ਧਨ ਗੁਰੂ ਕਲਿਜੁਗ ਮੇਂ ਸਤਿਜੁਗ ਵਰਤਾਊਂ ੧ੴ ਤਬੀ ਬਾਰ੍ਹਵਾਂ ਬੱਪ ਕਹਾਊਂ ਰਾਮ ਸਿੰਘ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਤਿਜੁਗ

ਦਾ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
## ਸ਼ਰਧਾਂਜਲੀ ਅੰਕ

ਰੰਗ ਸੁਵੰਨੇ ਬਾਗ਼ ਤੇਰੇ ਦੇ ਬੂਟੇ ਲੱਗੇ ਹੋਏ ।
ਪਿਆਰ ਤੇਰੇ ਦੀਆਂ ਕਰ ੨ ਗੱਲਾਂ, ਫੁਲ ਝੂਮਕੇ, ਫੁਲ ਰੋਏ।
ਮਾਲੀ ! ਤੇਰੇ ਥਾਂ ਬੈਠੇ ਨੇ, ਜਤਨ ਜੁ ਔਖਦਿਆਂ ਕੀਤੇ:
ਪੁਸ਼ਪ-ਸੁਗੰਧੀ-ਹਾਰ ਪਰੋਕੇ ਏਨਾ ਕੀਤੇ ਏਦੇ !

ਪ. ਮ. ਜ.

ਨੰਬਰ - ੧ ਸ੍ਰੀ ਜੀਵਨ ਨਗਰ ਜ਼ਿ: ਹਿਸਾਰ ਜਿਲਦ ੩੪

# ਸ਼ਰਧਾ–ਪੁਸ਼ਪ

## ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਜੀ

ਰਾਸ਼ਟਰਪਤੀ ਭਵਨ, ਨਵੀਂ ਦਿਲੀ:

ਨਾਮਧਾਰੀ ਪੰਥ ਦੇ ਮਾਨਨੀਯ ਨੇਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਧਨ ਦੇ ਸ਼ੋਕ ਸਮਾਚਾਰ ਨਾਲ ਮੈਨੂੰ ਦੁਖ ਹੋਇਆ। ਇਸ ਅਵਸਰ ਤੇ ਮੈਂ ਸਵਰਗੀ ਆਤਮਾ ਪ੍ਰਤੀ ਆਪਣੀ ਸ਼ਰਧਾਂਜਲੀ ਅਰਪਣ ਕਰਦਾ ਹਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਅਤੇ ਜੀਵਨ ਨਾਲ ਅਸੰਖਾਂ ਵਿਅਕਤੀਆਂ ਨੇ ਸਦਾਚਾਰ ਤੇ ਭਗਤੀ ਦੀ ਪ੍ਰੇਰਨਾ ਗ੍ਰਹਿਣ ਕੀਤੀ ਹੈ। ਉਹਨਾਂ ਨੇ ਤੇ ਉਹਨਾਂ ਦੇ ਅਨੁਆਈਆਂ ਨੇ ਸਮਾਜ ਸੁਧਾਰ, ਪਿੰਡ ਵਿਕਾਸ, ਵਿਸ਼ੇਸ਼ ਕਰਕੇ ਗਊ ਉਨਤੀ ਦੇ ਖੇਤਰ ਵਿਚ ਮਹਤਵ ਪੂਰਣ ਕੰਮ ਕੀਤਾ ਹੈ। ਮੈਨੂੰ ਆਸ਼ਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਇਸ ਦਿਸ਼ਾ ਵਿੱਚ ਉਹਨਾਂ ਦੇ ਸੇਵਕਾਂ ਤੇ ਹੋਰ ਪ੍ਰਸ਼ੰਸਕਾਂ ਨੂੰ ਬ੍ਰਾਬਰ ਪ੍ਰੇਰਣਾ ਦਿੰਦੀ ਰਹੇਗੀ।

## ਸ੍ਰੀ ਰਾਧਾ ਕ੍ਰਿਸ਼ਨਨ ਜੀ–

ਉਪਰਾਸ਼ਟਰਪਤੀ ਭਾਰਤ ਵਰਸ਼, ੨, ਮੌਲਾਨਾ ਆਜ਼ਾਦ ਰੋਡ ਨਵੀਂ ਦਿਲੀ

ਸਚਖੰਡ ਵਾਸੀ ਸਤਿਗੁਰੂ ਜੀ ਨੂੰ ਜਿਹੜੀ ਸਾਡੇ ਵਲੋਂ ਸਚੀ ਸ਼ਰਧਾਂਜਲੀ ਅਰਪਨ ਹੋਣੀ ਚਾਹੀਦੀ ਹੈ, ਉਹ ਹੈ ਕਿ ਅਸੀਂ ਉਨ੍ਹਾਂ ਦੇ ਉਪਦੇਸ਼ਾਂ ਨੂੰ ਜੀਵਨ ਵਿਚ ਢਾਲੀਏ।

## ਸ਼੍ਰੀਮਤੀ ਇੰਦਰਾ ਗਾਂਧੀ ਜੀ–

ਪ੍ਰਧਾਨ ਆਲ ਇੰਡੀਆ ਕਾਂਗਰਸ ਕਮੇਟੀ ਨਵੀਂ ਦਿਲੀ

ਸਤਿਗੁਰੂ ਸ੍ਰੀ ਪ੍ਰਤਾਪ ਸਿੰਘ ਜੀ ਦਾ ਚਲਾਣਾ ਨ ਸਿਰਫ ਨਾਮਧਾਰੀ ਸਿਖਾਂ ਬਲਕਿ ਸਾਰੇ ਦੇਸ਼ ਲਈ ਦੁਖ ਦਾ ਵਿਸ਼ਾ ਹੈ। ਆਪ ਨਾ ਕੇਵਲ ਮਹਾਨ ਅਧਿਆਤਮਕ ਗੁਰੂ ਹੀ ਸਨ ਸਗੋਂ ਸੁਤੰਤਰਤਾ ਸੰਗਰਾਮ ਦੇ ਸਿਪਹ ਸਲਾਰ ਵੀ ਸਨ। ਸਮਾਜ ਸੇਵਾ ਦੇ ਖੇਤਰ ਵਿਚ ਆਪਦਾ ਭਾਗ ਖਾਸ ਕਰ ਜ਼ਿਕਰ ਯੋਗ ਹੈ। ਮੈਂ ਉਹਨਾਂ ਦੀ ਯਾਦ ਵਿੱਚ ਆਪਣੀ ਸ਼ਰਧਾਂਜਲੀ ਅਰਪਣ ਕਰਨ ਦਾ ਇਕ ਪੁੰਨ-ਕਰਤਬ ਸਮਝਦੀ ਹਾਂ।

## ਵਲੋਂ ਸ੍ਰੀ ਜੀ. ਐਲ. ਨੰਦਾ–

ਮਨਿਸਟਰ ਆਫ ਲੇਬਰ ਐਮਪਲਾਇਮੈਂਟ ਤੇ ਪਲੈਨਿੰਗ, ਨਵੀਂ ਦਿਲੀ

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਯਾਦ ਵਿਚ ਨਿਘੀ ਸ਼ਰਧਾਂਜਲੀ ਪੇਸ਼ ਕਰਦਾ ਹਾਂ। ਇਹ ਉਸ ਪੰਥ ਦੇ ਸ਼੍ਰੋਮਣੀ ਸਨ, ਜਿਨਾਂ ਦੀਆਂ ਮਹਾਨ ਬੀਰਤਾ ਅਤੇ ਸੇਵਾ ਦੀਆਂ ਰਵਾਇਤਾਂ ਕਾਇਮ ਹਨ। ਇਹ ਆਪਣੇ ਜੀਵਨ ਵਿਚ ਜਾਤੀ ਸੇਵਾ ਦੇ ਆਰਥਕ ਤੇ ਸਮਾਜਕ ਸੁਧਾਰ ਦੇ ਆਲਮ ਬ੍ਰਦਾਰ ਸਨ।

ਉਸ ਸਤਿਕਾਰ ਯੋਗ ਸਤਿਗੁਰੂ ਨਾਲ ਮੈਨੂੰ ਜ਼ਾਤੀ ਮਿਤ੍ਰਤਾ ਦਾ ਮਾਣ ਹੈ। ਮੈਂ ਉਨ੍ਹਾਂ ਦੀਆਂ ਸਰਗਰਮੀਆਂ ਨੂੰ ਜਿਨ੍ਹਾਂ ਨਾਲ ਉਨਾਂ ਦਾ ਸਨਬੰਧ ਸੀ, ਬੜੇ ਸਤਿਕਾਰ ਨਾਲ ਯਾਦ ਕਰਦਾ ਹਾਂ। ਮੈਂ ਆਸ਼ਾ ਕਰਦਾ ਹਾਂ ਕਿ ਉਹ ਮਹਾਨ ਕਾਰਜ ਜਿਨ੍ਹਾਂ ਨਾਲ ਉਹ ਸਬੰਧਤ ਸਨ, ਉਨਾਂ ਦੇ ਨਵੇਂ ਜਾਨਸ਼ੀਨ ਤੇ ਉਨਾਂ ਦੇ ਸਿਖਾਂ ਵਲੋਂ ਪੂਰੇ ਜ਼ੋਰ ਸ਼ੋਰ ਨਾਲ ਜਾਰੀ ਰਹਿਣਗੇ।

## ਸ੍ਰੀ ਕੇ. ਸੀ. ਰੈਡੀ—

ਮੰਤ੍ਰੀ ਵਰਕਸ, ਹਾਊਸਿੰਗ ਤੇ ਸਪਲਾਈ;
ਨਵੀਂ ਦਿਲੀ;

ਸ੍ਰੀ ਕੇ. ਸੀ. ਰੈਡੀ ਸਚਖੰਡ ਵਾਸੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ ਅਰਪਣ ਕਰਨ ਵਿਚ ਉਨ੍ਹਾਂ ਦੇ ਸਿਖਾਂ ਨਾਲ ਸ਼ਾਮਲ ਹੁੰਦੇ ਹਨ, ਅਤੇ ਇਛਾ ਕਰਦੇ ਹਨ ਕਿ ਗਦੀ ਨਸ਼ੀਨੀ ਦਾ ਸਮਾਗਮ ਭਲੀ ਭਾਂਤ ਸਫਲ ਰਹੇ।

## ਸ੍ਰੀ ਕੇਸਕਰ ਸਾਹਿਬ—

ਮੰਤ੍ਰੀ ਸੂਚਨਾ ਤੇ ਬਰਾਡਕਾਸਟਿੰਗ ਇੰਡੀਆ,
ਨਵੀਂ ਦਿਲੀ

......ਉਹ ਇਤਨੇ ਪ੍ਰਸਿਧ ਸਨ. ਅਤੇ ਉਹਨਾਂ ਦੀ ਅਗਵਾਈ ਹੇਠਾਂ ਨਾਮਧਾਰੀਆਂ ਨੇ ਜਾਤੀ ਨੂੰ ਚਾਰ ਚੰਨ ਲਾ ਦਿਤੇ।

## ਮੇਜਰ ਜੈਨ: ਸ੍ਰ. ਹਰਨਰੈਣ ਸਿੰਘ,

ਏ. ਡੀ. ਸੀ. ਰਾਸ਼ਟਰ ਪਤੀ, ਨਵੀਂ ਦਿਲੀ:

......ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਠੀਕ ਇਕ ਮਹਾਨ ਪੁਰਸ਼ ਸਨ ਤੇ ਉਨ੍ਹਾਂ ਦੀ ਪ੍ਰਸਿਧੀ ਸੰਸਾਰ ਭਰ ਵਿਚ ਸੀ। ਇਹ ਘਾਟਾ ਕੇਵਲ ਨਾਮਧਾਰੀ ਹੀ ਮਹਿਸੂਸ ਨਹੀਂ ਕਰਦੇ, ਸਗੋਂ ਬਾਕੀ ਅਸੀਂ ਸਾਰੇ ਹੀ। ਕਿਉਂਕਿ ਇਹ ਈਸ਼ਵਰ ਦੀ ਮਰਜੀ ਸੀ, ਇਸ ਵਾਸਤੇ ਸਾਨੂੰ ਪ੍ਰਸੰਨਤਾ ਨਾਲ ਕਬੂਲ ਕਰਨਾ ਪੈਂਦਾ ਹੈ। ਐਸੇ ਮਹਾਨ ਪੁਰਸ਼ਾਂ ਦੀ ਥਾਂ ਕਿਤੇ ਹੋਰ ਨਹੀਂ ਹੋ ਸਕਦੀ ਸਗੋਂ ਕੇਵਲ ਸਚਖੰਡ ਦਾ ਉਤਮ ਭਾਗ।

## ਸ੍ਰੀ ਕੇ. ਐਮ. ਮੁਨਸ਼ੀ—

ਸਾਬਕ ਗਵਰਨਰ, ਉਤਰ ਪ੍ਰਦੇਸ਼

......ਮਹਾਰਾਜ ਪ੍ਰਤਾਪ ਸਿੰਘ ਜੀ ਮੇਰੇ ਪਿਆਰੇ ਮਿਤਰ ਸਨ। ਉਨ੍ਹਾਂ ਦੀ ਸਮਾਜਕ ਤੇ ਰੂਹਾਨੀ ਸੇਵਾ ਵਡ-ਮੁਲੀ ਸੀ। ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਨ੍ਹਾਂ ਦੀ ਗੱਦੀ-ਨਸ਼ੀਨੀ ਸਮੇਂ ਬਹੁਤ ਬਹੁਤ ਵਧਾਈ ਦਿੰਦਾ ਹਾਂ।

## ਵਲੋਂ ਸ੍ਰੀ ਐਮ. ਐਸ. ਐਨੇ--

ਐਮ. ਪੀ. ਨਵੀਂ ਦਿਲੀ:

ਸਤਿਕਾਰ ਯੋਗ ਗੁਰੂ ਬਾਬਾ ਜਗਜੀਤ ਸਿੰਘ ਜੀ ਨੂੰ ਉਨ੍ਹਾਂ ਦੇ ਸ਼ੁਭ ਗੱਦੀ ਨਸ਼ੀਨੀ ਦੇ ਮੌਕਿਆ ਤੇ, ਸਤਿਕਾਰ ਨਾਲ ਪ੍ਰਨਾਮ ਤੇ ਵਧਾਈ ਅਰਪਣ ਕਰਦਾ ਹਾਂ।

ਉਹ ਵੀਰ ਪੁਰਸ਼, ਜਿਨ੍ਹਾਂ ਬੀਤੇ ਕਾਲ ਵਿਚ ਇਸ ਗੱਦੀ ਨੂੰ ਸਸ਼ੋਭਤ ਕੀਤਾ, ਉਨ੍ਹਾਂ ਨੇ ਦੇਸ਼ ਦੀ ਮਹਾਨ ਸੇਵਾ ਕੀਤੀ। ਅੰਗ੍ਰੇਜ਼ੀ ਸਾਮਰਾਜ ਵਿਰੁਧ ਦੇਸ਼ ਨੂੰ ਆਜ਼ਾਦ ਕਰਾਉਣ ਹਿਤ, ਬੜਾ ਸ਼ਾਨਦਾਰ ਅੰਦੋਲਨ ਜਾਰੀ ਰਖਿਆ. ਦੇਸ਼ ਖਾਤਰ ਭਾਰੀ ਕੁਰਬਾਨੀਆਂ ਕੀਤੀਆਂ, ਅਤੇ ਅਕਹਿ ਕਸ਼ਟ ਸਹਾਰੇ।

ਉਨ੍ਹਾਂ ਦੀ ਸ਼ਾਨਦਾਰ ਮਿਸਾਲ ਦੇਸ਼ ਭਗਤ ਲੀਡਰਾਂ ਵਾਸਤੇ ਉਤਸ਼ਾਹ ਦਾ ਸ੍ਰੋਤ ਸੀ।

ਮੈਂ ਆਪਣਾ ਪ੍ਰਣਾਮ ਪੇਸ਼ ਕਰਦਾ ਹੋਇਆ ਉਨਾਂ ਵੀਰ ਗੁਰੂਆਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

## ਐਨ. ਬੀ. ਖੈਰੇ ਨਾਗਪੁਰ—

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੋ ਨਾਮਧਾਰੀਆਂ ਦੇ ਗੁਰੂ, ਮਹਾਨ ਦੇਸ਼ ਭਗਤ ਅਤੇ ਗਊ ਭਗਤ ਸਨ, ਉਨਾਂ ਦਾ ਸ਼ੋਕਮਈ ਚਲਾਣਾ ਸੁਣਕੇ ਮੈਨੂੰ ਬੜਾ ਦੁਖ ਹੋਇਆ।

## ਸ੍ਰੀ ਐਨ ਕਾਨੂੰਨ ਗੋ ਨਵੀਂ ਦਿੱਲੀ

......ਇਹ ਮੇਰਾ ਦੁਰਭਾਗ ਹੈ, ਕਿ ਮੈਂ ਸਮਾਗਮ ਵਿਚ ਹਿਸਾ ਨਹੀਂ ਲੈ ਸਕਦਾ। ਮੈਂ ਉਹਨਾਂ ਵੀਰਤਾ ਭਰੀਆਂ ਦੇਸ਼ ਭਗਤੀ ਦੀਆਂ ਕਹਾਣੀਆਂ ਤੋਂ ਉਤਸ਼ਾਹਤ ਹਾਂ, ਜਿਹੜੀਆਂ ਕਿ

ਕੂਕਿਆਂ ਦੇ ਪਿਛਲੇ ਗੁਰੂਆਂ ਦੀਆਂ ਸੀਨਾ ਬਸੀਨਾ ਆ ਰਹੀਆਂ ਹਨ। ਮੈਂ ਜਦ ਲੜਕਾ ਸਾਂ ਅਤੇ ਜਗਨਨਾਥ ਪੁਰੀ, ਜਿਹੜਾ ਕਿ ਇਕ ਤੀਰਥ ਸਥਾਨ ਹੈ, ਮੈਂ ਰਹਿੰਦਾ ਸਾਂ। ਉਥੇ ਇਕ ਯਾਤ੍ਰੀ ਆਇਆ ਜੋਹੜਾ ਰਬਾਬ ਨਾਲ ਕੂਕਿਆਂ ਦੀ ਬੀਰਤਾ ਭਰੀ ਵਾਰ ਸੁਣਾਇਆ ਕਰਦਾ ਸੀ। ਉਸ ਘਟਨਾਂ ਨੇਮੇਰੇਦਿਲ ਤੇ ਡਾਢਾ ਪ੍ਰਭਾਵ ਪਾਇਆ ਅਤੇ ਕਿਸੇ ਹਦ ਤਕ ਮੇਰੇ ਜੀਵਨ ਨੂੰ ਪਲਟਾ ਦਿਤਾ। ਇਤਿਹਾਸ ਦਾ ਵਿਦਿਆਰਥੀ ਹੁੰਦਿਆਂ ਹੋਇਆਂ ਇਤਹਾਸ ਦੇ ਕਿਸੇ ਪੁਸਤਕ ਵਿਚ ਵੀ ਕੂਕਿਆਂ ਦਾ ਜ਼ਿਕਰ ਨਾ ਪੜ੍ਹਕੇ ਬੜਾ ਦੁਖ ਹੋਇਆ। ਹਾਲਾਂ ਕਿ ਕਈ ਪੁਸਤਕਾਂ ਯੂਨੀਵਰਿਸਟੀ ਦੇ ਡਿਗਰੀ ਕੋਰਸ ਦੀਆਂ ਸਨ। ਇਕ ਮਿਹਰਬਾਨ ਪ੍ਰੋਫੇਸਰ ਦੀ ਸਹਾਇਤਾ ਨਾਲ ਮੈਨੂੰ ਕੁਝ ਐਸੀਆਂ ਪੁਸਤਕਾਂ ਜਿਹੜੀਆਂ ਕਿ ਅੰਗ੍ਰੇਜ਼ਾਂ ਦੀਆਂ ਲਿਖੀਆਂ ਸਨ, ਜਿਹੜੀਆਂ ਕਿ ਬਾਵਜੂਦ ਪਖ ਪਾਤ ਦੇ ਲਿਖਣ ਦੇ ਕੂਕਿਆਂ ਦੀ ਬਹਾਦਰੀ ਨੂੰ ਛੁਪਾ ਨਹੀਂ ਸਕਦੀਆਂ ਸਨ, ਮਿਲੀਆਂ।

ਈਸ਼ਵਰ ਨਵੇਂ ਗੁਰੂ ਜੀ ਨੂੰ ਬਲ ਬਖਸ਼ੇ, ਤਾਂ ਕਿ ਉਹ ਆਪਣੇ ਪੂਜਨੀਕ ਬਜ਼ੁਰਗਾਂ ਦੇ ਉਦੇਸ਼ ਜਾਰੀ ਰਖਣ।

## ਸ੍ਰੀ ਨਵਾਬ ਸਿੰਘ ਜੀ ਚੌਹਾਨ ਐਮ. ਪੀ.

......ਮੇਰੀਆਂ ਸ਼ੁਭ ਕਾਮਨਾਵਾਂ ਸਵਰਗੀ ਗੁਰੂ ਪਰਤਾਪ ਸਿੰਘ ਜੀ ਦੇ ਉਤ੍ਰਾਧਿਕਾਰੀ ਗੁਰੂ ਬਾਬਾ ਜਗਜੀਤ ਸਿੰਘ ਜੀ ਪ੍ਰਤੀ ਹਮੇਸ਼ਾਂ ਰਹਿਣ ਗੀਆਂ। ਸਾਰੇ ਦੇਸ਼ ਨੂੰ ਇਸ ਗੱਲ ਦਾ ਮਾਣ ਹੋਣਾ ਚਾਹੀਦਾ ਹੈ ਕਿ ਸਾਡੇ ਦੇਸ਼ ਵਿਚ ਗੁਰੂ ਪਰਤਾਪ ਸਿੰਘ ਜੀ ਜੈਸੇ ਦੇਸ਼ ਭਗਤ, ਗਰੀਬਾਂ ਦੇ ਸਹਾਇਕ ਹੋ ਚੁਕੇ ਹਨ ਜਿਨਾਂ ਨੇ ਦੇਸ਼ ਆਜ਼ਾਦੀ ਲਈ ਬੜੇ ਕਸ਼ਟ ਸਹਿਕੇ ਸੁਤੰਤਰਤਾ ਦਾ ਝੰਡਾ ਝੁਕਣ ਨਹੀਂ ਦਿਤਾ। ਇਸਤੋਂ ਬਿਨਾਂ ਉਹਨਾਂ ਵਿਚ ਧਾਰਮਿਕ ਸਹਿਨ ਸ਼ੀਲਤਾ ਵੀ ਕਾਫੀ ਸੀ। ਉਹ ਤੁਛ ਗੱਲਾਂ ਲਈ ਝਗੜ ਕੇ ਝਗੜਾ ਨਹੀਂ ਫੈਲਾਂਦੇ ਸਨ। ਸਗੋਂ ਉਹਨਾਂ ਦਾ ਮਕਸਦ ਆਲ੍ਹਾ ਸੀ ਬਾਣੀ ਪਰੇਮ ਦਾ ਪਰਚਾਰ ਤੇ ਸਰੀਰ ਅਤੇ ਆਤਮਾ ਦੀ ਆਜ਼ਾਦੀ। ਮੈਨੂੰ ਪੂਰੀ ਆਸ ਹੈ ਕਿ ਉਹਨਾਂ ਦੇ ਉਤ੍ਰਾਧਿਕਾਰੀ ਗੁਰੂ ਬਾਬਾ ਜਗਜੀਤ ਸਿੰਘ ਜੀ ਵੀ ਆਪਣੇ ਪੂਰਬ ਗੁਰੂ ਦੇ ਚਰਨ ਚਿੰਨ੍ਹਾਂ ਤੇ ਚਲਦੇ ਦੇਸ਼ ਅਤੇ ਕੌਮ ਦੇ ਭਵਿਖ ਨੂੰ ਉਜਲ ਬਣਾਣ ਗੇ।

## ਸ੍ਰੀ ਉਮਰਾਵ ਸਿੰਘ ਜੀ ਐਮ. ਪੀ.

......ਮੈਂ ਇਸ ਸ਼ੁਭ ਦਿਨ ਦੀ ਸਫਲਤਾ ਦੀ ਕਾਮਨਾ ਦਿਲੋਂ ਕਰਦਾ ਹਾਂ ਅਤੇ ਭਗਵਾਨ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਜਿਵੇਂ ਇਸ ਗੱਦੀ ਦੇ ਹੋਰ ਗੁਰੂਆਂ ਨੇ ਆਪਣੇ ਦੇਸ਼ ਦੀ ਸੇਵਾ ਕੀਤੀ ਓਸੇ ਹੀ ਤਰਾਂ ਮਹਾਰਾਜ (ਜਗਜੀਤ ਸਿੰਘ) ਜੀ ਵੀ ਇਸ ਗਦੀ ਦਾ ਪਵਿਤਰ ਨਾਮ ਹੋਰ ਵਧਾਣ ਗੇ।

## ਸ੍ਰੀ ਡਾਕਟਰ ਅਨੂਪ ਸਿੰਘ ਜੀ

ਐਮ. ਪੀ, ਨਵੀਂ ਦਿਲੀ।

......ਮੱਧ ਖੰਡ ਵਾਸੀ ਗੁਰੂ ਦੇ ਪ੍ਰਸਿੱਧ ਬਜ਼ੁਰਗਾਂ ਨੇ ਮਾਤਰੀ ਭੂਮੀ ਦੀ ਨਾਂ ਭੁਲਣ ਵਾਲੀ ਸੇਵਾ ਕੀਤੀ। ਉਹਨਾਂ ਦੀ ਅੰਗਰੇਜ਼ ਸਾਮਰਾਜ ਦੀ ਵੀਰਤਾ ਭਰੀ ਨਾ ਫੁਰਮਾਨੀ ਨੇ ਜੰਤਾ ਅੰਦਰ ਉਤਸ਼ਾਹ ਭਰ ਦਿਤਾ। ਸਚੇ ਅਰਥਾਂ ਵਿਚ ਇਹੋ ਲੋਕ ਨਾ ਮਿਲਵਰਤਨੀਏ ਸਨ, ਜਿਹਨਾਂ ਦੀ ਮਿਸਾਲ ਨੂੰ ਸਰਬ ਹਿੰਦ ਕਾਂਗਰਸ ਨੇ ਪ੍ਰਵਾਨ ਕੀਤਾ। ਮੈਂ ਆਸ ਕਰਦਾ ਹਾਂ ਕਿ ਸਮੇਂ ਦੇ ਨਾਮਧਾਰੀ ਉਹਨਾਂ ਮਹਾਨ ਉਦੇਸ਼ਾਂ ਨੂੰ ਪਾਲਣ ਕਰਨ ਦਾ ਯਤਨ ਕਰਦੇ ਰਹਿਣਗੇ ਤਾ ਕਿ ਆਮ ਜੰਤਾ ਉਤਸ਼ਾਹਤ ਰਹੇ।

## ਯੂ. ਪੀ. ਸਿਖ ਪ੍ਰਤੀਨਿਧ ਬੋਰਡ,

ਲਖਨਊ:

ਯੂ. ਪੀ. ਸਿਖ ਪ੍ਰਤੀਨਿਧ ਬੋਰਡ ਦੀ ਔਜ

ਦੀ ਇਕੱਤ੍ਰਤਾ ਨਾਮਧਾਰੀ ਬਾਬਾ ਪ੍ਰਤਾਪ ਸਿੰਘ ਜੀ ਦੇ ਅਕਾਲ ਚਲਾਣੇ ਤੇ ਸ਼ੋਕ ਪ੍ਰਗਟ ਕਰਦੀ ਹੈ ਤੇ ਅਰਦਾਸ ਕਰਦੀ ਹੈ ਕਿ ਵਾਹਿਗੁਰੂ ਬਾਬਾ ਜੀ ਨੂੰ ਸੱਚ ਖੰਡ ਵਿਖੇ ਨਿਵਾਸ ਬਖਸ਼ੇ।

ਇਹ ਇਕੱਤ੍ਰਤਾ ਬਾਬਾ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਦੀ ਪੂਰੀ ਸ਼ਲਾਘਾ ਕਰਦੀ ਹੈ।

ਪ੍ਰੇਜ਼ੀਡੈਂਟ ਗੁਰਦਵਾਰਾ; ਪਰਬੰਧਕ ਕਮੇਟੀ
ਦਿਲੀ

......ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬੇ-ਮੌਕਿਆ ਪਰਲੋਕ ਗਮਨ ਕਰ ਜਾਣ ਨਾਲ ਬੜਾ ਦੁਖ ਹੋਇਆ ਹੈ ਉਨ੍ਹਾਂ ਦੀ ਸਿਖੀ ਜੀਵਨ ਦੀ ਸੇਵਾ ਸ਼ਲਾਘਾ ਯੋਗ ਹੈ। ਸਤਿਗੁਰ ਉਨ੍ਹਾਂ ਦੀ ਆਤਮਾਂ ਨੂੰ ਸ਼ਾਂਤੀ ਪ੍ਰਦਾਨ ਕਰੇ।

## ਸ: ਸਰ ਸੁਰਿੰਦਰ ਸਿੰਘ ਮਜੀਠਾ

ਸ਼ੂਗਰ ਮਿਲਜ਼,
ਸਰਦਾਰ ਨਗਰ ਜ਼ਿ: ਗੋਰਖ ਪੁਰ।

......ਉਨ੍ਹਾਂ ਦਾ ਸਵਰਗਵਾਸ ਨ ਪੂਰਾ ਹੋਣ ਵਾਲਾ ਘਾਟਾ ਹੈ। ਇਹ ਘਾਟਾ ਕੇਵਲ ਨਾਮਧਾਰੀਆਂ ਲਈ ਹੀ ਨਹੀਂ ਬਲਕਿ ਸਾਰੀ ਕੌਮ ਦਾ ਹੈ ਇਨ੍ਹਾਂ ਦੇ ਚਲੇ ਜਾਣ ਨਾਲ, ਦੇਸ਼ ਦੀ ਅਜ਼ਾਦੀ ਦਾ ਇਕ ਤਜਰਬੇ ਕਾਰ ਬੀਰ ਸਪਾਹੀ ਚਲਾ ਗਿਆ ਹੈ।

## ਸੋਧ ਲੈਣਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਦਿਨ ਚੇਤ ਵਦੀ ਤੀਜ ਬਿਕ੍ਰਮੀ ਸੰਮਤ ੧੯੪੬ ਹੈ। ਮੇਰੇ ਲੇਖ ਵਿੱਚ ਪੰਨਾ ੧੪ ਉਤੇ ਦੂਜੇ ਕਾਲਮ ਦੀ ਸੋਲਵੀਂ ਪੰਗਤੀ ਵਿੱਚ ਚੇਤ ਸੁਦੀ ਤੀਜ ਸੰਮਤ ੧੯੪੭ ਛਪਿਆ ਹੈ, ਜੋ ਗਲਤ ਹੈ। ਇਸ ਤਾਰੀਖ ਸਬੰਧੀ ਹੋਰ ਵੀ ਕਈ ਲੇਖਕਾਂ ਨੇ ਟਪਲਾ ਖਾਧਾ ਹੈ। ਸ੍ਰੀਮਾਨ ਸੰਤ ਤਰਨ ਸਿੰਘ ਜੀ ਵਹਿਮੀ ਨੇ ਦਸਿਆ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਖੁਦ ਏਸ ਭੁਲੇਖੇ ਨੂੰ ਦਰੁਸਤ ਕਰਵਾਕੇ ਸਪਸ਼ਟ ਕੀਤਾ ਹੈ, ਕਿ ਸਹੀ ਤਾਰੀਖ ਉਹਨਾਂ ਦੇ ਪ੍ਰਕਾਸ਼ ਦਿਨ ਦੀ ਚੇਤ ਵਦੀ ਤੀਜ ਤੇ ਸੰਮਤ ੧੯੪੬ ਹੈ। ਸੋ ਪਾਠਕ ਇਸ ਗਲਤੀ ਨੂੰ ਥਾਂ ਪਰਥਾਂ ਸੋਧ ਲੈਣ।

ਦੂਜੀ ਗਲਤੀ ਹੋਈ ਹੈ, ਪੰਨਾ ੬੯ ਦੇ ਪਹਿਲੇ ਕਾਲਮ ਵਿਚ 'ਇਕ ਤੁਛ ਭੇਟਾ' ਲੇਖ ਦੀ ੮ ਵੀਂ ਪੰਗਤੀ ਵਿੱਚ ਏਥੇ ਬਾਬਾ ਦਰਬਾਰਾ ਸਿੰਘ ਜੀ ਰਾਇਪੁਰ ਗਲਤ ਛਪ ਗਿਆ ਹੈ। ਸਗੋਂ ਇਹਨਾਂ ਦੀ ਥਾਵੇਂ ਬਾਬਾ ਕਾਹਨ ਸਿੰਘ ਜੀ ਬੁਰਜ ਜ਼ਿ: ਅੰਮ੍ਰਿਤਸਰ ਤੇ ਬਾਬਾ ਸ਼ਬੇਗ ਸਿੰਘ ਜੀ ਮਰ੍ਹਾਣਾ ਜ਼ਿਲਾ ਅੰਮ੍ਰਿਤਸਰ ਚਾਹੀਦਾ ਸੀ। ਉਪ੍ਰੋਕਤ ਚੋਂ ਪਹਿਲਿਆਂ ਤਿੰਨਾਂ ਹਜ਼ਾਰ ਹਜ਼ਾਰ ਰੁਪਿਆ ਘਰੋਂ ਪਾਇਆ ਤੇ ਚੋਥੇ ਸੰਤ ਸ਼ਬੇਗ ਸਿੰਘ ਜੀ ਨੇ ੫੦੦) ਘਰੋਂ ਪਾਕੇ, ਬਾਬਾ ਬੂਟਾ ਸਿੰਘ ਜੀ ਲਾਖਣਾ ਨੂੰ ਨਾਲ ਲੈ ਕੇ ਗੁਰੂ ਕੇ ਲੰਗਰ ਦੀ ਉਗਰਾਹੀ ਦਾ ਪਕਾ ਅਰੰਭ ਕੀਤਾ।

—:o:—

ਸਰਬ ਹਿੰਦ ਰਾਮ: ਕਨਵੈਨਸ਼ਨ ਫ਼ਗਵਾੜਾ ਵਿਚ—

## ਪਾਸ ਹੋਇਆ ਮਤਾ

(੧) ਅਜ ਸਰਬ ਹਿੰਦ ਰਾਮਗੜ੍ਹੀਆ ਕਨਵੈਨਸ਼ਨ ਫਗਵਾੜਾ ਵਿਚ ਸਾਰੇ ਭਾਰਤ ਵਰਸ਼ ਤੇ ਬਾਹਰੋਂ ਆਏ ਹੋਏ ਸਜਨਾਂ ਨੇ ਨਾਮਧਾਰੀ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਦੇ ਸਵਰਗਵਾਸ ਹੋ ਜਾਣ ਦੀ ਖਬਰ ਨੂੰ ਬੜੇ ਦੁਖ ਨਾਲ ਸੁਣਿਆ ਹੈ। ਸਮੂਹ ਸਜਣ ਆਪ ਜੀ ਦੀ ਇਸ ਬੇਵਕਤ ਜੁਦਾਈ ਨੂੰ ਕੌਮ ਤੇ ਦੇਸ਼ ਲਈ ਇਕ ਬੜਾ ਭਾਰੀ ਘਾਟਾ ਮਹਿਸੂਸ ਕਰਦੇ ਹਨ ਤੇ ਸਰਬ ਸ਼ਕਤੀ ਮਾਨ ਦੀ ਦਰਗਾਹ ਵਿਚ ਅਰਦਾਸ ਕਰਦੇ ਹਨ ਕਿ ਸਤਿਗੁਰੂ ਜੀ ਦੀ ਪਵਿਤ੍ਰ ਆਤਮਾ ਨੂੰ ਆਪਣੇ ਚਰਨ ਕਮਲਾਂ ਵਿਚ ਨਿਵਾਸ ਬਖਸ਼ਣ ਤੇ ਪ੍ਰਵਾਰ ਨੂੰ ਭਾਣਾ ਮਿਠਾ ਕਰਕੇ ਮੰਨਣ ਦਾ ਬਲ ਦੇਣ।

[ਕੌਮੀ ਸੰਦੇਸ਼ ਫਗਵਾੜਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

ਕਲਿਜੁਗ ਤੇ ਸਤਿਜੁਗ ਕਰ ਠਾਨੋ । ਤਬ੍ਹੀ ਬਾਰ੍ਹਵਾਂ ਬਪ ਪਹਿਚਾਨੋ ।

([illegible] ਛਿਮਾਹੀ ੩॥)

# ਸਤਿਜੁਗ

## ਦਾ

### ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

# ਸਰਧਾਂਜਲੀ—ਅੰਕ

(ਪ੍ਰੈਸ ਸਲਾਨਾ ੮) ਛਿਮਾਹੀਂ ੪॥)

ਜਿ: ੩੪] ੧੫ ਅੱਸੂ ਵੀਰਵਾਰ ਸੰ: ੨੦੧੬ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੪ [ਨੰ: ੩੧—੩੨

## ਮਹਾਂ ਨੂਰ ਰਮੇ ਪ੍ਰਭੂ

[ਸ੍ਰ. ਅਵਤਾਰ ਸਿੰਘ ਜੀ 'ਆਜ਼ਾਦ'

ਕਲਪਣਾ ਮੇਰੀ ਕਲਾਵੇ ਲੱਗਦੀ,
ਮਸਤੀਆਂ ਦੀ ਮੌਜ-ਮਸਤੀ ਮਾਣਦੀ,
ਬਦਲਾਂ ਤੇ ਪੇਲਦੀ, ਹੋਰ ਉਠਦੀ
ਉਚੀਆਂ ਪੁਰੀਆਂ ਦੇ ਵਿਚੋਂ ਲੰਘਦੀ,
ਦਿੱਬ-ਨੈਣਾਂ ਨਾਲ ਹੈ ਵੇ ਵੇਖਦੀ
ਮੇਰੇ ਪ੍ਰੀਤਮ, ਮੇਰੇ ਪਿਆਰੇ ਨੂਰ ਜੀ
ਦਿਉਤਿਆਂ ਦੇ ਦੇਸ ਵਿਚੋਂ ਵਿਚਰਦੇ
ਆਪਣੇ ਸਚਖੰਡ ਵਿਚ ਸੁਾਗਤ ਲੈ ਰਹੇ ।
ਕਿੰਨਰਾਂ ਦੇ ਨਾਚ ਰੰਗਲੇ ਹੋ ਰਹੇ,
ਗਾ ਰਹੇ ਗੰਧਰਵ ਮਿਲ ਗੁਰ-ਸ਼ਬਦ ਨੇ ।
ਸ਼ਿਵ ਬ੍ਰਹਮਾ ਵਿਸ਼ਨੂ ਇਸ ਪਿਆਰੇ ਤਾਈਂ
ਰੂਪ ਧਰਕੇ ਨੂਰ-ਮਈ ਜੈ ! ਜੈ ! ਕਰਨ ।
ਮੇਘ-ਗਣ ਆਕਾਸ਼ ਤੇ ਹਨ ਛਾ ਰਹੇ,
ਮੇਰੇ ਪਿਆਰਾਂ ਨੂੰ ਹੁਲਾਰੇ ਆ ਰਹੇ,
ਮੇਰਾ ਪ੍ਰੀਤਮ, ਮੇਰਿਆਂ ਨੈਣਾਂ ਸਵ੍ਹੇਂ
ਆਪਣੀ ਭਗਤੀ ਦਾ ਇਨਾਮ ਹੈ ਲੈ ਰਿਹਾ
ਆਪ ਮੁਕਤੀ ਵਰਨ ਲਈ ਇਸ ਮੀਤ ਨੂੰ
ਅਤਿ ਅਨੂਪਮ ਰੂਪ ਮੋਹਣੀ ਧਾਰਿਆ ।

ਇਸ ਦੀਆਂ ਪ੍ਰੀਤਾਂ ਕਬੂਲੀਆਂ ਪ੍ਰਭੂ ਨੇ ।
ਇਸਦੇ ਚਰਨਾਂ ਨਾਲ ਲਗੀਆਂ ਬਰਕਤਾਂ,
ਮਿਹਰ ਸਾਇਆ ਜਗਤ ਉਤੇ ਕਰਦੀਆਂ,
ਰਬ-ਮੇਹਰਾਂ ਵਿਚ ਹੈਨ ਸਮੋ ਗਈਆਂ ।
ਉਸਦੇ ਮਸਤਾਨੇ ਦਿਵਾਨੇ ਓਸ ਦੇਸ
ਆਪਣਾ ਪ੍ਰੀਤਮ ਵੇਖ ਰੰਗ 'ਚ ਨਚ ਪਏ ।

* * * * * *

ਵੇਖਦਾ ਹਾਂ ਧਰਤ ਤੇ ਹੰਝੂ ਅਸੰਖ,
ਨੂਰਿ-ਨਜ਼ਰਾਂ ਨਾਲ ਤੈਨੂੰ ਲੱਭ ਰਹੇ ।
ਨੇਹੁੰ ਤੇਰਾ, ਪਿਆਰ ਤੇਰਾ ਪ੍ਰੀਤਮਾ !
ਤੇਰੀ ਡਿਠ-ਅਮਿਤ ਲਈ ਸਹਿਕੇ ਤਪੇ ।
ਤੇਰੀਆਂ ਮਿਹਰਾਂ ਨੂੰ ਦਾਤਾ ਤਰਸਦੇ,
ਤੂੰ ਜੁ ਦਿਤਾ ਪਿਆਰ ਉਸਦੀ ਦ੍ਰਵਤਾ
ਸਾਡਿਆਂ ਨੈਣਾਂ 'ਚੋਂ ਸਾਵਣ ਜਿਉਂ ਵਸੇ ।
ਹਾਇ ਪ੍ਰੀਤਮ ਚਰਨ-ਕੰਵਲਾਂ ਤੇਰਿਆਂ,
ਪਰਸਣੇ ਲਈ ਲੁਛ ਰਹੇ, ਧਰ ਤੇ ਲਿਟੇ ।
ਤੇਰੇ ਦੀਵਾਨੇ ਤੇਰੀ ਰਹਿਮਤ ਲਈ
ਝੋਲੀਆਂ ਨੇ ਨੂਰ-ਧੁਪੀਆਂ ਔਡ ਰਹੇ ।
ਇਕ ਪਲ ਵਿਛੜਨ ਤੇਰਾ ਸੈ ਜੁਗ ਜਿਹਾ,
ਕਿੰਜ ਸਹਿ ਸਕੀਏ ਤੇਰਾ ਇਹ ਵਿਛੜਨਾ !

* * *

ਮੇਰੇ ਜਾਨੀ, ਮੈਂ ਤੇ ਰੀਝਣ ਵਾਲੜੇ,
ਮੇਰੀਆਂ ਭੁਲਾਂ ਖ਼ਤਾਵਾਂ ਬਖਸ਼ਕੇ
ਆਪਣੀ ਬਖਸ਼ਸ਼ ਦੇ ਕਲਾਵੇ ਲਾਉਂਦੇ;
ਮੇਰੀਆਂ ਨਜ਼ਰਾਂ 'ਚ ਨਜ਼ਰਾਂ ਪਾਉਂਦੇ,
ਮੈਨੂੰ ਹੋਰੋਂ ਵੇਖ ਕਹਿਕਹੇ ਲਾਉਂਦੇ,
ਆਪਣੀ ਹੈ ਨੇ ਚਰਨ-ਧੂੜੀ ਬਖਸ਼ਦੇ ।
ਵੇਖਦਾ ਹਾਂ ਭੂਮ-ਪਾਵਨ ਚੁੰਮਦੇ,
ਉਸਦੇ ਪ੍ਰੇਮੀ, ਉਸਦੇ ਆਸ਼ਕ ਹੋਂਵਦੇ,
ਉਸਦੀ ਯਾਦ ਅੰਦਰ ਨਿਰਾ ਬਿਰਹਾ ਬਣੇ,
ਧੁਖ ਰਹੇ, ਧਰ ਤੇ ਲਿਟੇ, ਬਉਲੇ ਬਣੇ,
ਓਸਦੀ ਦਿਬ-ਜੋਤਨਾ ਲਈ ਤਰਸਦੇ,
ਢ੍ਹਿਹੋਂ ਕੂਕਾਂ ਮਾਰਦੇ ਬੇਹੋਸ਼ ਨੇ ।

ਵੇਖਦਾ ਹਾਂ ਨੈਣ ਚੋਜੀ ਮੁਸਕਦੇ,
ਮਿਹਰ-ਨਜ਼ਰਾਂ ਪਿਆਰਿਆਂ ਤੇ ਸੁਟਦੇ,
ਬਖਸ਼ਸ਼ਾਂ ਦੇ ਬਣ ਗਏ ਭੰਡਾਰ ਨੇ ।
ਸਾਡੀਆਂ ਰਾਹਾਂ ਨੂੰ ਉਏਂ ਉਜਲਾਂਵਦੇ,
ਸਾਡੇ ਪਿਆਰਾਂ ਦਾ ਹਨ ਸੁੰਘ ਰਹੇ ਸਰੂਰ ।

* * *

ਆਪਣੇ ਜਾਨੀ ਆਪਣੇ ਪ੍ਰੀਤਮ ਦੇ ਹਜ਼ੂਰ,
ਲੈ ਰਹੀ ਹੈ ਰੂਹ ਮੇਰੀ ਅਮਿਓ ਸਰੂਰ ।
ਮੇਰੀਆਂ ਨਜ਼ਰਾਂ ਨੇ ਦਰਸ਼ਨ ਕਰਦੀਆਂ,
ਮੇਰੀਆਂ ਇਹ ਆਲੀਆਂ ਤੇ ਭੋਲੀਆਂ
ਅਖੀਆਂ ਨੇ ਨੂਰਿ-ਲਰਜ਼ਾ ਲੈਂਦੀਆਂ ।
ਓਹੋ ਛੋਹਾਂ-ਚਰਨ-ਮੱਥਾ ਚੁੰਮਦੀਆਂ,
ਓਸੀਆਂ ਮਿਹਰਾਮਤਾਂ, ਛਡ ਬਖਸ਼ਿਸ਼ਾਂ,
ਉਂਜ ਹੀ ਨੇ ਨੂਰ-ਅੰਮ੍ਰਿਤ ਸਿੰਜਦੀਆਂ ।
ਉਂਜ ਹੀ ਤੱਕ ਸੁਟਕੇ ਜੀਵਾਵਣਾਂ,
ਓਏਂ ਹੀ ਰੰਗ ਵਿਚ ਰਸਕੇ ਮੁਸਕਣਾਂ,
ਉਂਜ ਹੀ ਸਭ ਲਈ ਬਖਸ਼ਸ਼ ਮੰਗਣਾਂ ।
ਉਂਜ ਹੀ ਸੰਕੇਤ ਕਰਦੇ ਮੈਂ ਤਕਾਂ
ਆਪਣੇ ਬਚਿਆਂ ਵਾਸਤੇ ਨੇ ਦ੍ਰਵ ਰਹੇ ।
ਮਹਾਂ-ਨੂਰਾਂ ਦੀ ਪਵਿਤ੍ਰਤਾ ਧੁਪੇ,
ਮਹਾਂ-ਨੂਰ ਅੰਦਰ ਅਡੋਲ ਨੇ ਰਮ ਗਏ ।
ਨਾ ਜਨਮ ਨਾ ਮਰਨ ਦੇ ਇਹ ਗੇੜ ਵਿਚ
ਇਹ ਤਾਂ ਉਪਕਾਰੀ ਪ੍ਰਭੂ ਜੀਅ ਦਾਨ ਦੇਣ
ਆਏ ਸਾਡੇ ਜਗਤ ਵਿਚ ਤੇ ਤੁਰ ਗਏ ।

# ਧੰਨ ਜਣੇਦੀ ਮਾਉ ਆਏ ਸਫਲ ਸੇ

–ਸ੍ਰ: ਅਵਤਾਰ ਸਿੰਘ ਜੀ "ਆਜ਼ਾਦ"–

੨੩ ਅਗਸਤ ਦੀ ਪ੍ਰਭਾਤ ਉਦੇ ਹੁੰਦਿਆਂ ਹੀ ਮੈਨੂੰ ਸ੍ਰੀ 'ਪਰਵਾਨਾ' ਜੀ ਨੇ ਆਕੇ ਦਸਿਆ ਕਿ "ਮੈਂ ਤੁਹਾਨੂੰ ਬੜੀ ਸ਼ੋਕ-ਜਨਕ ਖ਼ਬਰ ਸੁਣਾਉਣ ਆਇਆ ਹਾਂ।" ਤੇ ਇਸਤੋਂ ਪਹਿਲਾਂ ਕਿ ਉਹ ਮੈਨੂੰ ਖਬਰ ਸੁਣਾਉਂਦੇ, ਮੈਂ ਸਮਝ ਲਿਆ ਕਿ ਮਹਾਨ ਭਾਣਾ ਵਰਤ ਗਿਆ ਹੈ। 'ਸਤਿਜੁਗ' ਦੇ ਕਾਲਮਾਂ ਵਿਚ ਇਹ ਖ਼ਬਰ ਸੁਣਨ ਤੋਂ ਪਹਿਲਾਂ ਮੈਂ ਪੜ੍ਹ ਚੁਕਾ ਸਾਂ ਕਿ ਸਤਿਗੁਰਾਂ ਦੀ ਸਿਹਤ ਵਡੀ ਚਿੰਤਾ ਜਨਕ ਹੈ ਅਤੇ ਇਕ ਦਿਨ ਤਾਂ ਭਾਣਾ ਵਰਤ ਹੀ ਚਲਿਆ ਸੀ। ਉਸੇ ਦਿਨ ਮੈਂ ਆਪਣੀ ਧਰਮ-ਪਤਨੀ ਦੇਵਿੰਦਰ ਜੀ ਨਾਲ ਗੱਲਾਂ ਕਰਦਿਆਂ ਆਖਿਆ ਸੀ ਕਿ "ਪਰਮ-ਸਨਮਾਨਯੋਗ ਮਹਾਰਾਜ ਦੀ ਸੰਸਾਰ-ਯਾਤਰਾ ਦਾ ਮੈਨੂੰ ਅੰਤ ਹੁੰਦਾ ਪਰਤੀਤ ਹੋ ਰਿਹਾ ਹੈ। ਪਤਾ ਨਹੀਂ, ਸਾਡੇ ਕੰਨ ਇਹ ਦੁਖ ਭਰੀ ਖ਼ਬਰ ਸੁਣ ਲੈਣ।"

ਕੇਵਲ ਤ੍ਰੈ ਦਿਨ ਵੀ ਨਾ ਬੀਤੇ ਕਿ ਮੇਰਾ ਇਹ ਅਨੁਮਾਨ ਠੀਕ ਨਿਕਲਿਆ! ਆਹ! ਇਹ ਕੇਡਾ ਵੱਡਾ ਦੁਖਾਂਤ ਹੈ!! ਨਿਰਾ ਨਾਮਧਾਰੀ ਜਗਤ ਹੀ ਉਹਨਾਂ ਦੀ ਛਤ੍ਰ ਛਾਇਆ ਤੋਂ ਵੰਚਿਤ ਨਹੀਂ ਹੋ ਗਿਆ, ਸਗੋਂ ਸਾਰੇ ਸਿਖ ਜਗਤ ਵਿਚ ਇਕ ਅਜੇਹਾ ਖ਼ਲਾ ਉਹਨਾਂਦੇ ਇੰਜ ਤੁਰ ਜਾਣ ਨਾਲਪੈਦਾ ਹੋ ਗਿਆ ਹੈ, ਜੋ ਨਹੀਂ ਕਿਹਾ ਜਾ ਸਕਦਾ ਕਿ ਕਦ ਭਰੀਵੇਗਾ। ਮੇਰੇ ਨੈਣਾਂ ਦੇ ਸਾਮ੍ਹਣੇ ਉਹਨਾਂ ਦੀ ਮਹਾਨ ਦਿੱਬ ਅਤੇ ਔਜਸਵੀ ਪਰਮ ਵਿਅਕਤੀ ਜਿਉਂ ਕੀ ਤਿਉਂ ਫਿਰ ਰਹੀ ਹੈ। ਮੈਂ ਅਨੇਕ ਭੁਲਾਂ ਕਰਕੇ ਵੀ ਜਦ ਉਹਨਾਂ ਦੇ ਚਰਨਾਂ ਵਿਚ ਹਾਜ਼ਰ ਹੁੰਦਾ ਸਾਂ ਤਾਂ ਉਹ ਮੈਨੂੰ ਆਪਣਾ ਇਕ ਭੁਲੜ-ਬੱਚਾ ਜਾਣਕੇ ਨਿਰਾਮਾਫ਼ ਹੀ ਨਹੀਂ ਸਨ ਕਰ ਦੇਂਦੇ ਸਗੋਂ ਮੇਰੇ ਲਈ ਮਿਹਰਾਂ ਤੇ ਬਖਸ਼ਸ਼ਾਂ ਦਾ ਦਰ ਵੀ ਖੋਲ੍ਹ ਦੇਂਦੇ ਸਨ। ਉਹਨਾਂ ਦੀ ਸੁਹਿਰਦਤਾ ਉਹਨਾਂ ਦੇ ਹਸਦੇ ਕੰਵਲ-ਨੈਣਾਂ ਵਿਚੋਂ ਮੁਸਕਰਾ ਉਠਦੀ ਸੀ ਤੇ ਪਿਆਰ ਕਰਨ ਲਈ ਉਹਨਾਂ ਦੀਆਂ ਲੰਮੀਆਂ ਬਾਹਾਂ ਓਸੇਤਰਾਂ ਹੀ ਅਡੀਆਂ ਜਾਂਦੀਆਂ ਸਨ, ਜਿਵੇਂ ਵਤਸਲ-ਰਸ ਭਰਪੂਰ ਪਿਤਾ ਦੀਆਂ ਬਾਹਾਂ ਆਪਣੇ ਬਚੇ ਲਈ ਸਦੀਵ ਅਡੀਆਂ ਰਹਿੰਦੀਆਂ ਹਨ। ਗੁਣਵਾਨਾਂ ਦੀ ਕਦਰ ਤਾਂ ਕਈ ਥਾਂਈਂ ਹੁੰਦੀ ਹੈ, ਪਰ ਨਿਰਗੁਣਿਆਂ ਨੂੰ ਸੀਨੇ ਨਾਲ ਲਾਉਣ ਵਾਲੇ ਓਹੋ ਹੀ ਸਨ। ਪਲ ਪਲ ਪਿਛੋਂ ਖ਼ਤਾਵਾਂ ਅਤੇ ਗਲਤੀਆਂ ਕਰਨ ਵਾਲਿਆਂ ਨੂੰ ਵੀ ਮਾਫ਼ ਕਰਕੇ ਉਹ ਨਿਵਾਜ਼ ਲੈਂਦੇ ਸਨ ਅਤੇ ਕਦੇ ਕਦੇ ਤਾਂ ਉਹਨਾਂ ਦੀ ਬਖ਼ਸ਼ਸ਼ ਰਬ ਜੀ ਦੀ ਮਿਹਰ ਵਾਂਗ ਸਭ ਲਈ ਆਮ ਹੋ ਜਾਂਦੀ ਸੀ।

ਸੰਨ ੧੯੦੬ ਈ: ਵਿਚ ਗੁਰੂ ਹਰੀ ਸਿੰਘ ਜੀ ਨੇ ਸਚ-ਖੰਡ ਪਿਆਨਾ ਕੀਤਾ ਤੇ ਤਦ ਤੋਂ ਲੈਕੇ ੨੨ ਅਗਸਤ ੧੯੫੯ ਤਕ ਨਾਮਧਾਰੀ ਪੰਥ ਨੂੰ ਉਹਨਾਂ ਦੀ ਅਗਵਾਈ ਪ੍ਰਾਪਤ ਰਹੀ। ੫੩ ਵਰ੍ਹਿਆਂ ਦਾ ਏਹ ਸਮਾ ਸਾਡੇ ਦੇਸ਼ ਦੇ ਇਤਿਹਾਸ ਦਾ ਇਕ ਸੰਗ੍ਰਾਮੀ-ਯੁਗ ਹੈ। ਉਹਨਾਂ ਦਾ ਜਨਮ ਪੂਜਜ ਸ੍ਰੀ ਮਾਤਾ ਜੀਵਨ ਕੌਰ ਜੀ ਦੀ ਸੁਭਾਗੀ ਕੁਖ ਵਿਚੋਂ ਚੇਤ ਵਦੀ ਤੀਜ ਸੰਮਤ ੧੯੪੬ ਵਿਚ ਹੋਇਆ ਅਤੇ ਇਸ ਹਿਸਾਬ ਨਾਲ ਉਹ ਰੰਗਾਂ ਤੇ ਰਸਾਂ ਰੰਗੀਨੀਆਂ ਦੀ ਦੁਨੀਆਂ ਵਿਚ ੬੯ ਸਾਲ ਛੇ ਮਹੀਨੇ ਤੇ ੨੩ ਦਿਨ ਰਹੇ। ਉਹਨਾਂ ਦੇ ਜਨਮ ਸਮੇਂ ਨਾਮਧਾਰੀ ਸਿੰਘਾਂ ਨੂੰ ਓਸੇਤਰਾਂ ਬਾਗੀ ਸਮਝਿਆ ਜਾਂਦਾ ਸੀ ਜਿਵੇਂ ਇਸ ਮਹਾਨ

ਸਿਖ ਲੋਕ-ਲਹਿਰ ਦੇ ਉਸ ਕਾਲ ਵਿਚ, ਜਦੋਂ ਇਸਦੀ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਦੇ ਹਥਾਂ ਵਿਚ ਸੀ। ੧੮੫੭ ਦੇ ਗਦਰ ਪਿਛੋਂ ਕੂਕਾ ਲਹਿਰ ਨਿਰੀ ਇਕ ਧਾਰਮਿਕ ਸਿਖ-ਲੋਕ ਲਹਿਰ ਹੀ ਨਹੀਂ ਸੀ ਰਹੀ, ਉਸਦਾ ਇਕ ਵਡਾ ਮਨੋਰਥ ਸਿਖਾਂ ਵਿਚ ਦੇਸ਼-ਭਗਤੀ ਦਾ ਇਨਕਲਾਬੀ ਜਜ਼ਬਾ ਪੈਦਾ ਕਰਕੇ ਉਹਨਾਂ ਨੂੰ ਇਨਕਲਾਬ ਦੇ ਸਿਪਾਹੀ ਬਣਾਉਣਾ ਵੀ ਸੀ। ਗੁਰੂ ਜੀ ਨੇ ਸਿਖਾਂ ਨੂੰ ਸਿਖੀ ਦੀ ਉਚੀ ਪੱਧਤੀ ਉਤੇ ਖਲ੍ਹਿਆਰਿਆ ਤੇ ਨਾਲ ਹੀ ਉਹਨਾਂ ਨੂੰ "ਧੰਨ ਜੀਉ ਤਹਿ ਕਉ ਜਗ ਮੇਂ ਮੁਖ ਤੇ ਹਰਿ ਚਿਤ ਮੇਂ ਜੁਧ ਬਿਚਾਰੇ।" ਦਾ ਜਜ਼ਬਾ ਵੀ ਪਰਦਾਨ ਕੀਤਾ ਗਿਆ। ਇਸ ਜਜ਼ਬੇ ਦਾ ਵਿਖਾਲਾ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਦੀਕਸ਼ਤ ਹੋਏ ਮਸਤਾਨਿਆਂ ਨੇ ਮਲੇਰ ਕੋਟਲਾ ਦੇ ਰਕੜ ਵਿਚ ਓਦੋਂ ਕੀਤਾ, ਜਦ ਉਹਨਾਂ ਨੂੰ ਨਿਰ-ਦਈ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਤੋਪਾਂ ਨਾਲ ਉਡਾਇਆ ਸੀ। ਸਰਦਾਰ ਹੀਰਾ ਸਿੰਘ ਉਹਨਾਂ ਮਹਾਂ ਮਾਨ ਸ਼ਹੀਦਾਂ ਦਾ ਸਰਦਾਰ ਸੀ, ਪਹਿਲਾਂ ਉਹ ਆਪ ਸੀਨਾ ਤਾਣਕੇ ਤੋਪ ਦੇ ਸਾਮ੍ਹਣੇ ਖੜਾ ਹੋਇਆ ਅਤੇ ਤੋਪ ਦੇ ਗੋਲੇ ਨੇ ਉਸਦੇ ਬਲਵਾਨ ਸਰੀਰ ਨੂੰ ਪੁਰਜ਼ਾ ਪੁਰਜ਼ਾ ਕਰਕੇ ਮੰਡਲ ਵਿਚ ਉਛਾਲ ਵਗਾਹਿਆ, ਤਾਂ ਉਸਦੇ ਸਾਥੀ ਮੌਤ ਤੋਂ ਘਬਰਾਉਣ ਦੀ ਥਾਂ ਗਗਨ ਭੇਦੀ ਜੈਕਾਰੇ ਗਜਾਉਂਦੇ ਹੋਏ ਗਾ ਰਹੇ ਸਨ—

ਦੇਸ਼ ਵਾਸੀਓ ਵੇਖੋ ਆਕੇ
ਆਸ਼ਿਕ ਸੂਲੀ ਚੜ੍ਹਦੇ;
ਸੂਲੀ ਚੜ੍ਹਦੇ ਕਰਨ ਮਜ਼ਾਖਾਂ
ਮੌਤੋਂ ਮੂਲ ਨ ਡਰਦੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਖਾਲਸੇ ਵਿਚੋਂ ਏਹੋ ਜਜ਼ਬਾ ਪੈਦਾ ਕੀਤਾ ਸੀ। ਦਮਦਮੇ ਸਾਹਿਬ ਜਦ ਭਾਈ ਡੱਲਾ ਸਾਹਿਬਜ਼ਾਦਿਆਂ ਦੀ ਮੌਤ ਦਾ ਸ਼ੋਕ ਕਰਨ ਆਇਆ, ਤਾਂ ਓਸਨੇ ਇਹ ਵੀ ਆਖਿਆ ਸੀ ਕਿ ਜੇ ਮੈਨੂੰ ਸਮੇਂ ਸਿਰ ਖਬਰ ਹੋ ਜਾਂਦੀ ਤਾਂ ਮੈਂ ਸਾਹਨਾਂ ਨਾਲੋਂ ਬਲਵਾਨ ਬਰਾੜ ਲੈਕੇ ਤੁਰਤ ਪੁਜਦਾ। ਸਤਿਗੁਰੂ ਪਾਤਸ਼ਾਹ ਤਦੋਂ ਮੁਸਕਰਾਏ ਤੇ ਉਹਨਾਂ ਨੇ ਅਗਲੇਰੇ ਦਿਨ ਹੀ ਜਦ ਇਕ ਅਸਤ੍ਰ ਦੀ ਬਾੜ੍ਹ ਪਰਖਣ ਦਾ ਸੰਕਲਪ ਕੀਤਾ ਤਾਂ ਡੱਲੇ ਨੂੰ ਵੀ ਇਸ਼ਾਰਾ ਕੀਤਾ ਗਿਆ ਕਿ— "ਲਿਆ ਦੋ ਬਰਾੜ ਮੈਂ ਇਸ ਬੰਦੂਕ ਦੀ ਮਾਰ ਦਾ ਪਰਮਾਣ ਲਵਾਂ।"

ਡੱਲੇ ਦਾ ਸਿਰ ਤਦੋਂ ਸ਼ਰਮ ਨਾਲ ਝੁਕ ਗਿਆ ਸੀ, ਜਦੋਂ ਉਸਦੇ ਆਖੇ ਬਰਾੜ ਤਾਂ ਕੋਈ ਵੀ ਸਨਮੁਖ ਨਾ ਨਿਤਰਿਆ, ਪਰ ਜਿਵੇਂ ਹੀ ਸਤਿ-ਗੁਰਾਂ ਦਾ ਹੁਕਮ ਇਕ ਸਿੰਘ ਨੂੰ ਪਿੜ-ਨਿਤਰਨ ਸੰਬੰਧੀ ਹੋਇਆ ਤਾਂ ਇਕ ਦੀ ਥਾਂ ਦੋ ਸੀਨੇ ਖੋਲ੍ਹਕੇ ਸਾਮ੍ਹਣੇ ਆ ਖਲੋਤੇ ਸਨ।

—੨—

ਸ਼ੇਰਿ-ਪੰਜਾਬ ਦੀ ਮੌਤ ਦੇ ਨਾਲ ਹੀ ਸਿਖਾਂ ਵਿਚ ਧਾਰਮਿਕ ਗਿਲਾਨੀ ਵੀ ਉਭਰ ਪਈ ਅਤੇ ਉਹਨਾਂ ਨੂੰ ਫੁਟ ਨੇ ਵੀ ਫਾੜੀ ਫਾੜੀ ਕਰ ਦਿਤਾ। ਉਸ ਸਮੇਂ ਨਾ ਉਹਨਾਂ ਨੂੰ ਜ਼ਬਤ ਜਾਂ ਸੂਤ ਵਿਚ ਰਖਣ ਵਾਲੀ ਕੋਈ ਮਹਾਨ ਪੁਲਿਟੀਕਲ-ਸ਼ਖ਼ਸੀ-ਅਤ ਹੀ ਮੌਜੂਦ ਸੀ ਅਤੇ ਨਾ ਹੀ ਉਹ ਧਾਰਮਿਕ ਮਹਾਨ ਵਿਅਕਤੀ ਸੀ ਜੋ ਅਖੜ-ਖਾਂਦਾਂ ਦੀ ਇਸ ਕੌਮ ਨੂੰ ਆਤਮਿਕ ਅਗਵਾਈ ਹੀ ਸਾਰਥਿਕ ਰੂਪ ਵਿਚ ਦੇ ਸਕਦੀ। ਸਰਦਾਰ ਹਰੀ ਸਿੰਘ ਜੀ ਨਲੂਆ ਅਤੇ ਅਕਾਲੀ ਫੂਲਾ ਸਿੰਘ ਜੀ ਵਰਗੇ ਸੂਰਮੇ ਜਰ-ਨੈਲ ਅਤੇ ਸਚੇ ਸੰਤ- ਸਿਪਾਹੀ ਰਣ ਮੈਦਾਨਾਂ ਵਿਚ ਸਿੰਘ ਰਾਜ ਨੂੰ ਵਿਸਤਾਰਦੇ ਹੋਏ ਸ਼ਹੀਦ ਹੋ ਚੁਕੇ ਸਨ। ਲਹੌਰ ਦਰਬਾਰ ਕੁਹਜੀਆਂ ਸਾਜ਼ਸ਼ਾਂ ਦਾ ਅਖਾੜਾ ਬਣ ਚੁਕਿਆ ਸੀ। ਅੰਗਰੇਜ਼ਾਂ ਨੇ ਕਈ ਤਰਾਂ ਦੇ ਲਾਲਚ ਦੇਕੇ ਗਦਾਰਾਂ ਦੀ ਚੰਡਾਲ—ਚੌਂਕੜੀ ਨੂੰ ਅਗੇ ਲੈ ਆਂਦਾ ਸੀ। ਉਹ ਖਾਲਸਾ ਰਾਜ ਜਿਸਦੇ ਲਈ ਕਲਗੀਧਰ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ (੧੭੦੮) ਤੋਂ ਲੈਕੇ ਸ਼ੇਰ ਪੰਜਾਬ ਦੀ ਮੌਤ (ਜੂਨ ੧੮੩੯)

ਤਕ ਘਾਲਾਂ ਘਾਲੀਆਂ ਗਈਆਂ ਸਨ, ਕੇਵਲ ਦਸ ਸਾਲਾਂ ਦੀ ਖਹਿ–ਮਖਹਿ ਨਾਲ ਹੀ ਤਬਾਹ ਹੋ ਗਇਆ। ਸਿੱਖ ਦੂਜੇ ਹਿੰਦੁਸਤਾਨੀਆਂ ਵਾਂਗ ਹੀ ਗੁਲਾਮ ਬਣ ਗਏ ਅਤੇ ਪੰਜਾਬ ਗੁਲਾਮੀ ਦੇ ਸੰਗਲਾਂ ਨਾਲ ਬੁਰੀ ਤਰਾਂ ਜਕੜਿਆ ਗਇਆ।

ਗੁਲਾਮੀ ਦੇ ਨਾਲ ਹੀ ਧਰਮ ਵਲੋਂ ਵੀ ਸਿਖ ਅਵੇਸਲੇ ਹੋ ਗਏ। ਉਚੇ ਸਿਖੀ ਚਲਨ ਦੀ ਥਾਂ ਮਨੁਖਤਾਂ ਤੋਂ ਪਤਿਤ ਕਰਨ ਵਾਲੇ ਚਲਨ ਨੇ ਲੈ ਲਈ। ਗੁਰਦਵਾਰਿਆਂ ਤੇ ਧਰਮ ਸ਼ਾਲਾਵਾਂ ਨੂੰ ਜੰਦਰੇ ਲਗ ਗਏ ਅਤੇ ਕੰਜਰੀਆਂ ਦੇ ਕੋਠੇ ਅਤੇ ਕਲਾਲ ਖਾਨੇ ਅਬਾਦ ਹੋ ਗਏ। ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਪਰਮ ਪਾਵਨ ਬੀੜਾਂ ਬੁਖਾਰਚਿਆਂ ਅਤੇ ਆਲਿਆਂ ਵਿਚ ਰੁਲਦੀਆਂ ਸਨ ਅਤੇ ਵੇਸ਼ਵਾਵਾਂ ਅਤੇ ਡੂਮਣੀਆਂ ਬੈਠਕਾਂ ਵਿਚ ਗਾਉਂਦੀਆਂ ਤੇ ਨੱਚਦੀਆਂ ਸਨ।

ਸੋਢੀ, ਬੇਦੀ, ਤ੍ਰੇਹਣ ਤੇ ਭਲੇ ਹੀ ਗੁਰੂ ਅੰਸ਼ੀ ਹੋਣ ਕਰਕੇ ਨਹੀਂ ਸਨ ਲੁਟਦੇ, ਸਗੋਂ ਸਿਖਾਂ ਦੀ ਧਾਰਮਿਕ ਦਸ਼ਾ ਇਹ ਹੋ ਚੁਕੀ ਸੀ ਕਿ ਉਹ ਮਠਾਂ ਮੜੀਆਂ ਤੇ ਕਬਰਾਂ ਉਤੇ ਵੀ ਸਿਰ ਰਗੜਦੇ ਸਨ। ਕੋਈ ਧੌਂਕਲ ਜਾਕੇ ਸਖੀ ਸਰਵਰ ਦੀ ਦਰਗਾਹੇ ਚੂਰਮਾ ਚੜ੍ਹਾਉਂਦਾ ਤੇ ਮੰਨਤਾ ਮੰਨਦਾ ਸੀ ਤੇ ਕੋਈ ਦੇਵੀ ਦਾ ਭਗਤ ਬਣਕੇ ਜਵਾਲਾ ਜੀ ਦੀ ਯਾਤ੍ਰਾ ਕਰਦਾ ਸੀ। ਸੰਤਾਂ ਸਾਧਾਂ ਤੇ ਪੀਰ ਫਕੀਰਾਂ ਦੇ ਟੋਲੇ ਵੀ ਉਹਨਾਂ ਨੂੰ ਦੋਹੀਂ ਦੋਹੀਂ ਹਥੀਂ ਲੁਟਦੇ ਅਤੇ ਆਪਣੇ ਧਰਮ ਵਲੋਂ ਪਤਿਤ ਕਰਦੇ ਸਨ। ਇਸ ਦੀਨ ਹੀਨ ਦਸ਼ਾ ਵਿਚੋਂ ਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਕਢਿਆ ਅਤੇ ਸਾਰੇ ਪੰਜਾਬ ਵਿਚ ਗੁਰਬਾਣੀ ਦੀ ਗੁੰਜ਼ਾਰ ਹੋਣ ਲਗ ਪਈ ਅੰਮ੍ਰਿਤ ਪਾਨ ਕਰਨ ਦੀ ਭੁਲ ਰਹੀ ਮਰਯਾਦਾ ਨੂੰ ਸੁਰਜੀਤ ਕੀਤਾ ਗਇਆ। ਗੁਰਦਵਾਰੇ ਖੁਲੇ ਅਤੇ ਧਰਮ ਸ਼ਾਲਾਵਾਂ ਨਵੇਂ ਸਿਰੇ ਆਬਾਦ ਹੋਈਆਂ। ਉਹਨਾਂ ਨੂੰ ਮਾਸ, ਸ਼ਰਾਬ ਤੇ ਕੁਕਰਮਾਂ ਵਲੋਂ ਹੋੜਕੇ ਸੰਤ ਬਣਾਇਆ ਗਇਆ। ਜੋ ਨਾਮੀ ਚੋਰ, ਬਦਮਾਸ਼ ਤੇ ਧਾੜਵੀ ਵੀ ਉਹਨਾਂ ਦੇ ਨੇੜੇ ਆਏ ਤਾਂ ਉਹ ਲਫ਼ਜ਼ ਦੇ ਅਸਲ ਅਰਥਾਂ ਵਿਚ ਸੰਤ–ਸਿਪਾਹੀ ਬਣ ਗਏ। ਜਦ ਉਹਨਾਂ ਨੇ ਪੰਜ–ਦਰਿਆ ਦੀ ਇਸ ਧਰਤੀ ਦਾ ਦੌਰਾ ਕੀਤਾ, ਤਾਂ ਕਈ ਥਾਵਾਂ ਤੇ ਗੁਰੂ ਗਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਤਾਕੀਆਂ ਬਖਾਰਚਿਆ ਤੇ ਆਲਿਆਂ ਵਿਚੋਂ ਕੱਢਕੇ ਆਪਣੀ ਦਸਤਾਰ ਨਾਲ ਉਹਨਾਂ ਨੂੰ ਪੂੰਝਿਆ ਝਾੜਿਆ ਅਤੇ ਫੇਰ ਪੀਹੜਿਆਂ ਉਤੇ ਪ੍ਰਕਾਸ਼ ਮਾਨ ਕੀਤਾ।

ਕੁਝ ਵਰ੍ਹਿਆਂ ਦੇ ਪਰਚਾਰ ਨੇ ਸਿਖਾਂ ਦੀ ਕਾਇਆਂ ਪਲਟ ਦਿਤੀ ਅਤੇ ਸਾਰਾ ਪੰਜਾਬ ਨਵਾਂ ਜੀਵਨ ਲੈਕੇ ਜਾਗਦਾ ਜਾਪਣ ਲਗ ਪਇਆ ਇਹ ਜਾਗ੍ਰਤ, ਇਹ ਇਨਕਲਾਬ ਲੋਹੜੇ ਦਾ ਸੀ। ਅੰਗਰੇਜ਼ ਹੈਰਾਨ ਸੀ ਕਿ ਇਹ ਕੀ ਹੋਣ ਲਗ ਪਇਆ ਹੈ! ਉਸ ਦੇ ਕੰਨ ਉਦੋਂ ਹੋਰ ਵੀ ਖੜੇ ਹੋ ਗਏ, ਜਦੋਂ ਉਸਨੇ ਵੇਖਿਆ ਕਿ ਹਰ ਨਵੇਂ ਜਾਗੇ ਸਿਖ ਦੇ ਹਥਾਂ ਵਿਚ ਡਾਂਗ ਹੈ ਤੇ ਉਨਾਂ ਦੇ ਮਨ ਵਿਚ ਇਹ ਵਿਸ਼ਵਾਸ ਵਧ ਰਹਿਆ ਹੈ ਕਿ ਅਸੀਂ ਛੇਤੀ ਹੀ ਪੰਜਾਬ ਦੀਇਸ ਵੀਰ ਭੂਮੀ ਨੂੰਆਜ਼ਾਦ ਕਰ ਲਵਾਂਗੇ।

ਅੰਗਰੇਜ਼ ਦੇ ਗੋਲੇ ਰਾਜਿਆਂ, ਪੁਜਾਰੀਆਂ ਤੇ ਮਹੰਤਾਂ ਨੇ ਆਪਣੇ ਨਵੇਂ ਮਾਲਕਾਂ ਨੂੰ ਖਬਰਦਾਰ ਕੀਤਾ ਕਿ ਜੇ ਕੂਕਿਆਂ ਨੂੰ–ਨਾਮਧਾਰੀ ਸੰਤ–ਸਿਪਾਹੀਆਂ ਨੂੰ ਹੁਣ ਕਾਬੂ ਨਾ ਕਰ ਲਇਆ ਗਿਆ, ਤਾਂ ਇਹ ਰਾਜ ਨੂੰ ਉਲਟ ਦੇਣਗੇ।–– ਤੇ ਫੇਰ ਜਦ ਅੰਮ੍ਰਿਤਸਰ, ਮਲੌਦ ਤੇ ਮਾਲੇਰ ਕੋਟਲੇ ਦੀਆਂ ਘਟਨਾਵਾਂ ਵਾਪਰੀਆਂ ਅੰਗਰੇਜ਼ ਨੂੰ ਨਾਮ ਧਾਰੀ ਲਹਿਰ ਉਤੇ ਇਕ ਵੇਰ ਹੱਲਾ ਕਰਨ ਦਾ ਬਹਾਨਾ ਹਥ ਆ ਗਇਆ। ਇਕੋ ਵਾਰ ਦਮਨ-ਚੱਕਰ ਹਰਕਤ ਵਿਚ ਆਇਆ ਅਤੇ ਅਸੀਂ ਵੇਖਦੇ ਹਾਂ ਕਿ ਸੰਨ ੧੮੭੨ ਵਿਚ ਸਤਿਗੁਰੂ ਜੀ ਤੇ ਉਹਨਾਂ ਦੇ ਜਥੇਦਾਰਾਂ, ਸੂਬਿਆਂ ਨੂੰ

ਗਿਰਫਤਾਰ ਕਰਕੇ ਜਲਾ ਵਤਨ ਕਰ ਦਿਤਾ ਗਇਆ।

–੩–

ਸੰਨ ੧੮੭੨ ਤੋਂ ਲੈਕੇ ੧੯੦੬ ਤੀਕ ਨਾਮਧਾਰੀਆਂ ਨਾਲ ਜੁਰਾਇਮ ਪੇਸ਼ਾ ਲੋਕਾਂ ਵਾਲਾ ਅਤੇ ਰਾਜ ਦੇ ਬਾਗੀਆਂ ਵਾਲਾ ਸਲੂਕ ਹੁੰਦਾ ਰਹਿਆ। ਪਾਣੀ ਹਾਂਡੇ ਤੀਕ ਗੁਰਦਵਾਰਾ ਸ੍ਰੀ ਭੈਣੀ ਸਾਹਿਬ ਦੇ ਹਰ ਮਕਾਨ ਨੂੰ ਖੋਦਿਆ ਗਇਆ। ਤਲਾਸ਼ੀਆਂ ਲਈਆਂ ਗਈਆਂ। ਗੁਰਦਵਾਰੇ ਦੇ ਬੂਹੇ ਅਗੇ ਪੁਲਿਸ ਦੀ ਚੌਂਕੀ ਬਿਠਾ ਦਿਤੀ ਗਈ। ਹਰ ਬਾਹਰੋਂ ਆਉਣ ਵਾਲੇ ਦੀ ਤਲਾਸ਼ੀ ਲਈ ਜਾਂਦੀ ਸੀ ਤੇ ਉਨਾਂ ਦਾ ਨਾਮ ਪਤਾ ਦਰਜ ਕੀਤਾ ਜਾਂਦਾ ਸੀ। ਨਾਮਧਾਰੀ ਸਿੰਘ ਦੀਵਾਨ ਨਹੀਂ ਲਾ ਸਕਦੇ ਸਨ ਅਤੇ ਇਕ ਨਾਮਧਾਰੀ ਵੀ ਜਦ ਆਪਣੇ ਪਿੰਡੋਂ ਦੂਜੇ ਪਿੰਡ ਜਾਂਦਾ ਸੀ, ਤਾਂ ਪੁਲਿਸ ਉਸਦੀ ਕਰੜੀ ਨਿਗਰਾਨੀ ਕਰਦੀ ਸੀ। ਸਿਰ ਕਢ ਜਥੇਦਾਰਾਂ, ਪਰਚਾਰਕਾਂ ਅਤੇ ਸੰਤਾਂ ਨੂੰ ਉਹਨਾਂ ਦੇ ਪਿੰਡਾਂ ਵਿਚ ਹੀ ਪਾਬੰਦ ਕਰ ਦਿਤਾ ਗਇਆ ਸੀ। ਪਰ ਧੰਨ ਸਨ ਗੁਰੂ ਹਰੀ ਸਿੰਘ ਜੀ, ਜਿੰਨਾਂ ਨੇ ਏਨੀਆਂ ਸਖਤੀਆਂ ਤੇ ਪਾਬੰਦੀਆਂ ਦੇ ਹੁੰਦਿਆਂ ਵੀ ਬੜੀ ਖਾਮੋਸ਼ੀ ਨਾਲ ਪਰਚਾਰ ਬਰਾਬਰ ਜਾਰੀ ਰਖਿਆ। ਭੈਣੀ ਸਾਹਿਬ ਦਾ ਲੋਹ ਲੰਗਰ ਜਿਉਂ ਕਾ ਤਿਉਂ ਜਾਰੀ ਰਹਿਆ ਅਤੇ ਉਦੋਂ ਵੀ ਜਦ ੧੮੯੧ ਵਿਚ ਮਹਾਨ ਕਹਿਰੀ ਕਾਲ ਨੇ ਦੇਸ ਦੀ ਜਨਤਾ ਦੇ ਤਕੜੇ ਹਿਸੇ ਨੂੰ ਦਾਣੇ ਦਾਣੇ ਲਈ ਆਤਰ ਕਰ ਦਿਤਾ, ਇਹ ਗੁਰੂ ਜੀ ਦਾ ਅਤੁਟ ਲੰਗਰ ਹਜ਼ਾਰਾਂ ਨਿਆਸਰੇ ਕਾਲ ਪੀੜਤਾਂ ਦਾ ਸਹਾਰਾ ਬਨਿਆ ਰਹਿਆ। ਨਾਮਧਾਰੀਆਂ ਨੂੰ ਸਰਕਾਰ–ਭਗਤ ਬਣਾਉਣ ਲਈ ਅੰਗਰੇਜ਼ ਹਾਕਮਾਂ ਨੇ ਗੁਰੂ ਹਰੀ ਸਿੰਘ ਜੀ ਨੂੰ ਲੰਗਰ ਦੇ ਨਾਮ ੨੫੦੦ ਏਕੜ ਜ਼ਮੀਨ ਦੇਣਦੀ ਪੇਸ਼ਕਸ਼ ਕੀਤੀ। ਪਰ ਜਿਵੇਂ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਨੇ ਸਮਰਾਟ ਅਕਬਰ ਦੀ ਇਸ ਤਰਾਂ ਦੀ ਪੇਸ਼ਕਸ਼ ਨੂੰ ਪਰਵਾਨ ਕਰਨੋਂ ਇਨਕਾਰ ਕਰ ਦਿਤਾ ਸੀ, ਓਸੇਤਰ੍ਹਾਂ ਹੀ ਗੁਰੂ ਹਰੀ ਸਿੰਘ ਜੀ ਨੇ ਵੀ ਸਿਰ ਫੇਰ ਦਿਤਾ। ਉਹਨਾਂ ਨੇ ਆਖਿਆ ਕਿ–"ਜਦੋਂ ਤੀਕ ਅਕਾਲ ਪੁਰਖ ਦੀ ਦਰਗਾਹੋਂ ਇਸ ਲੰਗਰ ਲਈ ਅਨਾਜ ਆਵੇਗਾ, ਲੋੜ ਵੰਦ ਇਸ ਲੰਗਰ ਤੋਂ ਪਰਸ਼ਾਦਾ ਛਕਣਗੇ। ਫੇਰ ਜਦ ਅਨਾਜ ਨਾ ਹੋਵੇਗਾ, ਤਾਂ ਮੈਂ ਆਪ ਇਹਨਾਂ ਲੋੜ ਵੰਦਾਂ ਦੇ ਨਾਲ ਹੀ ਅੰਨਦੀ ਉਗਰਾਹੀ ਲਈ ਤੁਰ ਪਵਾਂਗਾ।"

ਅੰਗਰੇਜ਼ ਨਾਮਧਾਰੀਆਂ ਨੂੰ ਕਿੰਨਾਂ ਖਤਰ ਨਾਕ ਸਮਝਦਾ ਸੀ, ਇਹ ਅੰਦਾਜ਼ਾ ਇਸ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਗੁਰੂ ਹਰੀ ਸਿੰਘ ਜੀ ੨੧ ਵਰੇ ਆਪਣੇ ਕੇਂਦਰ-ਅਸਥਾਨ ਭੈਣੀ ਸਾਹਿਬ ਜੀ ਹੀ ਟਿਕੇ ਰਹੇ ਤੇ ਸਿਵਾਇ ਧਾਰਮਿਕ–ਮੇਲਿਆਂ ਦੇ (ਉਹ ਵੀ ਸਰਕਾਰੀ ਆਗਿਆ ਨਾਲ) ਉਹਨਾਂ ਨੂੰ ਖੁਲਾ ਧਾਰਮਿਕ ਪਰਚਾਰ ਕਰਨ ਲਈ ਕਿਧਰੇ ਵੀ ਨਾ ਜਾਣ ਦਿਤਾ ਗਇਆ। ਇਹ ਸਮਾ ਨਾਮਧਾਰੀ ਸਿੰਘਾਂ ਲਈ ਅਤਿ ਕਠਿਨ ਪਰੀਖਿਆ ਦਾ ਸੀ, ਪਰ ਭਾਣੇ ਤੇ ਰਜ਼ਾ ਵਿਚ ਰਾਜ਼ੀ ਗੁਰਦੇਵ ਸਦਾ ਚੜ੍ਹਦੀ ਕਲਾ ਵਿਚ ਵਿਚਰਦੇ ਰਹੇ ਅਤੇ ਅਸੀਂ ਵੇਖਦੇ ਹਾਂ ਕਿ ਉਹਨਾਂ ਤੋਂ ਵਰੋਸਾਏ ਸੁਭਾਗੇ ਪਰਮ ਸੰਤ–ਪਦਵੀ ਨੂੰ ਪਰਾਪਤ ਹੋਕੇ ਸਤਿਜੁਗੀ ਰਿਸ਼ੀਆਂ ਮੁਨੀਆਂ ਤੇ ਪੁਰਾਤਨ ਬੀਤ ਰਾਗ ਸਿੰਘਾਂ ਦੇ ਆਦਰਸ਼ ਨੂੰ ਆਪਣੇ ਅਮਲ ਨਾਲ ਪਰਗਟ ਕਰਦੇ ਰਹੇ। ਉਹਨਾਂ ਦੀ ਪਾਰਸ–ਛੋਹ ਕੱਚ ਨੂੰ ਕੰਚਨ ਬਣਾਉਣ ਵਾਲੀ ਸੀ, ਜਿਹੜਾ ਵੀ ਉਹਨਾਂ ਦੇ ਨੇੜੇ ਆਇਆ, ਉਹ ਆਪ ਹੋਰਾਂ ਲਈ ਮੁਕਤਿ ਭੁਗਤਿ ਦੇਣ ਵਾਲਾ ਦਾਤਾ ਬਣ ਗਇਆ ਜਿਵੇਂ ਆਦਿ ਸੋਹਾਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਨ ਵਿਚ ਆਪਣੇ ਪ੍ਰੀਤਮ

ਸਤਿਗੁਰੂ ਦਾ ਵੈਰਾਗ ਕਾਂਗਾਂ ਲਿਆਈ ਰਖਦਾ ਸੀ ਅਤੇ ਹਜ਼ੂਰ ਦੇ ਨੈਨ-ਕਟੋਰੇ ਹਰ ਸਮੇਂ ਸਜਲ ਰਹਿੰਦੇ ਸਨ, ਏਹੋ ਮਨੋ-ਦਸ਼ਾ ਗੁਰੂ ਹਰੀ ਸਿੰਘ ਜੀ ਦੀ ਸੀ ਅਤੇ ਉਹਨਾਂ ਲਈ ਚੀਨੀ-ਵਾਲੇ ਪ੍ਰੀਤਮ ਦਾ ਵਿਛੋੜਾ ਅਸਹਿ ਹੋ ਗਇਆ ਸੀ। ਪਰ ਜੋ ਕਾਰਜ ਹਜ਼ੂਰ ਨੇ ਆਪ ਨੂੰ ਸੌਂਪਿਆ ਸੀ, ਉਸ ਵਲੋਂ ਕਦੇ ਵੀ ਅਵੇਸਲੇ ਨਾ ਹੋਏ ਅਤੇ ਆਪ ਨੇ ੧੯੦੬ ਤੀਕ ਆਪਣੇ ਇਸ ਪਹਿਰੇ ਨੂੰ ਤਕੜਿਆਂ ਹੋ ਕੇ ਪੂਰਾ ਕੀਤਾ।

—੪—

ਜਦ ਮਹਾਰਾਜ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਮਹਾਨ ਕਾਰਜ ਨੂੰ ਸੰਭਾਲਿਆ, ਤਾਂ ਆਪ ਅਜੇ ਯੁਵਕ ਹੀ ਸਨ। ਪਰ ਜੋ ਦੂਰ ਦਰਸ਼ਤਾ ਅਤੇ ਸੂਝ ਬੂਝ ਆਪ ਨੂੰ ਧੁਰੋਂ ਪ੍ਰਾਪਤ ਹੋਈ ਸੀ, ਉਸ ਦੀ ਹੋਂਦ ਨੇ ਕੋਈ ਖ਼ਲਾ ਪੈਦਾ ਨਾ ਹੋਣ ਦਿਤਾ। ਇਸ ਸਮੇਂ ਨਾਮਧਾਰੀ ਪੰਥ ਦੀਆਂ ਅਨੇਕ ਮਹਾਨ ਅਸਰ ਭਰਪੂਰ ਸ਼ਖਸੀਅਤਾਂ ਮੌਜੂਦ ਸਨ, ਜਿਨ੍ਹਾਂ ਨੇ ਯੁਵਕ ਸਤਿਗੁਰਾਂ ਦੀ ਅਗਵਾਈ ਵਿਚ ਹਰ ਪਾਸੇ ਰੋਸ਼ਨੀ ਖਿਲਾਰੀ। ਗੁਰਮਤ ਨਾਲ ਗੁਰਮਤ ਸੰਗੀਤ ਕਲਾ ਨਾਲ ਅਤੇ ਨਾਮ-ਬਾਣੀ ਦੇ ਪਰਚਾਰ ਨਾਲ ਸਵਰਗੀ ਸਤਿਗੁਰਾਂ ਦਾ ਖਾਸ ਲਗਾਉ ਸੀ। ਸਿਖਾਂ ਸੇਵਕਾਂ ਲਈ ਉਹਨਾਂ ਦਾ ਆਪਣਾ ਜੀਵਨ ਇਕ ਮਿਸਾਲ ਬਣਿਆ। ਹਰ ਦੰਭ ਤੇ ਪਾਖੰਡ ਤੋਂ ਉਹਨਾਂ ਨੂੰ ਘ੍ਰਿਣਾ ਸੀ ਤੇ ਉਹਨਾਂ ਦੀ ਇਹ ਰੀਝ ਸਦਾ ਹੀ ਪਰਬਲ ਰਹੀ ਕਿ ਸਿਖਾਂ ਵਿਚ ਗੁਰਮੁਖਤਾ ਦਾ ਪਰਕਾਸ਼ ਜਗਦੀ ਜੋਤ ਵਾਂਗ ਭਖ ਉਠੇ। ਪੂਰੇ ਨੇਮ ਨਾਲ ਸਮੇਂ ਸਿਰ ਸੌਂ ਜਾਂਣਾ ਤੇ ਫੇਰ ਏਸੇ ਤਰਾਂ ਹੀ ਨੇਮ ਨਾਲ ਅੰਮ੍ਰਿਤ ਵੇਲੇ ਜਾਗਣਾ ਉਹਨਾਂ ਦੀ ਨਿਤ-ਕਿਰਆ ਦਾ ਜ਼ਰੂਰੀ ਹਿਸਾ ਸੀ। ਕਈ ਵੇਰਾਂ ਜਦ ਉਹਨਾਂ ਨੂੰ ਪੰਥਕ ਸਮਸਿਆਵਾਂ ਸੁਲਝਾਣ ਵਿਚ ਜੇ ਦੇਰ ਤੀਕ ਜਾਗਣਾ ਵੀ ਪੈਂਦਾ ਸੀ ਤਾਂ ਅੰਮ੍ਰਿਤ ਵੇਲੇ ਠੀਕ ਸਮੇਂ ਸਿਰ ਜਾਗ ਪੈਂਦੇ ਸਨ। ਕੀ ਮਜਾਲ ਕਿ ਆਲਸ ਜਾਂ ਸੁਸਤੀ ਨੂੰ ਆਪਣੇ ਨੇੜੇ ਵੀ ਆਉਣ ਦਿਤਾ ਹੋਵੇ। ਆਸਾ ਦੀ ਵਾਰ ਦਾ ਕੀਰਤਨ ਆਦਿ ਸਤਿਗੁਰਾਂ ਦੇ ਸਮੇਂ ਤੋਂ ਹੀ ਸਿਖਾਂ ਦੇ ਨਿਤ-ਨੇਮ ਦਾ ਜ਼ਰੂਰੀ ਅੰਗ ਬਣ ਚੁਕਾ ਹੈ। ਆਸਾ ਦੀ ਵਾਰ ਵਿਚ ਸਿਖੀ ਦੇ ਮੂਲ ਸਿਧਾਂਤਾਂ ਨੂੰ ਨਿਰੰਕਾਰੀ ਸਤਿ-ਗੁਰਾਂ ਨੇ ਅਤਿ ਸੁਹਣੇਰੇ ਰੂਪ ਵਿਚ ਗੁੰਦਿਆ ਅਤੇ ਬਿਆਨਿਆ ਹੈ। ਇਸਦੇ ਕੀਰਤਨ ਦੀ ਤਾਕੀਦ ਇਸੇ ਲਈ ਕੀਤੀ ਗਈ ਹੈ ਕਿ ਇਸਨੂੰ ਸੁਣਨ ਨਾਲ ਸਾਡੇ ਸਾਮ੍ਹਣੇ ਨਿਤ ਸਿਖੀ ਵਿਸ਼ਵਾਸ ਤੇ ਉਸਦਾ ਹੋਰ ਧਾਰਮਿਕ ਵਿਸ਼ਵਾਸਾਂ ਨਾਲੋਂ ਅੰਤਰਾ ਆਉਂਦਾ ਰਹਿੰਦਾ ਹੈ। ਇਸਨੂੰ ਆਸਾ ਰਾਗ ਵਿਚ ਅਲਾਪਿਆ ਗਿਆ ਹੈ, ਤਾਂ ਜੋ ਇਹ ਬਾਣੀ ਸਾਡੇ ਅੰਮ੍ਰਿਤ ਵੇਲੇ ਦੇ ਨਿਤਨੇਮ ਤੇ ਕੀਰਤਨ ਦਾ ਜ਼ਰੂਰੀ ਅੰਗ ਬਣੀ ਰਹੇ।

ਸ੍ਵਰਗੀ ਸਤਿਗੁਰੂ ਜੀ ਜਿਥੇ ਵੀ ਹੁੰਦੇ ਸਨ, ਅੰਮ੍ਰਿਤ ਵੇਲੇ ਦਾ ਦੀਵਾਨ ਓਥੇ ਹੀ ਲਗਦਾ ਸੀ ਤੇ ਸੂਰਜ ਦੀ ਟਿਕੀ ਚੜ੍ਹਨ ਤੋਂ ਪਹਿਲਾਂ ਸ੍ਰੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ। ਮੈਂ ਆਸਾ ਜੀ ਦੀ ਵਾਰ ਦਾ ਕੀਰਤਨ ਹੋਰ ਥਾਈਂ ਵੀ ਸੁਣਦਾ ਚਲਾ ਆਇਆ ਹਾਂ ਤੇ ਮੈਨੂੰ ਨਾਮਧਾਰੀ ਦੀਵਾਨਾਂ ਵਿਚ ਸਤਿਗੁਰਾਂ ਦੀ ਆਪਣੀ ਹਜ਼ੂਰੀ ਵਿਚ ਵੀ ਇਸਨੂੰ ਸੁਣਨ ਦਾ ਸੁਭਾਗ ਸਮਾ ਮਿਲਦਾ ਰਿਹਾ ਹੈ। ਪਰ ਜੋ ਰਸ, ਸੁਆਦ ਅਤੇ ਰੂਹ ਨੂੰ ਹਲੂਣਾਦੇਣ ਵਾਲਾ ਅਸਰ ਹਜ਼ੂਰੀ ਕੀਰਤਨ ਵਿਚ ਮੈਂ ਅਨੁਭਵ ਕਰਦਾ ਰਿਹਾ ਹਾਂ, ਉਹ ਬਾਹਰ ਪ੍ਰਾਪਤ ਨਹੀਂ ਹੁੰਦਾ ਰਿਹਾ। ਸ੍ਵਰਗੀ ਭਾਈ ਸਾਹਿਬ ਹੀਰਾ ਸਿੰਘ ਜੀ ਅਤੇ ਸ੍ਵਰਗੀ ਭਾਈ ਸਾਹਿਬ ਜਵਾਲਾ ਸਿੰਘ ਜੀ ਠੱਟਾ ਟਿੱਬਾ ਵਰਗੇ ਕਰਨੀ ਵਾਨ ਰਾਗੀਆਂ ਤੋਂ ਛੁਟ ਬਾਕੀ ਰਾਗੀ ਜੋ ਕੀਰਤਨ ਕਰਦੇ ਹਨ, ਉਸ ਵਿਚ ਜਾਨ ਉਕੀ ਹੁੰਦੀ ਹੀ ਨਹੀਂ। ਉਸਦਾ ਕਾਰਨ ਇਹ ਹੈ ਕਿ ਕੀਰਤਨ ਅੰਦਰੋਂ ਨਹੀਂ ਹੋ ਰਿਹਾ ਹੁੰਦਾ ਤੇ ਕੀਰਤਨ ਕਰਨ

ਵਾਲੇ ਆਪ ਉਸ ਰਸ ਸੁਆਦ ਤੋਂ ਵਾਂਜੇ ਹੁੰਦੇ ਨੇ ,ਜੋ ਕੀਰਤਨ ਨੂੰ 'ਕੀਰਤਨ ਨਿਰਮੋਲਕ ਹੀਰਾ' ਬਣਾਉਂਦੇ ਹਨ। ਸੱਚੀ ਗੱਲ ਤਾਂ ਇਹ ਹੈ ਕਿ ਕੀਰਤਨ ਦੀ ਪੁਰਾਤਨ ਮਰਯਾਦਾ ਜੇ ਕਿਧਰੇ ਸੁਰਜੀਤ ਹੈ, ਤਾਂ ਨਾਮਧਾਰੀ ਸਿੰਘਾਂ ਵਿਚ ਤੇ ਇਸਨੂੰ ਸੁਰਜੀਤ ਰਖਣ ਵਾਲੇ ਸਨ ਸ੍ਵਰਗੀ ਸਤਿਗੁਰੂ ਜੀ। ਭੈਣੀ ਸਾਹਿਬ ਵਿਚ ਉਹਨਾਂ ਨੇ ਆਪ ਵਿਦਿਆਲਾ ਜਾਰੀ ਕੀਤਾ ਅਤੇ ਵਿਦਿਆਰਥੀਆਂ ਨੂੰ ਗੁਰਮਤ ਸੰਗੀਤ ਦੀ ਸਿਖਿਆ ਦਿਵਾਉਣ ਵਲ ਹਜ਼ੂਰ ਨੇ ਉਚੇਚਾ ਧਿਆਨ ਦਿਤਾ। ਹਜ਼ੂਰ ਦੇ ਆਪਣੇ ਦੋਵੇਂ ਸਾਹਿਬਜ਼ਾਦੇ ਸੰਗੀਤੱਗਜ ਹਨ ਅਤੇ ਜਦ ਦੋਵੇਂ ਵੀਰ ਤਾਊਸ ਫੜਕੇ ਕੀਰਤਨ ਕਰਦੇ ਹਨ, ਤਾ ਚੌਗਿਰਦਾ ਝੂੰਮਦਾ ਨਜ਼ਰ ਆਉਂਦਾ ਹੈ। ਆਪ ਨੇ ਸ੍ਵਰਗੀ ਭਾਈ ਹਰਨਾਮ ਸਿੰਘ ਜੀ ਨੂੰ ਖਾਸ ਤੌਰ ਤੇ ਵਿਦਿਆਲੇ ਵਿਚ ਰਖਿਆ ਅਤੇ ਉਹਨਾਂ ਦੇ ਗਲੇ ਵਿਚ ਕੁਦਰਤ ਨੇ ਜੋ ਰਸ ਸੁਆਦ ਪੈਦਾ ਕੀਤਾ ਸੀ ਉਹ ਅਕਥਨੀਯ ਹੈ।

ਗੁਰਮਤ ਸੰਗੀਤ ਨੂੰ ਲੁਪਤ ਹੁੰਦਿਆਂ ਵੇਖਕੇ ਹੀ ਆਪ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰਵਾਈਆਂ ਤੇ ਅਜੇਹੀ ਇਕ ਕਾਨਫਰੰਸ ਵਿਚ ਸ਼ਾਮਿਲ ਹੋਣ ਦਾ ਅਵਸਰ ਉਹਨਾਂ ਦੀ ਕਿਰਪਾ ਨਾਲ ਮੈਂਨੂੰ ਵੀ ਮਿਲਿਆ ਹਜ਼ੂਰ ਆਪ ਰਾਗ ਤੇ ਖਾਸ ਕਰਕੇ ਗੁਰਮਤਿ–ਸੰਗੀਤ ਸੰਬੰਧੀ ਉਚੇਰੀ ਸੂਝ ਬੂਝ ਰਖਦੇ ਸਨ ਅਤੇ ਕੀ ਮਜਾਲ ਸੀ ਕਿ ਉਹਨਾਂ ਦੇ ਸਾਹਮਣੇ ਬੇ-ਸੁਰਾ ਗਾਇਆ ਜਾਇ ਤੇ ਅਜੇਹਾ ਗਾਣ ਵਾਲਾ ਸਨੁਮਾਨ ਲੈ ਸਕੇ। ਸੁਰ, ਤਾਲ, ਤਾਨ, ਲੈ ਅਤੇ ਗਲੇ ਦੀ ਵਿਰਤ ਨੂੰ ਬੜਾ ਬਾਰੀਕੀ ਨਾਲ ਪਰਖਦੇ ਨਿਰਖਦੇ ਸਨ। ਧੁਰਪਦ ਗਾਇਕੀ ਨੂੰ ਬਹੁਤ ਵਧੇਰੇ ਪਸੰਦ ਕਰਦੇ ਸਨ ਅਤੇ ਵੱਡੇ ਦੁਖ ਦੀ ਗੱਲ ਹੈ ਕਿ ਇਹ ਗਾਇਕੀ ਪੰਜਾਬ ਵਿਚੋਂ ਤੇਜ਼ੀ ਨਾਲ ਲੋਪ ਹੋ ਰਹੀ ਹੈ। ਖਿਆਲ, ਟੱਪਾ, ਠੁਮਰੀ ਤੇ ਸਿਨੇਮਾਈ ਤਰਜ਼ਾਂ ਗਾਉਣ ਵਾਲੇ ਵਧ ਰਹੇ ਹਨ ਅਤੇ ਛਾਤੀ ਤੇ ਗਲੇ ਦੇ ਜ਼ੋਰ ਨਾਲ ਗਾਈ ਜਾਣ ਵਾਲੀ ਧੁਰਪਦ ਗਾਇਕੀ ਵਲ ਕੋਈ ਘਟ ਵਧ ਧਿਆਨ ਦੇ ਰਹਿਆ ਹੈ।

ਆਪਨੇ ਅੰਮ੍ਰਿਤਸਰੀ ਰਬਾਬੀਆਂ, ਭਾਈ ਤਾਬਾ, ਭਾਈ ਅਨਾਇਤ; ਭਾਈ ਦੇਸਾ ਆਦਿ ਨੂੰ ਕਈ ਵੇਰ ਭੈਣੀ ਸਾਹਿਬ ਬੁਲਵਾਇਆ ਅਤੇ ਉਹਨਾਂ ਪਾਸੋਂ ਪੁਰਾਣੀਆਂ ਗੁਰਮਤ-ਰੀਤਾਂ ਸੁਣਕੇ ਉਹਨਾਂ ਨੂੰ ਸਾਂਭਣ ਦਾ ਜਤਨ ਵੀ ਕੀਤਾ ਮਹਾਰਾਜ ਬਾਬਾ ਬੀਰ ਸਿੰਘ ਜੀ ਨੂੰ ਭਾਈ ਨਸੀਰ ਅੰਮ੍ਰਿਤਸਰੀ ਪਾਸੋਂ ਉਚੇਚੀ ਤਬਲੇ ਦੀ ਸਿਖਿਆ ਦਿਵਾਈ ਅਤੇ ਬਾਬਾ ਜੀ ਆਪਣੇ ਉਸਤਾਦ ਵਾਂਗ ਹੀ ਤਬਲਾ ਵਜਾਉਂਦੇ ਹਨ।

—੫—

ਸਿਖ–ਪੰਥ ਵਿਚ ਏਕਤਾ ਵਧੇ, ਪਾਰਟੀ ਬਾਜ਼ੀ ਦੂਰ ਹੋਕੇ ਪ੍ਰਸਪਰ ਮੇਲ ਮਿਲਾਪ ਦੀਆਂ ਸੰਭਾਵਨਾਂ ਪੈਦਾ ਕੀਤੀਆਂ ਜਾ ਸਕਣ, ਇਹ ਇਕ ਹੋਰ ਵਡੀ ਰੀਝ ਸੀ, ਜੋ ਆਪ ਨੂੰ ਸਦਾ ਉਤਸਾਹਤ ਰਖਦੀ ਸੀ। ਇਸੇ ਰੀਝ ਦੀ ਪੂਰਤੀ ਲਈ ਭੈਣੀ ਸਾਹਿਬ ਵਿਚ ਗੁਰੂ ਨਾਨਕ ਸਰਬ-ਸੰਪ੍ਰਦਾਇਕ ਕਾਨਫ਼ਰੰਸ ਦਾ ਮਹਾਨ ਸਮਾਗਮ ਆਪ ਨੇ ਕਰਵਾਇਆ ਜਿਸ ਵਿਚ ਕੁਲ ਗੁਰੂ ਨਾਨਕ ਸੰਪ੍ਰਦਾਵਾਂ ਦੇ ਮੁਖੀਏ ਵਡੇ ਉਤਸ਼ਾਹ ਨਾਲ ਸ਼ਾਮਿਲ ਹੋਏ ਸਨ। ਇਸ ਕਾਨਫਰੰਸ ਦੇ ਸੰਬੰਧ ਵਿਚ ਸ੍ਵਰਗੀ ਸਰਦਾਰ ਆਤਮਾ ਸਿੰਘ ਜੀ ਰਈਸ ਰਾਵਲ ਪਿੰਡੀ, ਸ੍ਵਰਗੀ ਸੰਤ ਨਿਧਾਨ ਸਿੰਘ ਜੀ ਆਲਮ, ਸ੍ਵਰਗੀ ਪ੍ਰਿੰਸੀਤਲ ਤੇਜਾ ਸਿੰਘ ਜੀ, ਸ੍ਰੀ ਚਕ੍ਰਵਰਤੀ ਜੀ, ਪ੍ਰਿੰਸੀਪਲ ਗੰਗਾ ਸਿੰਘ ਜੀ ਤੇ ਇਨਾਂ ਅਖਰਾਂ ਦੇ ਲਿਖਾਰੀ ਨੇ ਪੰਜਾਬ ਭਰ ਦਾ ਦੌਰਾ ਕੀਤਾ। ਕਾਨਫਰੰਸ ਦੇ ਸਮਾਗਮ ਵਿਚ ਸ੍ਵਰਗੀ ਸਰਦਾਰ ਬਹਾਦਰ ਭਾਈ ਕਾਨ੍ਹ ਸਿੰਘ ਜੀ, ਸ੍ਵਰਗੀ ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆਂ, ਸ੍ਰੀ ਮਾਨ ਮਾਸ-

ਟਰ ਤਾਰਾ ਸਿੰਘ ਜੀ, ਸਵਰਗੀ ਮਹਾਰਾਜ ਬਾਬਾ ਸਾਵਣ ਸਿੰਘ ਜੀ ਬਿਆਸ ਵਾਲੇ, ਸਵਰਗੀ ਗਿਆਨੀ ਸ਼ੇਰ ਸਿੰਘ ਜੀ ਸਿਖ ਸਾਧੂ ਸਮਾਜ ਦੇ ਮਹਾਨ ਮੁਖੀਏ ਅਤੇ ਨਾਮਧਾਰੀ ਪੰਥ ਦੇ ਉਸ ਸਮੇ ਮੌਜੂਦ ਉਘੇ ਮਹਾਤਮਾ ਅਤੇ ਆਗੂ ਸ਼ਾਮਲ ਹੋਏ । ਇਸ ਕਾਨਫਰੰਸ ਤੋਂ ਪਿਛੋਂ ਸਿਖ ਵਿਦਿਆਕ ਕਾਨਫਰੰਸ ਦੇ ਸਮਾਗਮ ਸਮੇਂ ਗੁਜਰਾਂਵਾਲਾ ਵਿਚ ਇਕ ਹੋਰ ਗੁਰੂ ਨਾਨਕ ਸਰਬ ਸੰਪਦਾਇ ਕਾਨਫਰੰਸ ਹੋਈ ਅਤੇ ਇਸ ਸੰਬੰਧ ਵਿਚ ਜੋ ਖਰਚ ਆਇਆ, ਉਹ ਵਧੀਕ ਕਰਕੇ ਸਵਰਗੀ ਸਤਿਗੁਰੂ ਜੀ ਨੇ ਹੀ ਕੀਤਾ ।

ਆਪ ਸਮਝਦੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ ਧਰਮ ਦਾ ਪਰਚਾਰ ਕਰਨ ਵਾਲੀਆਂ ਕੁਲਸੰਪਰਦਾਵਾਂ ਗੁਰੂ-ਨਾਨਕ-ਫੁਲਵਾੜੀ ਦੇ ਫੁਲਾਂ ਵਾਂਗ ਹਨ ਅਤੇ ਇਸ ਫੁਲਵਾੜੀ ਵਿਚ ਵੰਨਾ ਵੰਨੇ ਫੁਲਾਂ ਦੀ ਹੋਂਦ ਇਸ ਦੀ ਸੁੰਦਰਤਾ ਵਿਚ ਵਾਧਾ ਕਰਨ ਵਾਲੀ ਹੈ। ਮੰਡਨ ਰੂਪ ਵਿਚ ਸਭ ਨੂੰ ਪਰਚਾਰ ਕਰਨ ਦਾ ਸਾਮਾਨ ਅਧਕਾਰ ਪ੍ਰਾਪਤ ਹੈ; ਵਿਥ ਵਿਤਕਰਾ ਓਦੋਂ ਪੈਦਾ ਹੁੰਦਾ ਹੈ, ਜਦ ਪ੍ਰਸਪਰ ਏਕਤਾ ਦੀ ਪੱਧਤੀ ਤੋਂ ਖਿਸਕ ਕੇ ਵਿਰੋਧਤਾ, ਵਿਤੰਡਾ ਵਾਦ ਅਤੇ ਖੰਡਨਾਤਮਿਕ-ਰੁਚੀਆਂ ਨੂੰ ਅਪਨਾ ਲਇਆ ਜਾਏ । ਭੈਣੀ ਸਾਹਿਬ ਵਿਚ ਨਾਮਧਾਰੀ ਸਿੰਘ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਹਨ, ਪਰ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦੇ ਅਰੰਭ ਵਿਚ ਦਸਾਂ ਪਾਤਸ਼ਾਹੀਆਂ ਦਾ ਅਰ-ਦਾਸਾ ਹੋਇਆ ਅਤੇ ਹਜ਼ੂਰ ਨੇ ਇਸ ਸੰਬੰਧੀ ਮੁਸਕਰਾਉਂਦਿਆਂ ਹੋਇਆਂ ਫੁਰਮਾਇਆ ਕਿ- "ਏਹ ਗੁਰੂ ਵੀ ਤਾਂ ਸਾਡੇ ਹੀ ਹਨ ਤੇ ਉਹਨਾਂ ਨੂੰ ਸ਼ੁਮਾਰ ਕੀਤਿਆਂ ਹੀ ਬਾਰਾਂ ਬਣਦੇ ਹਨ ।"

ਇੰਜ ਪੰਥ ਨੂੰ ਇਕ ਲੜੀ ਵਿਚ ਪਰੋਣ ਲਈ ਆਪ ਨੇ ਬਾਰ ਬਾਰ ਯਤਨ ਕੀਤਾ, ਪਰ ਕਿਉਂਕਿ ਪਾਲਿਟਿਕਸ ਜਾਂ ਸਿਆਸਤ ਬੁਰੀ ਤਰਾਂ ਸਾਡੇ ਦਿਲ-ਦਿਮਾਗਾਂ ਉਤੇ ਛਾਈ ਹੀ ਰਹੀ ਅਤੇ ਛਾਈ ਹੋਈ ਹੈ, ਏਸ ਲਈ ਪੰਥਕ-ਏਕਤਾ ਲਈ ਕੀਤਾ ਗਇਆ ਇਹ ਮਹਾਨ ਯਤਨ ਉਹਨਾਂ ਦੀ ਇਛਾ ਅਨੁਸਾਰ ਸਫਲ ਨਾ ਹੋ ਸਕਿਆ । ਜਿਵੇਂ ਅਜ ਅਸੀਂ ਫੁਟ ਦਾ ਸ਼ਿਕਾਰ ਹੋ ਕੇ ਇਕ ਦੂਜੇ ਨੂੰ ਗਿਰਾਉਣ ਅਤੇ ਆਪਣੀ ਚੌਧਰਤਾ ਚਮਕਾਉਣ ਦੇ ਆਹਰਾਂ ਵਿਚ ਰੁਝੇ ਹੋਏ ਹਾਂ, ਇਹ ਬਿਲਕੁਲ ਉਹੀ ਨਕਸ਼ਾ ਹੈ, ਜੋ ਸਿਖ-ਰਾਜ ਦੀ ਤਬਾਹੀ ਤੋਂ ਪਹਿਲਾਂ ਬਣਿਆਂ ਹੋਇਆ ਸੀ ! ਆਪ ਇਸ ਨੂੰ ਵੇਖਕੇ ਬਹੁਤ ਦੁਖੀ ਹੁੰਦੇ ਸਨ ਅਤੇ ਜਦ ਵੀ ਕੋਈ ਜ਼ਿਮੇਦਾਰ ਸਜਣ ਮਿਲਦਾ ਸੀ, ਉਸ ਨਾਲ ਪਹਿਲੀ ਗੱਲ ਏਹੋ ਕਰਦੇ ਸਨ ਕਿ ਜੇ ਸਿਖੀ ਨੂੰ ਬਚਾਉਣਾ ਜੇ, ਤਾਂ ਏਸ ਪਾਪਣ ਫੁਟ ਤੋਂ ਛੁਟਕਾਰਾ ਪ੍ਰਾਪਤ ਕਰੋ।

--੬--

੧੯੧੪ ਵਿਚ ਜਦ ਪਹਿਲਾ ਮਹਾਂ-ਯੁਧ ਅਰੰਭ ਹੋਇਆ, ਤਾਂ ਅੰਗਰੇਜ਼ੀ ਸਰਕਾਰ ਨੇ ਮਿਲਵਰਤਣ ਕਰਨ ਦੀ ਸ਼ਰਤ ਉਤੇ ਨਾਮਧਾਰੀਆਂ ਤੋਂ ਕੁਲ ਪਾਬੰਦੀਆਂ ਦੂਰ ਕਰਨ ਦੀ ਪੇਸ਼ਕਸ਼ ਕੀਤੀ ਆਪ ਨੇ ਇਸ ਨੂੰ ਸਵੀਕਾਰ ਕਰਨ ਦੀ ਥਾਂ ਠੁਕਰਾ ਦਿਤਾ ਅਤੇ ਜਦ ਦੇਸ਼ ਵਿਚ ਆਜ਼ਾਦੀ ਦਾ ਸੰਗਰਾਮ ਛਿੜਿਆ, ਤਾਂ ਆਪਨੇ ਨਾਮਧਾਰੀ ਸਿੰਘਾਂ ਨੂੰ ਇਸ ਵਿਚ ਡਟ ਕੇ ਹਿਸਾ ਲੈਣ ਦੀ ਆਗਿਆ ਦੇ ਦਿਤੀ । ਸੁਰਗੀ ਸੰਤ ਮੰਗਲ ਸਿੰਘ ਜੀ 'ਅਰਸ਼ੀ ਕੂਸ਼ਿਤਾ' ਅਤੇ ਸੰਤ ਨਿਧਾਨ ਸਿੰਘ ਜੀ ਆਲਿਮ ਆਦਿ ਤੋਂ ਛੁਟ ਮਹਾਰਾਜ ਜੀ ਦੇ ਦੋਵੇਂ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਅਤੇ ਸੁਰਗੀ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਇਸ ਲਹਿਰ ਵਿਚ ਕੁਦ ਕੇ ਅੰਗਰੇਜ਼ ਦੀ ਹਰ ਸਖਤੀ ਨੂੰ ਜੀਉ ਆਇਆਂ ਆਖਿਆ । ਐਨ ਜਵਾਨੀ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਪਰਲੋਕ ਗਮਨ ਕਰ ਗਏ ਅਤੇ ਉਹਨਾਂ ਦਾ

ਇੰਜ ਸੰਸਾਰ ਤੋਂ ਚਲੇ ਜਾਣਾ ਜਿਥੇ ਆਪ ਲਈ ਇਕ ਮਹਾਨ ਜ਼ਾਤੀ ਸਦਮਾ ਸੀ, ਓਥੇ ਦੇਸ਼ ਦਾ ਅਤੇ ਨਾਮਧਾਰੀ ਪੰਥ ਦਾ ਵੀ ਇਕ ਵਡਾ ਨੁਕਸਾਨ ਸੀ। ਸਵਰਗੀ ਮਹਾਰਾਜ ਗੁਰਦਿਆਲ ਸਿੰਘ ਜੀ ਮਹਾਨ ਦੇਸ਼ ਭਗਤ ਸਨ ਅਤੇ ਮੈਨੂੰ ਚੇਤੇ ਹੈ ਕਿ ਜਦ ਪਹਿਲੀ ਵੇਰਾਂ ਅੰਮ੍ਰਿਤਸਰ ਮੇਰੀ ਉਹਨਾਂ ਨਾਲ ਭੇਟ ਹੋਈ ਸੀ, ਤਾਂ ਉਹਨਾਂ ਨੇ ਮੇਰੇ ਨਾਲ ਕਿੰਨਾਂ ਪਿਆਰ ਕੀਤਾ। ਨਾਮਧਾਰੀ ਇਤਿਹਾਸ ਨੂੰ ਲਿਖਵਾਉਣ ਦੀ ਲਗਨ ਉਹਨਾਂ ਵਿਚ ਕਮਾਲ ਦੀ ਸੀ ਅਤੇ ਇਸ ਸੰਬੰਧ ਵਿਚ ਉਹਨਾਂ ਨੇ ਆਪਣੇ ਸੰਖੇਪ ਜਹੇ ਜੀਵਨ ਵਿਚ ਚੋਖਾ ਇਤਿਹਾਸਿਕ ਮਸਾਲਾ ਇਕੱਠਾ ਵੀ ਕਰ ਲਇਆ ਸੀ।

ਮਹਾਰਾਜ ਨਿਹਾਲ ਸਿੰਘ ਜੀ ਲਈ ਵੀ ਇਹ ਸਦਮਾ ਕੋਈ ਘਟ ਨਹੀਂ ਸੀ ਅਤੇ ਇਹ ਉਹਨਾਂ ਦੀ ਅਪੂਰਵ ਦੇਸ਼-ਭਗਤੀ ਦਾ ਅਸਰ ਹੀ ਸੀ ਕਿ ਆਪ ਨੇ ਦੇਸ਼ ਦੇ ਆਜ਼ਾਦ ਹੋਣ ਤੀਕ ਅਨੇਕ ਵਾਰ ਜੇਲ-ਯਾਤ੍ਰਾ ਕੀਤੀ।

੧੯੨੯ ਵਿਚ ਜਦ ਕਾਂਗਰਸ ਦਾ ਰਾਵੀ ਦੇ ਕਿਨਾਰੇ ਸ੍ਰੀ ਜਵਾਹਰ ਲਾਲ ਨਹਿਰੂ ਦਾ ਪ੍ਰਧਾਨਗੀ ਵਿਚ ਇਤਿਹਾਸਿਕ-ਸੈਸ਼ਨ ਹੋਇਆ ਤਾਂ ਪਰਧਾਨ ਦੇ ਜਲੂਸ ਦਾ ਅਕਾਲੀ ਸਿੰਘਾਂ ਨੇ ਨਹਿਰੂ ਰਿਪੋਰਟ ਦੀ ਵਿਰੋਧਤਾ ਦੇ ਕਾਰਨ ਬਾਈ-ਕਾਟ ਕੀਤਾ ਸੀ। ਉਹਨਾਂ ਨੇ ਮਿੰਟੋ-ਪਾਰਕ ਵਿਚ ਸਰਦਾਰ ਖੜਕ ਸਿੰਘ ਜੀ ਦੀ ਪ੍ਰਧਾਨਗੀ ਵਿਚ ਆਪਣੀ ਵਖਰੀ ਅਕਾਲੀ ਕਾਨਫਰੰਸ ਕੀਤੀ ਸੀ ਤੇ ਕਾਂਗਰਸ ਪਰਧਾਨ ਦੇ ਜਲੂਸ ਦੇ ਮੁਕਾਬਲੇ ਵਿਚ ਆਪਣੇ ਪਰਧਾਨ ਦਾ ਹਾਥੀ ਉਤੇ ਜਲੂਸ ਕਢਿਆ ਸੀ। ਪਰਧਾਨ ਕਾਂਗਰਸ ਦੇ ਜਲੂਸ ਨੂੰ ਪੂਰੀਤਰਾਂ ਕਾਮਯਾਬ ਕਰਨ ਲਈ ਸਵਰਗੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੰਘਾਂ ਨੇ ਮਹਾਰਾਜ ਨਿਹਾਲ ਸਿੰਘ ਜੀ ਤੇ ਸੰਤ ਮੰਗਲ ਸਿੰਘ ਜੀ ਦੀ ਅਗਵਾਈ ਵਿਚ ਬੜਾ ਵਡਾ ਹਿਸਾ ਪਾਇਆ। ਸਫੈਦ ਖੱਦਰ ਧਾਰੀ ਨਾਮਧਾਰੀ ਸਿੰਘਾਂ ਦੀ ਇਹ ਸ਼ਾਨ ਵੇਖਣ ਵਾਲੀ ਸੀ। ਘੋੜੇ ਤੇ ਸਵਾਰ ਸ੍ਰੀ ਨਹਿਰੂ ਦੇ ਨਾਲ ਮਹਾਰਾਜ ਨਿਹਾਲ ਸਿੰਘ ਜੀ ਘੋੜੇ ਤੇ ਸਵਾਰ ਸਨ ਅਤੇ ਉਹਨਾਂ ਦੇ ਪਿਛੋਂ ਦੇਵਤਿਆਂ ਦੇ ਸਰੂਪ ਵਾਲੇ ਦੇਸ਼ ਭਗਤ ਨਾਮਧਾਰੀ ਸਿੰਘ ਘੋੜਿਆਂ ਤੇ ਸਵਾਰ ਮਾਰਚ ਕਰ ਰਹੇ ਸਨ। ਮੈਂ ਇਸ ਜਲੂਸ ਦਾ ਇਹ ਮਨ ਮੋਹਣਾ ਨਜ਼ਾਰਾ ਲੁਹਾਰੀ ਮੰਡੀ ਦੇ ਚੌਂਕ ਵਿਚ ਖਲੋਕੇ ਵੇਖਿਆ ਸੀ। ਘੋੜ ਸਵਾਰਾਂ ਦੇ ਪਿਛੇ ਸੈਂਕੜੇ ਪੈਦਲ ਨਾਮਧਾਰੀ ਸਿੰਘ ਸ਼ਬਦ ਪੜ੍ਹਦੇ ਤੇ ਗਗਨ ਭੇਦੀ ਜੈਕਾਰੇ ਗਜਾਉਂਦੇ ਜਲੂਸ ਦੀ ਸ਼ਾਨ ਨੂੰ ਚਾਰ ਚੰਦ ਲਾ ਰਹੇ ਸਨ। ਜੇ ਉਸ ਜਲੂਸ ਵਿਚ ਨਾਮਧਾਰੀ ਸੰਗਤਾਂ ਸ਼ਾਮਲ ਨਾ ਹੁੰਦੀਆਂ ਤੇ ਮਾਤਾ ਜੀਵਨ ਕੌਰ ਜੀ ਲੰਗਰ ਦਾ ਇੰਤਜ਼ਾਮ ਨਾ ਕਰਦੇ ਤਾਂ ਉਸ ਦੇ ਅਸਫਲ ਰਹਿਣ ਵਿਚ ਕੋਈ ਸ਼ੱਕ ਨਹੀਂ ਸੀ।

ਆਜ਼ਾਦੀ ਦੀ ਇਸ ਮਹਾਨ ਲੋਕ-ਲਹਿਰ ਵਿਚ ਨਾਮਧਾਰੀ ਸਿੰਘਾਂ ਨੇ ਜੋ ਹਿਸਾ ਪਾਇਆ ਹੈ, ਉਸ ਦੀ ਮਹਾਨਤਾ ਅਤੇ ਵਿਸ਼ੇਸ਼ਤਾ ਤੋਂ ਕਦੇ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਫੇਰ ਵੱਡੀ ਗੱਲ ਇਹ ਹੈ ਕਿ ਉਹਨਾਂ ਨੇ ਬਗੈਰ ਕਿਸੇ ਸ਼ਰਤ ਦੇ ਆਪਣਾ ਕਰਤੱਵ ਸਮਝਦਿਆਂ ਹੋਇਆਂ ਇਹ ਹਿਸਾ ਪਾਇਆ। ਉਹਨਾਂ ਦੇ ਸਾਮਣੇ ਦੇਸ਼ ਨੂੰ ਅਜ਼ਾਦ ਕਰਾਉਣ ਦਾ ਮਹਾਨ-ਲਕਸ਼ ਹੀ ਸੀ ਅਤੇ ਇਹ ਉਹ ਲਕਸ਼ ਸੀ ਜਿਸ ਨੂੰ ਉਹਨਾ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਵਿਰਸੇ ਵਿਚ ਪਰਾਪਤ ਕੀਤਾ ਸੀ।

ਵਡੇ ਦੁਖ ਅਤੇ ਸ਼ੋਕ ਦੀ ਗੱਲ ਹੈ ਕਿ ਜਦ ਦੇਸ਼ ਅਜ਼ਾਦ ਹੋਇਆ ਅਤੇ ਉਹ ਸਮਾਂ ਆਇਆ ਜਦ ਨਾਮਧਾਰੀ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਤੇ ਘਾਲਾਂ ਦੀ ਕਦਰ ਪੈਣੀ ਚਾਹੀਦੀ ਸੀ, ਕਾਂਗਰਸੀ ਆਗੂਆਂ ਨੇ ਅੱਖੀਆਂ ਫੇਰ ਲਈਆਂ ਅਤੇ ਫੇਰ ਜਿਵੇਂ ਘਸੀਟਾ ਸਿੰਘ ਕਤਲ-ਕੇਸ ਦੇ ਸਬੰਧ ਵਿਚ ਨਿਰਦੋਸ਼ ਮਹਾਰਾਜ

ਬਾਬਾ ਬੀਰ ਸਿੰਘ ਜੀ ਨੂੰ ਫਸਾ ਲਇਆ ਗਇਆ ਇਸ ਨੂੰ ਵੇਖਕੇ ਸਾਰੇ ਸਿਆਣੇ ਤੇ ਦੂਰ ਦੀ ਸੋਝੀ ਰਖਣ ਵਾਲੇ ਲੋਕ ਹੈਰਾਨ ਰਹਿ ਗਏ। ਸਵਰਗੀ ਸਤਿਗੁਰੂ ਜੀ ਲਈ ਇਹ ਕੋਈ ਘਟ ਸਦਮਾ ਨਹੀਂ ਸੀ; ਪਰ ਉਹਨਾਂ ਨੇ ਇਸ ਸਬੰਧ ਵਿਚ ਕਿਸੇ ਵੀ ਕਾਂਗਰਸੀ ਰਾਜ ਕਰਮ ਚਾਰੀ ਸਾਹਮਣੇ ਹਥ ਫੈਲਾਉਣੇ ਆਪਣੀ ਅਣਖ ਦਾ ਅਪਮਾਨ ਸਮਝਿਆ ਅਤੇ ਜਦ ਬਾਬਾ ਜੀ ਗਿਰਫਤਾਰ ਹੋਕੇ ਜੇਲ੍ਹ ਚਲੇ ਗਏ ਤਾਂ ਸ਼ੋਕ ਅਤੇ ਢਹਿੰਦੀ ਕਲਾ ਨੂੰ ਨੇੜੇ ਤੀਕ ਵੀ ਫਕਟਣ ਨਾ ਦਿਤਾ। ਆਪ ਆਖਦੇ ਸਨ ਕਿ ਅਸੀਂ ਉਹਨਾਂ ਹੀ ਮਹਾਨ ਰਵਾਇਤਾਂ ਦੇ ਵਾਰਿਸ ਹਾਂ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾਇਮ ਕਰ ਗਏ ਹਨ ਅਤੇ ਜੇ ਉਹਨਾਂ ਨੇ ਆਪਣੇ ਨਿਰਦੋਸ਼ ਦੋਹਾਂ ਸਾਹਿਬਜ਼ਾਦਿਆਂ ਦੇ ਸ਼ਹੀਦ ਹੋ ਜਾਣ ਉਤੇ ਰਤੀ ਸ਼ੋਕ ਨਹੀਂ ਸੀ ਕੀਤਾ, ਤਾਂ ਜੇ ਮੇਰਾ ਵੀ ਇਕ ਪੁਤਰ ਨਿਰਦੋਸ਼ ਫ਼ਾਂਸੀ ਆ ਜਾਏ ਤਾਂ ਮੈਂ ਵਡ ਦਿਲੀ ਨਾਲ ਇਸ ਸਦਮੇ ਨੂੰ ਬਰਦਾ-ਸ਼ਤ ਕਰਾਂਗਾ।

ਬਾਬਾ ਜੀ ਸ਼ੇਸ਼ਨ ਕੋਰਟ ਵਿਚ ਬਰੀ ਹੋ ਗਏ, ਪਰ ਪੰਜਾਬ ਸਰਕਾਰ ਨੇ ਆਪ ਨੂੰ ਫੇਰ ਜੇਲ ਭਿਜਵਾਉਣ ਜਾਂ ਫਾਂਸੀ ਲਵਾਉਣ ਦੀ ਇਛਾ ਨਾਲ ਹਾਈ ਕੋਰਟ ਵਿਚ ਅਪੀਲ ਕਰ ਦਿਤੀ। ਬਾਬਾ ਜੀ ਹਾਈ ਕੋਰਟ ਵਿਚ ਵੀ ਬਰੀ ਹੋ ਗਏ। ਤੇ ਉਹਨਾਂ ਦੀ ਇਸ ਬਰੀਅਤ ਨੇ ਸਾਬਤ ਕਰ ਦਿਤਾ ਕਿ ਉਹਨਾਂ ਨੂੰ ਬਦਲਾ ਲੈਣ ਲਈ ਗਿਰਫਤਾਰ ਕਰਕੇ ਘਸੀਟਾ ਸਿੰਘ ਕਤਲ-ਕੇਸ ਵਿਚ ਫਸਾਇਆ ਗਇਆ ਸੀ।

ਹਲਕਾ ਸਰਸਾ ਦੇ ਚੁਣਾਉ ਤੇ ਜ਼ਿਮਨੀ ਚੁਣਾਉ ਸਮੇਂ ਨਾਮਧਾਰੀ-ਜਗਤ ਦੀ ਅਵਾਜ਼ ਨੂੰ ਜਿਵੇਂ ਅੱਣ-ਸੁਣਿਆ ਕੀਤਾ ਗਇਆ, ਇਹ ਇਕ ਹੋਰ ਕ੍ਰਿਤਘਣਤਾ ਸੀ, ਜੋ ਨਿਰੀ ਪੰਜਾਬ ਦੇ ਕਾਂਗਰਸੀ ਆਗੂਆਂ ਵਲੋਂ ਹੀ ਨਹੀਂ ਸਗੋਂ ਜਿਸ ਵਿਚ ਕਾਂਗਰਸ ਹਾਈ ਕਮਾਨ ਦਾ ਹਿਸਾ ਵੀ ਹੈ। ਇਕ ਚੋਧਰੀ ਦੇਵੀ ਲਾਲ ਦੀ ਚੋਧਰਤਾ ਨੂੰ ਪੱਠੇ ਪਾਉਣ ਲਈ ਮਹਾਨ ਦੇਸ਼-ਭਗਤ ਰਵਾਇਤਾਂ ਦੇ ਵਾਰਿਸ ਨਾਮਧਾਰੀ ਪੰਥ ਦੀ ਆਵਾਜ਼ ਨੂੰ ਸੁਣਨ ਤੋਂ ਇਨਕਾਰ ਕੀਤਾ ਗਇਆ ਹੈ ਅਤੇ ਜੇ ਕਰ ਅੱਜ ਦੇਸ਼-ਭਗਤ ਨਾਮਧਾਰੀ ਕਾਂਗਰਸ ਤੋਂ ਦੂਰ ਹੋ ਗਏ ਹਨ, ਤਾਂ ਇਸ ਦੀ ਜ਼ਿੰਮੇਵਾਰੀ ਹੋਰ ਛੋਟੇ ਵਡੇ ਕਾਂਗਰਸੀ ਲੀਡਰਾਂ ਦੇ ਨਾਲ ਸ੍ਰੀ ਨਹਿਰੂ ਉਤੇ ਵੀ ਹੈ।

--੭--

ਸਵਰਗੀ ਮਹਾਨ-ਆਤਮਾ ਮਹਾਰਾਜ ਨੇ ਚੰਗੀ ਨਸਲ ਦੇ ਪਸ਼ੂ ਪਾਲਣ ਵਲ ਉਚੇਚਾ ਧਿਆਨ ਦਿਤਾ। ਉਹ ਚਾਹੁੰਦੇ ਸਨ ਕਿ ਪੰਜਾਬ ਵਿਚ ਵਧੀਆ ਨਸਲ ਦੀਆਂ ਗਊਆਂ, ਮਝਾਂ ਅਤੇ ਘੋੜਿਆਂ ਨੂੰ ਪਾਲਣ ਦਾ ਰਵਾਜ ਵਧੇ। ਉਹਨਾਂ ਦੇ ਪਾਲੇ ਘੋੜਿਆਂ ਨੇ ਘੋੜ-ਦੌੜਾਂ ਵਿਚ ਪਹਿਲੇ ਦਰਜੇ ਦੇ ਇਨਾਮ ਅਤੇ ਸੋਨੇ ਦੇ ਕੱਪ ਜਿਤੇ। ਉਹਨਾਂ ਦੀ ਨਿਗਰਾਨੀ ਵਿਚ ਪਲੀਆਂ ਗਊਆਂ ਨੇ ਦੁਧ ਅਤੇ ਘਿਉ ਦੇਣ ਦਾ ਨਵਾਂ ਰੀਕਾਰਡ ਕਾਇਮ ਕੀਤਾ ਹੈ। ਉਹਨਾਂ ਦੀਆਂ ਮਝਾਂ ਆਪਣੀ ਮਿਸਾਲ ਆਪ ਹਨ। ਉਹ ਅਸਲ ਅਰਥਾਂ ਵਿਚ ਗਊ-ਪਾਲ ਅਤੇ ਗਊ-ਰਖਯਕ ਸਨ। ਉਹਨਾਂ ਦੀ ਅੰਤਲੀ ਬੀਮਾਰੀ ਦਾ ਇਕ ਵਡਾ ਕਾਰਨ ਇਹ ਵੀ ਸੀ ਕਿ ਆਪਣੀ ਸਿਹਤ ਦੀ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਉਹ ਹਿਮਾਚਲ ਸਰਕਾਰ ਦੀ ਸਥਾਪਤ ਗਊ-ਸ਼ਾਲਾ ਵੇਖਣ ਚਲੇ ਗਏ। ਰਸਤੇ ਵਿਚ ਜੀਪ ਖਰਾਬ ਹੋ ਗਈ ਤੇ ਉਹ ਪੈਦਲ ਹੀ ਕਾਫੀ ਲੰਮਾਂ ਪਹਾੜੀ ਸਫਰ ਕਰਦੇ ਗਊ-ਸ਼ਾਲਾ ਵਿਚ ਪੁਜੇ। ਇਸ ਖੇਚਲ ਨੇ ਉਹਨਾਂ ਦੇ ਸ੍ਰੀਰ

ਨੂੰ ਨਿਢਾਲ ਕਰ ਦਿਤਾ ਅਤੇ ਬੁਖ਼ਾਰ ਹੋਣ ਲੱਗ ਪਇਆ।

ਅਜ ਉਹ ਸ੍ਰੀਰਕ ਤੌਰ ਉਤੇ ਸਾਡੀ ਇਸ ਦੁਨੀਆਂ ਵਿਚ ਨਹੀਂ ਹਨ, ਪਰ ਉਹਨਾਂ ਨੇ ਆਪਣੇ ਸਾਰੇ ਜੀਵਨ ਵਿਚ ਜੋ ਪੂਰਨੇ ਪਾਏ ਹਨ, ਉਹ ਨਿਰੇ ਸਾਡੇ ਲਈ ਹੀ ਨਹੀਂ ਸਾਡੀਆਂ ਆਉਣ ਵਾਲੀਆਂ ਨਸਲਾਂ ਲਈ ਵੀ ਚਾਨਣ-ਮੁਨਾਰੇ ਦਾ ਕੰਮ ਦੇਣ ਵਾਲੇ ਹਨ । ਉਹਨਾਂ ਨੇ ਗੁਰਮਤ ਦੀ ਉਸ ਜੋਤ ਨੂੰ ਜਗਾਈ ਰਖਿਆ, ਜੋ ਉਹਨਾਂ ਨੇ ਆਪਣੇ ਪਿਤਾ ਸਤਿਗੁਰਾਂ ਪਾਸੋਂ ਸਾਰੀ ਲੁਕਾਈ ਨੂੰ ਰਾਹ ਦਿਖਾਉਣ ਲਈ ਵਿਰਸੇ ਵਿਚ ਲਈ ਸੀ। ਉਹਨਾਂ ਨੇ ਆਪ ਸਾਦਾ ਅਤੇ ਸ੍ਵਛ ਪਹਿਨਿਆਂ ਅਤੇ ਸਭ ਨੂੰ ਸਾਦਗੀ ਧਾਰਨ ਕਰਨ ਦੀ ਪਰੇਰਨਾ ਦਿਤੀ। ਉਹ ਜੋ ਕੁਝ ਹੋਰਾਂ ਨੂੰ ਬਣਨ ਲਈ ਆਖਦੇ ਸਨ, ਖ਼ੁਦ ਆਪ ਉਸ ਦਾ ਨਮੂਨਾਂ ਬਣ ਕੇ ਦਸਦੇ ਰਹੇ। ਉਹਨਾਂ ਦੀ ਸੰਗਤ ਵਿਚ ਜਾਣ ਵਾਲਾ ਮਹਿਸੂਸ ਕਰਨ ਲਗ ਪੈਂਦਾ ਸੀ ਕਿ ਮੈਂ ਬੈਕੁੰਠ ਵਿਚ ਆ ਗਇਆ ਹਾਂ। ਦੀਵਾਨ ਵਿਚ ਉਹਨਾਂ ਦੀ ਮੌਜੂਦਗੀ ਦੀਵਾਨ ਨੂੰ ਦੇਵਤਿਆਂ ਅਤੇ ਰਿਸ਼ੀਆਂ ਦੀ ਸਭਾ ਬਣਾ ਦੇਂਦੀ ਸੀ। ਗੁਰਮਤ ਸੰਗੀਤ ਦੀ ਪਰੰਪਰਾ ਨੂੰ ਸੁਰਜੀਤ ਰਖਣ ਲਈ ਉਹਨਾਂ ਨੇ ਅਮਲੀ ਉਪ-ਰਾਲੇ ਕੀਤੇ। ਉਹ ਏਕਤਾ ਅਤੇ ਇਤਫਾਕ ਦੇ ਪੈਗੰਬਰ ਸਨ । ਅਤੇ ਉਹਨਾਂ ਨੇ ਸਿਖਾਂ ਵਿਚ ਏਕਤਾ ਲਿਆਉਣ ਲਈ ਬਾਰ ਬਾਰ ਉਪਰਾਲਾ ਕੀਤਾ । ਵਿਆਹ ਸ਼ਾਦੀਆਂ ਅਤੇ ਹੋਰ ਘਰੇਲੂ ਰਸਮਾਂ ਉਤੇ ਜੋ ਉਜਾੜਾ ਹੁੰਦਾ ਹੈ, ਨਾਮਧਾਰੀਆਂ ਨੂੰ ਉਹਨਾਂ ਨੇ ਉਸਤੋਂ ਮੁਕਤ ਕਰ ਦਿਤਾ। ਦੇਸ ਭਗਤੀ ਉਹਨਾਂ ਦੇ ਖ਼ਮੀਰ ਅਤੇ ਜ਼ਮੀਰ ਵਿਚ ਰਚੀ ਮਿਚੀ ਹੋਈ ਸੀ ਅਤੇ ਉਹਨਾਂ ਦੀ ਮਹਾਨ ਸੂਝਵਾਨ ਅਗਵਾਈ ਹੇਠ ਨਾਮਧਾਰੀ ਸਿੰਘਾਂ ਨੇ ਦੇਸ ਲਈ ਵਧ ਤੋਂ ਵਧ ਕੁਰਬਾਨੀਆਂ ਕੀਤੀਆਂ। ਉਹ ਪੰਜਾਬ ਲਈ ਹਿੰਦੂ-ਸਿਖ ਏਕੇ ਨੂੰ ਬਹੁਤ ਜ਼ਰੂਰੀ ਸਮਝਦੇ ਸਨ ਅਤੇ ਇਸ ਏਕੇ ਲਈ ਉਹਨਾਂ ਨੇ ਬਾਰ ਬਾਰ ਆਵਾਜ਼ ਉਠਾਈ। ਉਹਨਾਂ ਦਾ ਸੰਸਾਰ ਤੋਂ ਤੁਰ ਜਾਣਾ ਨਾਮਧਾਰੀ ਪੰਥ ਲਈ, ਸਿਖ ਜਗਤ ਲਈ ਅਤੇ ਸਾਰੇ ਦੇਸ਼ ਲਈ ਇਕ ਵੱਡਾ ਘਾਟਾ ਹੈ ਅਤੇ ਜਿਹੜੀ ਥਾਂ ਉਹ ਖਾਲੀ ਕਰ ਗਏ ਹਨ, ਉਹ ਪਤਾ ਨਹੀਂ ਕਦੋਂ ਪੂਰੀ ਹੋਵੇਗੀ। ਆਸ ਬਨ੍ਹਾਉਣ ਵਾਲੀ ਗੱਲ ਇਕ ਹੀ ਹੈ ਕਿ ਉਹਨਾਂ ਦੇ ਜਾਨਸ਼ੀਨ ਮਹਾਰਾਜ ਬਾਬਾ ਜਗਜੀਤ ਸਿੰਘ ਜੀ ਨੇ ਪਿਤਾ ਸਤਿਗੁਰੂ ਜੀ ਪਾਸੋਂ ਕਈ ਗੁਣ ਵਿਰਸੇ ਵਿਚ ਲਏ ਹਨ। ਸਾਨੂੰ ਸਭਨਾਂ ਨੂੰ ਇਕ ਮਨ ਅਤੇ ਇਕ ਚਿਤ ਹੋ ਕੇ ਇਹ ਅਰ-ਦਾਸਾਂ ਕਰਨੀਆਂ ਚਾਹੀਦੀਆਂ ਹਨ ਕਿ ਉਹ ਸਚਖੰਡ ਬੈਠੇ ਵੀ ਸਾਡੇ ਵਿਚ ਮਿਹਰਾਂ ਅਤੇ ਬਖ-ਸ਼ਿਸ਼ਾਂ ਦੀ ਬਾਰਸ਼ ਕਰਦੇ ਰਹਿਣ।

---

ਮੈਂ ਸੋਚਾਂ ਤੇ ਪਲ ਪਲ ਸੋਚਾਂ, ਸਮਝ ਨ ਆਵੇ ਮੈਨੂੰ।
ਹਰ ਪਾਸੇ ਹਰ ਘਟ ਦੇ ਅੰਦਰ, ਕਿਉਂ ਨਾ ਦੇਖਾਂ ਤੈਨੂੰ।
ਓ ਪ੍ਰੀਤਮ ਮੈਂ ਦੇਹ ਦਾ ਆਸ਼ਕ, ਅੱਜ ਡਾਢਾ ਹਾਂ ਔਖਾ;
ਰੂਹ ਮੇਰੀ ਪਈ ਉਡ-ਉਡ ਜਾਂਦੀ, ਮੈਂ ਦਾਰੂ ਪੁਛਾਂ ਕੈ ਨੂੰ।

ਕਿਸੇ ਸੋਗ ਤੇ ਦੁਖ ਉਦਰੇਵੇਂ, ਮੈਨੂੰ ਨਹੀਂ ਛੁਆਇਆ।
ਅੱਜ ਦੀਵਾਨ ਵਿਚ ਨਾ ਤਕਕੇ ਉਸਨੂੰ, ਮੈਂ ਭਰ ਆਇਆ।
ਤਨ ਮਨ ਰਿੜਕ ਰਿੜਕਕੇ ਨਿਕਲਿਆ, ਖਬੀ ਅਖੋਂ ਅਥਰੂ;
ਏਹੋ ਭੇਟ ਸਜਣ ਮੈਂ ਤੇਰੀ, ਯਾਦ ਲਈ ਲੈ ਆਇਆ। ਪ. ਸ. ਕ.

ਸ਼ਰਧਾਂਜਲੀ–ਸਮਾਗਮ ਦੀ ਰੀਪੋਰਟ

# ਤੀਰਥਾਂ ਦਾ ਤੀਰਥ– ਸ੍ਰੀ ਭੈਣੀ ਸਾਹਿਬ

ਭਾਰਤ ਦੇਸ਼ ਜਿਥੇ ਸੰਤਾਂ ਮਹਾਂ ਪੁਰਸ਼ਾਂ ਤੇ ਗੁਰੂਆਂ ਪੀਰਾਂ ਦਾ ਦੇਸ਼ ਹੈ ਓਥੇ ਤੀਰਥਾਂ ਦਾ ਦੇਸ਼ ਵੀ ਜੇ ਕਹਿ ਲਈਏ ਤਾਂ ਅਤਿ ਕਥਨੀ ਨਹੀਂ। ਹਰੇਕ ਮਹਾਂ ਪੁਰਸ਼ ਦੀ ਜਨਮ-ਭੂਮੀ ਤੇ ਕਾਰਜ-ਭੂਮੀ ਇਕ ਦਿਨ ਤੀਰਥ ਹੋਣ ਦੀ ਮਹਾ-ਨਤਾ ਜਿਤ ਲੈਂਦੀ ਹੈ। ਜਗਨਨਾਥ ਪੁਰੀ, ਹਰਿ-ਦੁਆਰ, ਸ੍ਰੀ ਅੰਮ੍ਰਿਤਸਰ ਆਦਿਕ ਸਾਡੇ ਦੇਸ਼ ਦੇ ਸੈਂਕੜੇ ਸਤਿਕਾਰੇ ਤੇ ਜਗਤ ਪ੍ਰਸਿਧ ਤੀਰਥ ਹਨ। ਪ੍ਰੰਤੂ ਸ੍ਰੀ ਭੈਣੀ ਸਾਹਿਬ ਦੀ ਮਹਾਨਤਾ ਆਪਣੀ ਉਚੇਚੀ ਵਿਸ਼ੇਸ਼ਤਾ ਰਖਦੀ ਹੈ।

ਸ੍ਰੀ ਭੈਣੀ ਸਾਹਿਬ ਕੋਈ ਸ਼ਹਿਰ ਨਹੀਂ, ਸ਼ਹਿਰਾਂ ਜੇਹਾ ਨਹੀਂ। ਕਸਬਾ ਨਹੀਂ, ਕਸਬਿਆਂ ਜੇਹਾ ਨਹੀਂ। ਇਕ ਸਾਧਾਰਨ ਪਿੰਡ ਹੈ, ਜਿਸਦੀ ਬਾਹਲੀ ਉਸਾਰੀ ਕਚੀਆਂ ਇੱਟਾਂ ਦੀ ਹੈ, ਤੇ ਜਿਸਦੀ ਮਹਾਨਤਾ ਭਰੀ ਥਾਂ ਵਿਚ ਸਾਫ ਪੋਧ-ਰੀਆਂ ਛੱਤਾਂ ਵਾਲੇ ਮਕਾਨ ਨਹੀਂ ਸਗੋਂ ਕਾਹੀਆਂ ਸਰਕੜੇ ਦੀਆਂ ਢਾਲਵੀਆਂ ਛਤਾਂ ਵਾਲੇ ਛੱਪਰ ਹਨ। ਅੱਜ ਦਾ ਭੈਣੀ ਸਾਹਿਬ ਕਦੇ ਭੁੰਦੜ ਭੈਣੀ ਸੀ। ਅਰਾਈਆਂ ਚੋਂ ਉਠਕੇ ਆਈ ਵਸੋਂ ਦਾ ਇਕ ਨਿਵੇਕਲਾ ਥਾਂ। ਮਹਾਨ ਪੁਰਸ਼ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਲੈਣ ਬਾਦ ਅਤੇ ਇਸ ਜਗਹ ਨੂੰ ਆਪਣਾ ਹੈਡ ਕੁਆਟਰ ਬਣਾਨ ਬਾਦ ਇਹ ਸਾਧਾਰਨ ਪਿੰਡ ਜਗਤ ਪ੍ਰਸਿਧਤਾ ਪ੍ਰਾਪਤ ਕਰਨ ਵਿੱਚ ਕਾਮਯਾਬ ਹੋ ਗਿਆ।

੩ ਫ਼ਰਵਰੀ ੧੯੧੬ ਈ: ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਹੋਇਆ– ਪਰ ਭੈਣੀ ਸਾਹਿਬ ਅਜੇ ਭੁੰਦੜ ਭੈਣੀ ਹੀ ਸੀ ਇਸਤੋਂ ਪਿਛੋਂ ੧੯੩੬ ਈ: ਵਿਚ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਭਰਤੀ ਹੋਏ ਤਦ ਵੀ ਭੈਣੀ ਪਿੰਡ ਨੂੰ ਕੋਈ ਸ਼ੁਹਰਤ ਨਾ ਮਿਲੀ। ਪ੍ਰੰਤੂ ਸਤਿਗੁਰੂ ਜੀ ਦੀ ਫੌਜ-ਵਾਪਸੀ ਤੋਂ ਮਗਰੋਂ ੧੨-੧੩ ਅਪਰੈਲ ੧੮੫੭ ਨੂੰ ਸ੍ਰੀ ਭੈਣੀ ਸਾਹਿਬ ਦੀ ਪ੍ਰਸਿਧਤਾ ਦਾ ਨੀਂਹ ਪੱਥਰ ਰਖਿਆ ਗਿਆ। ਜਦੋਂ ਸੰਤ ਖਾਲਸਾ ਨਾਮ ਦੀ ਜਥੇਬੰਦੀ ਦਾ ਅਰੰਭ ਏਸ ਪੁੰਨ-ਧਰਤੀ ਤੋਂ ਕੀਤਾ ਗਿਆ। ਇਹੋ ਸੰਤ ਖਾਲਸਾ, ਕੂਕੇ ਅਤੇ ਨਾਮਧਾਰੀ ਨਾਮ ਨਾਲ ਪ੍ਰਸਿਧ ਹੋ ਗਿਆ।

ਸਿਖੀ ਦੀ ਡਿਗਦੀ ਹਾਲਤ ਨੂੰ ਰੋਕਣ ਲਈ, ਬਰਤਾਨਵੀ ਸਾਮਰਾਜ ਦੇ ਵਾਧੇ ਨੂੰ ਖਲ੍ਹਿ-ਆਰਨ ਲਈ ਅਤੇ ਉਸਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਜੋ ਨਾਅਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧ ਵੈਸਾਖ ਸੰਮਤ ੧੯੧੪ ਨੂੰ ਏਥੇ ਆਪਣੇ ਸ਼ਰਧਾਲੂਆਂ ਨੂੰ ਦਿਤੇ ਇਹਨਾਂ ਨੇ ਭੈਣੀ ਸਾਹਿਬ ਨੂੰ ਸ਼ਰਧਾਲੂਆਂ ਲਈ ਤੀਰਥ, ਬਰਤਾਨਵੀ ਰਾਜ ਦੇ ਸੰਚਾਲਕਾਂ ਅਤੇ ਹਿਤੂਆਂ ਦੀ ਅੱਖ ਦਾ ਤਿਣ ਬਣਾ ਦਿਤਾ। ਦੋਵੇਂ ਧਿਰਾਂ ਆਪਣੇ ਆਪਣੇ ਨੁਕਤੇ ਤੋਂ ਇਸ ਤੀਰਥ ਨੂੰ ਤਕ ਰਹੀਆਂ ਸਨ। ਏਹ ਤੀਰਥ ਨਿਰੋਲ ਧਾਰਮਿਕ ਪ੍ਰਭਾਵ–ਭਜਨ ਪਾਠ, ਪੁੰਨ-ਦਾਨ, ਮੈਚ-ਇਸ਼ਨਾਨ, ਸੁਚ-ਸੋਧ, ਤੇ ਈਸ਼ਵਰ ਭਗਤੀ ਦਾ ਅੰਤਰ-ਮੁਖੀ ਉਪਦੇਸ਼-ਦੀਆਂ ਕਿਰਨਾਂ ਹੀ ਨਹੀਂ ਫੈਲਾ ਰਿਹਾ ਸੀ, ਇਸ ਦੀਆਂ ਕਿਰਨਾਂ ਵਿੱਚ ਮਹਾਨ ਤੇਜ, ਮਹਾਨ ਬਲ ਤੇ ਦ੍ਰਿੜ੍ਹ ਇਰਾਦੇ ਦੀ ਕੂਕ ਵੀ ਸੀ; ਸਮਾਜ ਸੁਧਾਰ ਲਈ, ਸੁਤੰਤਰਤਾ ਸੰਗਰਾਮ ਲਈ ਪੁਰ ਅਮਨ ਤਿਆਰੀ, ਬਰਤਾਨਵੀ ਚੀਜਾਂ ਵਸਤਾਂ ਤੇ ਕਾਇਦਿਆਂ ਦਾ ਬਾਈਕਾਟ, ਸੁਦੇਸ਼ੀ ਵਸਤਾਂ ਤੇ ਸਭਿਆਚਾਰ ਦਾ ਪਰਚਾਰ। ੧੮੫੭ ਈ: ਦੇ ਗਦਰ ਬਾਦ ਅੰਗ-ਰੇਜ਼ ਦੀ ਭਿਆਨਕ ਜਕੜ ਨੂੰ ਤੋੜਨ ਵਾਲਾ ਇਕੋ ਇਕ ਚੈਲਿੰਜ ਸ੍ਰੀ ਭੈਣੀ ਸਾਹਿਬ ਸੀ।

ਇਸ ਵਾਸਤੇ ਇਸ ਤੀਰਥ ਦੀ ਮੁਖੀ ਮਹਤਤਾ ਕਾਇਮ ਹੋਈ, ਧਾਰਮਿਕ, ਸਮਾਜਿਕ

ਅਤੇ ਰਾਜਸੀ।

ਸਾਡੇ ਇਸ ਸਾਦਾ ਪਰ ਪੁਰ-ਮਤਲਬ ਤੀਰਥ ਨੇ ਆਪਣੀ ਸਾਦਗੀ ਨੂੰ ਕਾਇਮ ਰਖਦਿਆਂ ਇਤਹਾਸਕ ਤਬਦੀਲੀਆਂ ਦਾ ਬਹੁਤ ਸਾਰਾ ਭਾਰ ਆਪਣੀ ਅਖੀਂ ਵੇਖਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਾਦੂ ਅਸਰਾ ਪਰਚਾਰ ਸੁਣਿਆਂ ਜਿਸਨੇ ਗੁਲਾਮੀ ਕਬੂਲ ਕਰ ਰਹੇ, ਧਰਮੋ ਡਿਗਦੇ ਪੰਜਾਬ ਨੂੰ ਹਲੂਣਕੇ ਮਹਾਨ ਪ੍ਰਾਕਰਮੀ ਬਣਾ ਦਿਤਾ। ਇਸਨੇ ਗਿਣਤੀ ਦੇ ਸਾਲਾਂ ਵਿੱਚ ਲੱਖਾਂ ਨਾਮਧਾਰੀਆਂ ਨੂੰ ਵਜੂਦ ਵਿੱਚ ਆਉਂਦੇ ਡਿੱਠਾ, ਸਾਧਾਰਨ ਰਾਮ ਸਿੰਘ ਰਾਮਗੜ੍ਹੀਆ ਨੂੰ ਲਖਾਂ ਲੋਕਾਂ ਦੀਆਂ ਅਖਾਂ ਦਾ ਤਾਰਾ ਤੇ ਦਿਲ ਦੀ ਧੜਕਨ ਬਣਦੇ ਵੇਖਿਆ, ਜਿਨ੍ਹਾਂ ਲੋਕਾਂ ਵਿੱਚ ਹਿੰਦੁਸਤਾਨ ਦੇ ਹਰ ਤਬਕੇ ਦੇ ਲੋਕ ਸਨ, ਬ੍ਰਹਮਣ, ਖਤਰੀ, ਅਰੋੜੇ, ਜੱਟ, ਸੁਨਿਆਰ, ਤਖਾਣ, ਨਾਈ, ਛੀਂਬੇ, ਝੀਵਰ, ਮਜ਼ੂਬੀ ਆਦਿ।

ਇਸਨੇ ਉਹਨਾਂ ਤੋਪਾਂ ਦੀ ਗੜਗੜਾਹਟ ਸੁਣਕੇ ਕੰਬਣੀ ਲਈ ਜਦੋਂ ਇਸਚੋਂ ਉਠੀ ਅਵਾਜ਼ ਦੇ ਸ਼ੈਦਾਈ, ਬਰਤਾਨਵੀ ਸਾਮਰਾਜਸ਼ਾਹੀ ਦੇ ਅੰਨ੍ਹੇ ਤਸ਼ਦਦ ਨੂੰ ਪਠੇ ਪਾਣ ਲਈ ਦੇਸੀ ਰਾਜਿਆਂ ਵਲੋਂ ਆਪਣੀਆਂ ਤੋਪਾਂ ਦਾ ਖਾਜਾ ਬਣਾਏ ਗਏ।

ਇਸ ਮਹਾਨ ਪਰ ਖਾਮੋਸ਼ ਤੀਰਥ ਨੇ ਉਹ ਦਿਨ ਵੀ ਹਿਰਦੇ ਧੜਕਨ ਬੰਦ ਕਰਕੇ ਤਕੇ ਜਦੋਂ ਲੱਖਾਂ ਲੋਕਾਂ ਦੇ ਸਹਾਰੇ, ਅਜ਼ਾਦੀ ਦੇ ਪਹਿਲੇ ਸਪਸ਼ਟ ਬੁਲਾਰੇ ਤੇ ਸੰਗਰਾਮੀਏ, ਧਰਮ ਧੁਜ ਸਤਿਗੁਰੂ ਰਾਮ ਸਿੰਘ ਜੀ ਨੂੰ ੧੭੧ ਹੋਰ ਨਾਮਧਾਰੀਆਂ ਨਾਲ ਗ੍ਰਿਫਤਾਰ ਕਰਕੇ ੧੮ ਜਨਵਰੀ ੧੮੭੨ ਵਾਲੇ ਦਿਨ ਲੈਫਟੀਨੈਂਟ ਕਰਨਲ ਏਲੀ ਦੇ ਅਧੀਨ ਪੁਲਿਸ ਤੇ ਫੌਜ ਦੇ ਆਦਮੀ ਪੈਦਲ ਤੋਰਕੇ ਲੁਧਿਆਣੇ ਲੈ ਗਏ।

ਉਪਰੰਤ ਉਹ ਦਿਨ ਆਏ ਜਦੋਂ ਨਾਮਧਾਰੀਆਂ ਨੂੰ ਸਰਕਾਰ ਤੋਂ ਬਾਗੀ ਗਰਦਾਨਕੇ ਨਾਮਧਾਰੀ ਹੈਡ ਕੁਆਟਰ ਭੈਣੀ ਸਾਹਿਬ ਤੇ ਪੁਲਿਸ ਚੋਂਕੀ ਤੈਨਾਤ ਕੀਤੀ ਗਈ। ਭੈਣੀ ਸਾਹਿਬ ਨੂੰ ਉਹ ਦਿਨ ਭੁਲਣ ਨਹੀਂ ਲਗੇ ਜਦੋਂ ਇਸਦੀਆਂ ਪਾਣੀ ਹਾਂਡੇ ਤਕਤਲਾਸ਼ੀਆਂ ਹੋਈਆਂ ਜਦੋਂ ਇਸਚੋਂ ਪ੍ਰਾਪਤ ਇਕ ਅਠੋਤਰੀਉਨੀਂ ਮਾਲਾ ੧੦੮ ਗੋਲੇ ਵਾਲੀ ਤੋਪ ਜਾਪਿਆ ਕਰਦੀ ਸੀ। ਇਹ ਵੀ ਅਭੁਲ ਯਾਦ ਹੈ ਕਿ ਗੁਰੂ ਅਤੇ ਸੇਵਕ, ਆਸ਼ਕ ਅਤੇ ਮਾਸ਼ੂਕ ਸਰਕਾਰਾਂ ਦੀਆਂ ਅਤਿਕਰੜੀਆਂ ਨਜ਼ਰਾਂ ਹੇਠ ਭੈਣੀ ਸਾਹਿਬ ਵਿਖੇ ਮਿਲ ਨਹੀਂ ਸਕਦੇ ਸਨ। ਇਥੋਂ ਦੇ ਪ੍ਰੀਤਮ ਨੂੰ ਆਪਣੇ ਪਿਆਰਿਆਂ ਲਈ ਕਈ ਬਹਾਨੇ ਘੜਕੇ ਦਰਸ਼ਨ ਦੇਣੇ ਲੈਣੇ ਪੈਂਦੇ ਸਨ। ਤੇ ੧੯੨੨ ਈ: ਤਕ ਜ਼ਾਲਿਮ ਪੁਲਿਸ ਅਧਿਕਾਰੀਆਂ ਹੇਠ ਪੁਲਿਸ ਚੌਂਕੀ ਏਥੇ ਕਾਇਮ ਰਹੀ।

ਇਸ ਪਿੰਡ ਨੇ ਵਡੇ ਭਰਾ ਦੀ ਜਲਾਵਤਨੀ ਤੋਂ ਬਾਦ ਛੋਟੇ ਨੂੰ, ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਜੋਤ ਦੇ ਜਾਮੇ ਵਿੱਚ ਰੂਪਮਾਨ ਹੁੰਦਾ ਡਿਠਾ। ਸਮੇਂ ਦੇ ਅਤਿ ਨਾਜ਼ਕ ਦੌਰ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਗਟ ਹੋਣ (ਚੇਤ ਸੁਦੀ ੩, ਬਿ: ੧੯੪੭) ਦੀਆਂ ਵਧਾਈਆਂ ਵੀ ਭੈਣੀ ਸਾਹਿਬ ਦੇ ਹਿਸੇ ਹੀ ਆਈਆਂ ਅਤੇ ਇਨ੍ਹਾਂ ਵਧਾਈਆਂ ਤੋਂ ੧੬ ਸਾਲ ਪਿਛੋਂ ਸ੍ਰੀ ਭੈਣੀ ਸਾਹਿਬ ਨੇ ਫੇਰ ਉਸ ਵਿਛੋੜੇ ਨੂੰ ਬੁਰੀਤਰ੍ਹਾਂ ਅਨੁਭਵ ਕੀਤਾ ਜਿਸਦੇ ਅਵੱਲੀ ਤਰ੍ਹਾਂ ਦੇ ਜ਼ਖਮ ਇਸਨੇ ਇਸਤੋਂ ੩੫ ਸਾਲ ਪਹਿਲਾਂ ਖਾਧੇ ਸਨ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪਣੇ ਕਾਰਜ ਦੀ ਸੌਂਪਣਾ ਆਪਣੇ ਪਿਆਰੇ ਤੇ ਸਯੋਗ ਵਡੇਰੇ ਸਪੁਤ੍ਰ ਨੂੰ ਕਰਕੇ (ਜੇਠ ਵਦੀ ਦਸਵੀਂ ੧੯੬੩ ਬਿ:) ਆਪ ਨਿਜਅਨੰਦ ਵਿਚ ਲੀਨ ਹੋ ਗਏ।

ਤੇ ਫੇਰ ਇਸ ਭੈਣੀ ਸਾਹਿਬ ਨੇ ਹਰ ਦਿਨ ਮਹਾਨ ਸ਼ਾਨਾਂ ਨਾਲ ਚੜ੍ਹਦਾ ਤਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਾਪ ਨੇ ਭੈਣੀ ਸਾਹਿਬ ਦੀ ਬੰਦ ਖਲਾਸ ਕਰਵਾਈ, ਚੌਂਕੀਆਂ ਉਠਵਾਈਆਂ, ਸਿਖੀ ਨੂੰ ਸੁਖਾਲਾ ਸਾਹ ਦਿਤਾ, ਰਾਜਸੀ ਲੀਡਰਾਂ ਨੂੰ ਸ੍ਰੀ ਭੈਣੀ ਸਾਹਿਬ ਦੀ ਉਚਤਾ ਤੇ ਪਵਿਤ੍ਰਤਾ ਯਕੀਨ ਕਰਵਾਈ। ਏਥੇ ਅੱਜ ਦੇ ਭਾਰਤ-ਪ੍ਰਧਾਨ ਪੰਡਿਤ ਰਾਜਿੰਦਰ ਪਰਸ਼ਾਦ

ਆਏ। ਜਵਾਹਰ ਲਾਲ ਪੰਡਿਤ ਜੀ ਨੇ ਧਾਰਮਿਕ ਤੇ ਰਾਜਸੀ, ਸਾਵੀਂ ਮਹਾਨਤਾ ਰਖਣ ਵਾਲੇ ਤੀਰਥ ਦੀ ਯਾਤਰਾ ਕੀਤੀ। ਏਥੇ ਹਵਨਾਂ, ਯੱਗਾਂ ਪਾਠਾਂ ਦੇ ਪਰਵਾਹ ਚਲੇ। ਏਥੇ ਗੁਰਮਤ ਸੰਗੀਤ ਦੇ ਮੁਕਾਬਲੇ ਹੋਏ। ਏਥੇ ਖਹਿ ਖਹਿ ਮਰਦੀਆਂ ਸਿਖ ਸੰਪਰਦਾਵਾਂ ਨੂੰ ਪੁਰ ਅਮਨ ਮਿਲ ਜੀਉਣ ਦੇ ਫਾਰਮੂਲੇ ਦਿਦੇ ਗਏ। ਏਥੇ ਗਊ ਪਾਲਕਾਂ ਦੇ ਹੌਂਸਲੇ ਵਧਾਏ ਗਏ ਤੇ ਏਥੇ ਉਹ ਮੌਜ-ਭੰਡਾਰ ਖੁਲੇ ਜਿਨ੍ਹਾਂ ਦੀਆਂ ਯਾਦਾਂ ਹਰ ਨਾਮਧਾਰੀ ਤੇ ਹਰ ਉਸਨੂੰ ਕਦੇ ਨਹੀਂ ਭੁਲਣਗੀਆਂ ਜੋ ਕਦੇ ਪਿਆਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇਤਰਾਂ ਦੀ ਮਾਰ ਖਾ ਗਿਆ ਹੈ। ਉਹ ਸੱਚਾ ਮਾਲੀ ਜਿਸਨੇ ਸਿਖ-ਫੁਲਵਾੜੀ ਨੂੰ ਪੂਰੇ ਪ੪ ਸਾਲ ਪਾਣੀ ਦਿਤਾ ਵਿਗਸਾਇਆ ਤੇ ਵਧਾਇਆ, ਇਕ ਦਿਨ ਆਪਣੀ ਫੁਲਵਾੜੀ ਵਿੱਚ ਹੀ ਛਪਨ ਛੋਤ ਹੋ ਗਿਆ। ੨੧-੨੨ ਅਗਸਤ ੧੯੫੯ (੫-੬ ਭਾਦਰੋਂ) ਦੀ ਰਾਤ ਦੇ ਬਾਰਾਂ ਵਜੇ ਜਿਵੇਂ ਉਸਨੇ ਆਪਣੇ ਪ੍ਰਾਣ ਦੇਹ ਤੋਂ ਜੁਦਾ ਕੀਤੇ, ਇਹ ਉਹ ਹੀ ਕੌਤਕਾਂ ਦਾ ਮਾਲਕ ਜਾਣਦਾ ਹੈ– ਪਰ ਭੈਣੀ ਸਾਹਿਬ ਨੇ ਇਸਤੋਂ ਵਧ ਦੁਖਦਾਈ ਦਿਹਾੜਾ ਕਦ ਵੇਖਿਆ ਸੀ! ਚੁਰੰਜਾ ਸਾਲ ਜਿਸ ਪਾਤਸ਼ਾਹ ਦੀ ਪਾਤਸ਼ਾਹੀ ਵਿੱਚ ਮੌਜ ਬਹਾਰ ਦੇ ਗੁਜ਼ਾਰੇ ਸਨ, ਉਸਨੂੰ ਇਸਤਰਾਂ ਚੁਪ ਕੀਤੇ ਸਦੀਵੀ ਵਿਦਾ ਲੈਂਦਿਆਂ ਭੈਣੀ ਸਾਹਿਬ ਲਈ ਤਕਣਾ ਅਤਿ ਅਸਹਿ ਸੀ– ਪਰ ਇਸਨੇ ਧੰਨ ਭਾਗ ਵੀ ਆਪਣੇ ਸਮਝੇ ਕਿ ਉਸਦੇ ਪ੍ਰੀਤਮ ਨੇ ਦੇਸਾਂ ਪਰਦੇਸਾਂ ਵਿਚ ਨਾਮ ਬਾਣੀ ਦਾ ਚਕਰ ਚਲਾਕੇ ਸਿਹਤ-ਕਮਜ਼ੋਰੀ ਦੇ ਬਹਾਨੇ ਮੰਡੀ (ਹਿਮਾਂਚਲ ਪਰਦੇਸ਼) ਵਿਚ ਦੋ ਮਹੀਨੇ ਗੁਜ਼ਾਰਕੇ ਅੰਤ ਉਸਦੀ ਮਹਾਨਤਾ ਨੂੰ ਦੋਰ ਵਧਾਇਆ। ਜਿਸ ਥਾਂ ਦੇ ਪੌਣ ਪਾਣੀ ਨੇ ਪਰਗਟ ਕੀਤਾ ਸੀ ਓਸੇ ਥਾਂ ਦੇ ਪੌਣ-ਪਾਣੀ ਨੂੰ ਮੁੜ-ਮਿਲਣੀ ਦਾ ਸਮਾ ਦਿਤਾ।

ਭੈਣੀ ਸਾਹਿਬ ਨੇ ੧੦੨ ਸਾਲਾਂ ਦੇ ਧਾਰਮਿਕ ਤੇ ਰਾਜਸੀ ਉਤਰਾਂ ਚੜ੍ਹਾ ਜੋ ਆਪਣੇ ਜੀਵਨ ਵਿੱਚ ਵੇਖੇ, ਉਸ ਵਿਚ ਤਿੰਨ ਘਟਨਾਵਾਂ ਉਹ ਸਨ, ਜਿਨ੍ਹਾਂ ਵਿਚ ਉਸਨੇ ਆਪਣੀਆਂ ਗਲੀਆਂ ਦੀਆਂ ਕੰਧਾਂ ਅਤੇ ਕਖ ਤਕ ਰੋਂਦੇ ਵੇਖੇ, ਮਨੁਖ ਪਸ਼ੂ ਪੰਛੀਆਂ ਦੀ ਤਾਂ ਗੱਲ ਹੀ ਕੀ।

ਪ੍ਰੰਤੂ ਇਸ ਤੀਰਥਾਂ ਦੇ ਤੀਰਥ ਨੇ ਇਸ ਦੁਖਾਂਤ ਤੋਂ ਪਿਛੋਂ ਮਹਾਂ ਸੁਖ ਨੂੰ ਵੀ ਪੂਰੀ ਗੰਭੀਰਤਾ ਨਾਲ ਅਨੁਭਵ ਕੀਤਾ। ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਦੁਲਾਰੇ ਨਾਮਧਾਰੀਆਂ ਨੇ ਭਜਨ-ਬਾਣੀ ਦੇ ਬਾਦਸ਼ਾਹ ਸਤਿਗੁਰੂ ਲਈ ਇਕ ਹਜ਼ਾਰ ਦੇ ਲਗ ਭਗ ਸਧਾਰਨ ਪਾਠਾਂ ਦੇ ਭੋਗ ਪੈਂਦੇ ਤਕੇ। ਸਾਰੀਆਂ ਸੰਪਰਦਾਵਾਂ ਦੇ ਮੁਖੀਆਂ, ਸਾਰੀਆਂ ਸਿਆਸੀ ਪਾਰਟੀਆਂ ਦੇ ਆਗੂਆਂ, ਰਾਜੇ ਮਹਾਰਾਜਿਆਂ, ਸੰਤਾਂ ਮਹੰਤਾਂ, ਗੁਣੀਆਂ ਗਿਆਨੀਆਂ, ਦਾਨੀਆਂ ਮਾਨੀਆਂ ਦਾ ਅਜੋੜ ਇਕੱਠ ਆਪਣੀ ਸਾਦਾ ਧਰਤੀ ਦੇ ਸਟੇਜ ਤੇ ਤਕਿਆ– ਤੇ ਉਸ ਵੇਲੇ ਸ੍ਰੀ ਭੈਣੀ ਸਾਹਿਬ ਦੇ ਬਿਰਹਾ ਅਥਰੂ ਖੁਸ਼ੀਆਂ ਦੀ ਕਿਲਕਾਰ ਵਿਚ ਬਦਲ ਗਏ ਜਦੋਂ ਇਕ ਲਖ ਤੋਂ ਵਧ ਲੋਕਾਂ ਦੀ ਹਾਜ਼ਰੀ ਸਾਹਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪ੍ਰਥਮ ਸਪੁਤ੍ਰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ ਦੇ ਅਨਿੰਨ ਸੇਵਕ ਤੇ ਆਤਮ ਸਪਰਸ਼ੀ ਭਾਈ ਵਜ਼ੀਰ ਸਿੰਘ ਜੀ ਹਥੀਂ ਸਮੁਚੇ ਨਾਮਧਾਰੀ ਪੰਥ ਨੇ ਇਕ ਖਦਰ ਦੀ ਦਸਤਾਰ ਭੇਟ ਕਰਕੇ ਅਗੋਂ ਲਈ ਉਸਨੂੰ ਆਪਣਾ ਸਤਿਗੁਰੂ ਪਰਵਾਨ ਕਰ ਲਿਆ ਸੀ। ਇਸ ਦਿਨ ਦੀ ਮਹਾਨਤਾ ਧਾਰਮਿਕ ਇਤਹਾਸ ਵਿਚ ਅਮਰ ਹੋਕੇ ਰਹੇਗੀ ਜਦੋਂ ਇਕ ਪਰਤਾਪ ਸੂਰਜ ਦਾ ਅਸਤ ਸੀ ਤੇ ਦੂਜੇ ਪਰਤਾਪੀ ਸੂਰਜ ਦਾ ਝਲਕਾਰਾ ਅਖਾਂ ਸਾਂਹਵੇ ਸੀ।

ਸ੍ਰੀ ਭੈਣੀ ਸਾਹਿਬ ਹੀ ਉਹ ਮਹਾਨ ਤੀਰਥ ਹੈ ਜਿਸਨੂੰ ਇਹ ਦੋਵੇਂ ਦੁਰਲਭ ਨਜ਼ਾਰੇ- ਦੁਖ ਸੁਖ ਦਾ ਸੁਮੇਲ ਤੇ ਸੁਭਾਵਕ ਸਰਬ ਧਰਮ ਤੇ ਸਰਬ ਨੀਤਕ ਸੰਮੇਲਨ– ਤਕਣ ਦਾ ਸੋਭਾਗ ਪ੍ਰਾਪਤ ਹੋਇਆ। ਹੁਣ ਅਸੀਂ ਵਿਸਥਾਰ ਨਾਲ ਉਹ

ਰੀਪੋਰਟ ਪੇਸ਼ ਕਰਾਂਗੇ ਜਿਸਦੀ ਭੂਮਿਕਾ ਦੇ ਤੌਰਤੇ ਅਸਾਂ ਆਪਣੇ ਤੀਰਥਾਂ ਦੇ ਤੀਰਥ ਦੇ ਇਤਹਾਸ ਨੂੰ ਦੁਹਰਾਇਆ ਹੈ।

## ਪਹਿਲੇ ੧੯ ਦਿਨ–

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੫–੬ ਭਾਦਰੋਂ ੨੦੧੬ ਦੀ ਰਾਤੇ ਪੂਰੇ ਬਾਰਾਂ ਵਜੇ ਆਪਣੇ ਸਵਾਸਾਂ ਦਾ ਅੰਤ ਕੀਤਾ। ਏਸ ਸਮੇਂ ਆਪ ਦੀ ਆਗਿਆ ਅਨੁਸਾਰ ਅਰੰਭ ਕੀਤੇ ਗਏ ਬਾਣੀ ਪਰਯੋਗ ਨੂੰ ੧੦ ਦਿਨ ਹੋ ਚੁਕੇ ਸਨ। ਕਰੀਬ ਦੋ ਸੌ ਨਾਮਧਾਰੀ ਸਿੰਘ ਸਵਾ ਲੱਖ ਪਾਠਾਂ ਦੀ ਸਮਾਪਤੀ ਵਿਚ ਭਾਗ ਲੈਣ ਲਈ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਦੇ ਦੋਵੇਂ ਸਾਹਿਬ ਜ਼ਾਦੇ ਦੋਵੇਂ ਨੂਹਾਂ ਅਤੇ ਦੋਵੇਂ ਪੋਤਰੇ ਇਸ ਸਮੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਜੀ ਦੇ ਸਰੀਰ ਦਾ ਧਿਆਨ ਰਖਣ ਤੇ ਹੋਰ ਪ੍ਰਬੰਧ ਲਈ ਮੌਜੂਦ ਸਨ।

ਜਿਵੇਂ ਕਿ ਪਾਠਕਾਂ ਨੂੰ ਪਤਾ ਹੀ ਹੈ ਸਚੇ ਪਾਤਸ਼ਾਹ ਜੀ ਮਗਰਲੇ ਸਾਲ ਤੋਂ ਹੀ ਸਰੀਰ ਕਰਕੇ ਕਈ ਵੇਰ ਡਿਗੂੰ-ਡਿਗੂੰ ਹੋਏ ਸਨ, ਪ੍ਰੰਤੂ ਉਹਨਾਂ ਦੇ ਅੰਦਰਲੀ ਸ਼ਕਤੀ ਉਹਨਾਂ ਨੂੰ ਕੁਝ ਜਰੂਰੀ ਸਮਿਆਂ ਲਈ ਕਾਇਮ ਰਖੀ ਆ ਰਹੀ ਸੀ–ਅੰਤ ਸਮੇਂ ਤੋਂ ਕੁਝ ਮਹੀਨੇ ਪਹਿਲਾਂ ਇਕ ਅਜੇਹੀ ਸਰਕਾਰੀ ਸਾ ਸ਼ ਰਚੀ ਗਈ ਸੀ ਜਿਸਦਾ ਮਕਸਦ ਹਰ ਤਰਾਂ ਸਤਿਗੁਰੂ ਜੀ ਨੂੰ ਕਚਹਿਰੀ ਵਿਚ ਪੇਸ਼ ਕਰਨ ਦਾ ਸੀ। ਸਚੇ ਪਾਤਸ਼ਾਹ ਇਹਨਾਂ ਕੂੜ–ਕਚਹਿਰੀਆਂ ਨੂੰ ਕਦੇ ਪਸੰਦ ਨਹੀਂ ਕਰਦੇ ਰਹੇ। ਉਹਨਾਂ ਨੇ ਆਪਣੀ ਅਖੀਂ ਕਈ ਅਜੇਹੇ ਕੇਸ ਵੇਖੇ ਸਨ ਜਿਨਾਂ ਵਿਚ ਨਿਰਦੋਸ਼ ਫਾਹੇ ਲਗਦੇ ਤੇ ਦੋਸ਼ੀ ਬਰੀ ਹੋਏ ਸਨ। ਧੜਾ, ਪਹੁੰਚ ਤੇ ਵਕਾਰ ਸਾਡੀਆਂ ਕਚਹਿਰੀਆਂ ਨੂੰ ਸਚਾਈ ਤਕ ਪਹੁੰਚਣ ਤੇ ਵੀ 'ਕੁਝ ਹੋਰ' ਕਰਨ ਨੂੰ ਵੰਗਾਰਦਾ ਰਹਿੰਦਾ ਹੈ। ਸੋ ਸ੍ਰੀ ਸਤਿਗੁਰੂ ਜੀ ੨੨ ਅਗਸਤ ਦੀ ਰਾਤੇ ਆਪਣੇ ਪੂਰਬ ਸਤਿਗੁਰੂਆਂ ਦੇ ਪੂਰਨਿਆਂ ਤੇ ਚਲਦੇ ਦੇਹਾਂਤ ਕਰ ਗਏ। ਬਿਮਾਰੀਆਂ ਉਹਨਾਂ ਦੀਆਂ ਬੇ–ਨਾਵੀਆਂ ਸਨ, ਕੋਈ ਡਾਕਟਰ ਨਾਮ ਨਹੀਂ ਧਰ ਸਕਿਆ। ਜੇ ਅਜ ਕਿਸੇ ਨੇ ਕਿਸੇ ਬਿਮਾਰੀ ਦਾ ਨਾਮ ਲਿਆ ਹੈ ਤਾਂ ਕੱਲ ਨੂੰ ਉਸਦੇ ਲਛਣ ਉਕਾ ਹੀ ਪਰਗਟ ਨਹੀਂ ਹੋਏ।

ਸਤਿਗੁਰੂ ਜੀ ਦੇ ਨਿਕਟ ਦਾ ਸਾਰਾ ਹਲਕਾ ਇਸ ਗਲ ਤੇ ਇਕ ਜ਼ਬਾਨ ਹੈ ਕਿ ਸਚੇ ਪਾਤਸ਼ਾਹ ੨੪ ਅਗਸਤ ਦੀ ਇੰਤਜ਼ਾਰ ਕੀਤਾ ਕਰਦੇ ਸਨ–ਇਸ ਦਿਨ ਆਪ ਲਈ ਜਾਂ ਕਚਹਿਰੀ ਪਹੁੰਚ ਦੀ ਤਾਰੀਖ ਨਿਕਲਣੀ ਸੀ ਜਾਂ ਕਮਿਸ਼ਨ ਦੀ ਪਹੁੰਚ ਇਹਨਾਂ ਪਾਸ ਹੋਣੀ ਸੀ। ਆਪ ਕਿਹਾ ਕਰਦੇ ਸਨ–''ਕੋਈ ਗੱਲ ਨਹੀਂ ੨੪ ਅਗਸਤ ਨੂੰ ਤਾਂ ਆ ਲੈਣ ਦਿਓ, ਫੇਰ ਪਤਾ ਲਗ ਜਾਵੇਗਾ ਕਿ ਕਮਿਸ਼ਨ ਸਾਡੇ ਪਾਸ ਆਉਂਦਾ ਹੈ ਕਿ ਅਸੀਂ ਕਮਿਸ਼ਨ ਪਾਸ ਜਾਂਦੇ ਹਾਂ।''

ਰਾਜਸੀ ਦਬਾਉ ਦੀ ਕੋਸ਼ਸ਼ ਸੀ ਕਿ ਸਤਿਗੁਰੂ ਜੀ ਉਸ ਧੜੇ ਅਗੇ ਝੁਕਣ ਜਿਸਦੀ ਨੀਤੀ ਨੂੰ ਉਹ ਪਰਵਾਣਦੇ ਨਹੀਂ, ਪ੍ਰੰਤੂ ਸਤਿਗੁਰੂ ਜੀ ਅਡਿਗ ਤੇ ਅਡੋਲ, ਬਹੁਤ ਕੁਝ ਸੁਣਦੇ ਘੋਖਦੇ ਜੀਵਨ ਬਾਜ਼ੀ ਦੀ ਆਖਰੀ ਨਰਦ ਪੁਗਾਣ ਦੇ ਜਤਨ ਵਿਚ ਸਨ।

ਸਤਿਗੁਰੂ ਜੀ ਦੇ ਸਰੀਰਕ ਓਹਲੇ ਦੀ ਖਬਰ ਨੇ ਦੇਸ਼ਾਂ ਪਰਦੇਸ਼ਾਂ ਵਿਚ ਸੋਗ–ਸਫਾਂ ਵਿਛਾ ਦਿਤੀਆਂ ਤੇ ਜਿਸ ਦੁਖ ਨਾਲ ਪੰਜਾਬ ਨੇ ਇਸ ਘਾਟੇ ਨੂੰ ਅਨੁਭਵ ਕੀਤਾ ਹੈ ਉਸਦੀਆਂ ਕਹਾਣੀਆਂ ਪੰਜਾਬ ਦੇ ਸਾਰੇ ਅਖਬਾਰ ਬਿਆਨ ਕਰ ਚੁਕੇ ਹਨ ਤੇ ਘੜੀ ਮੁੜੀ ਉਸਦਾ ਪ੍ਰਗਟਾਵਾ ੨੫ ਭਾਦਰੋਂ ਨੂੰ (੧੦ ਸਤੰਬਰ ੧੯੫੯) ਹਜ਼ਾਰਾਂ ਲੋਕਾਂ ਦੇ ਇਕੱਠ ਸਾਹਵੇਂ ਦੇਸ਼ ਦੇ ਰਾਜਸੀ ਤੇ ਧਾਰਮਿਕ ਨੇਤਾਵਾਂ ਨੇ ਕੀਤਾ।

ਪਰ ਨਾਮਧਾਰੀਆਂ ਲਈ ਤਾਂ ਸਤਿਗੁਰੂ ਜੀ ਦਾ ਦੇਹ–ਤਿਆਗ ਆਕਾਸ਼ ਪਾਟਣ ਤੁਲ



ਮਹੰਤ ਹਾਕਮ ਸਿੰਘ ਜੀ ਨਿਰਮਲੇ ਮਹਾਤਮਾ ਸ਼ਰਧਾਂਜਲੀ ਭੇਟ ਕਰ ਰਹੇ ਹਨ



ਕਵੀ ਦਰਬਾਰ ਸ੍ਰੀ ਰਣਬੀਰ ਜੀ 'ਮਿਲਾਪ' ਦੀ ਪਰਧਾਨਗੀ ਹੇਠ ਖਾਨਗਾਜ਼ੀ ਕਾਬਲੀ ਕਵਿਤਾ ਸੁਣਾ ਰਹੇ ਹਨ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਦਰਸ਼ਨ













ਸੀ । ਸਰਕਾਰੀ ਧਕੇ, ਕਾਂਗਰਸ ਪਾਰਟੀ ਦੀ ਬੇਰੁਖੀ, ਬੇਪਰਵਾਹੀ, ਝੂਠੇ ਮੁਕੱਦਮੇ, ਟੋਝੀਆਂ ਸਾਜ਼ਸ਼ਾਂ ਤੇ ਘੋਰ ਕਲਿਜੁਗ ਦਾ ਜ਼ਮਾਨਾ ਜਦੋਂ ਘਰ ਘਰ ਵਿਚ ਫੁਟ ਦੀ ਪਰਧਾਨਤਾ ਹੈ, ਸਿਖ ਸਿਖਾਂ ਨਾਲ ਲੜ ਰਹੇ ਹਨ ਅਕਾਲੀ ਦੂੰਹ ਧੜਿਆਂ ਵਿਚ ਵੰਡੇ ਜਾਕੇ ਕੇਸੋ ਕੇਸੀ ਹੋ ਰਹੇ ਹਨ— ਗਰੰਥ ਸਾਹਿਬ ਦੀਆਂ ਬੀੜਾਂ ਤੇ ਰੌਲੇ ਹਨ, ਸਰਕਾਰੀ ਪਾਰਟੀ ਆਪੋ ਵਿਚਦੀ ਛਿਤਰੀਂ ਦਾਲ ਵੰਡ ਰਹੀ ਹੈ, ਹਾਕਮ ਧੜਾ ਬੇ ਪਰਵਾਹ ਟਬਰ ਪਰਵਰੀ ਰਿਸ਼ਵਤ ਖੋਰੀ, ਭ੍ਰਸ਼ਟਾਚਾਰ, ਸਫਾਰਸ਼ਾਂ ਦੇ ਅਧੀਨ ਮਨ ਮੰਨੀ ਕਰ ਰਿਹਾ ਹੈ, ਅਜੇਹੇ ਸਮੇਂ ਸਾਨੂੰ ਬੜੇ ਗੰਭੀਰ-ਧੀਰ, ਸਚੇ ਸੁਚੇ, ਖਾੜਕੂ ਅਤੇ ਅਝੁਕ ਆਗੂ ਦੀ ਜ਼ਰੂਰਤਸੀ ਜਿਸਨੂੰ ਸਾਰੀਆਂ ਪਾਰਟੀਆਂ, ਸਾਰੇ ਧੜੇ, ਸਾਰੇ ਧਰਮ ਪਰਸਪਰ ਮਿਲਣ ਦਾ ਵਸੀਲਾ ਸਮਝ ਸਕਣ, ਜਿਹੜਾ ਹਿੰਦੂ ਸਿਖਾਂ ਦੀ ਡੂੰਘੀ ਕੌੜਤਣ ਸਮੇਂ ਵੀ ਸਭ ਨੂੰ ਇਕਠਿਆਂ ਬਹਾ ਸਕੇ ਤੇ ਸਾਂਝੇ ਸ਼ਬਦ ਕਹਿਕੇ ਠੰਡ ਵਰਤਾ ਸਕੇ। ਖਾਸ ਕਰ ਨਾਮਧਾਰੀਆਂ ਨੂੰ ਇਸ ਖ਼ਬਰ ਨੇ ਡਾਢਾ ਮਾਯੂਸ ਤੇ ਪਰੇਸ਼ਾਨ ਕਰ ਰਖਿਆ ਸੀ-ਕਿਸੇ ਦਾ ਧਿਆਨ ਵੀ ਇਸ ਪਾਸੇ ਨਾ ਗਿਆ ਕਿ ਸ੍ਰੀ ਸਤਿਗੁਰੂ ਜੀ ਦੇ ਦੋ ਚੰਦ ਸੂਰਜ ਸਮਾਨ ਸਪੁਤ੍ਰ ਮੌਜੂਦ ਹਨ ਜਿਨਾਂ ੩੫-੪੦ ਸਾਲ ਤਕ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿਕੇ ਸਿਖਿਆ ਪਾਈ ਹੈ ਤੇ ਉਹਨਾਂ ਦੀ ਰੂਹ ਦੀ ਤੜਪ ਨੂੰ ਜਿਨਾਂ ਭਲੀ ਭਾਂਤ ਸਮਝਿਆ ਹੈ।

ਸਤਿਗੁਰੂ ਜੀ ਦੇ ਅੰਤਮ-ਦਰਸ਼ਨਾਂ ਦੀ ਸਿਕ ਨਾਲ ਲੁਛਦੇ ਨਾਮਧਾਰੀ ਦੇਸ਼ ਦੇ ਕੋਨੇ ੨ ਵਿਚੋਂ ਸ੍ਰੀ ਭੈਣੀ ਸਾਹਿਬ ਲਈ ਚੱਲ ਪਏ-ਜਦੋਂ ਵੀ ਕਿਸੇ ਨੂੰ ਖਬਰ ਲਗੀ ਓਦੋਂ ਹੀ ਉਹ ਪ੍ਰਾਪਤ ਸਵਾਰੀ ਦੀ ਮਦਦ ਨਾਲ ਸ੍ਰੀ ਭੈਣੀ ਸਾਹਿਬ ਪਹੁੰਚਾ। ਸਿਆਮ. ਬਰਮਾ, ਮਲਾਇਆ ਅਫ਼ਰੀਕਾ ਆਦਿ ਦੇਸ਼ਾਂ ਦੇ ਵਸਨੀਕ ਵੀ, ਕਈ ਤੁਾਂ ਏਨੇ ਬਿਰਹ ਕੁਠੇ ਸਾਬਤ ਹੋਏ ਕਿ ਹਜ਼ਾਰਾਂ ਰੁਪੈ ਹਵਾਈ ਸਫਰ ਦੇ ਖਰਚ ਕਰਕੇ ਨਾਮਧਾਰੀ ਕੇਂਦਰ ਵਿਖੇ ਪਹੁੰਚ ਪਏ। ਸਰੀਰ-ਅੰਤ ਤੋਂ ਲੈਕੇ ਭੋਗ ਤਕ ਰੋਜ਼ਾਨਾਂ ਹੀ ਹਜ਼ਾਰਾਂ ਆਦਮੀ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਲਈ ਆਏ, ਭਾਵੇਂ ਸ੍ਰੀ ਸਤਿਗੁਰੂ ਜੀ ਦਾ ਦੇਹ-ਸਸਕਾਰ ੨੩ ਅਗਸਤ ਸ਼ਾਮ ਦੇ ਛੇ ਵਜੇ ਕਰ ਹੀ ਦਿਤਾ ਗਿਆ ਸੀ।

ਪੰਜ ਹਜ਼ਾਰ ਤੋਂ ਵਧ ਨਾਮਧਾਰੀਆਂ ਤੇ ਦੂਜੇ ਗੁਰੂ ਪਿਆਰਿਆਂ ਦਾ ਇਕੱਠ ਸਚੇ ਪਾਤਸ਼ਾਹ ਦੀ ਅਰਥੀ ਸਮੇ ਨਾਲ ਸੀ। ਸਫੈਦ ਬਸਤਰਾਂ ਨਾਲ ਸਜੀ ਅਰਥੀ ਫੁਲਾਂ ਨਾਲ ਕੱਜੀ ਹਜ਼ਾਰਾਂ ਪਰੇਮੀਆਂ ਦੀ ਸ਼ਰਧਾ ਛੁਹ ਨਾਲ ਛੁਹੀਂਦੀ ਸ੍ਰੀ ਭੈਣੀ ਸਾਹਿਬ ਦੀ ਅੰਤਮ-ਯਾਤਰਾ ਕਰਦੀ ਸਸਕਾਰ ਸਥਾਨ ਵਿਖੇ ਆ ਗਈ । ਚੰਦਨ-ਚਿਖਾ ਤੇ ਸਤਿਗੁਰੂ ਜੀ ਦੀ ਪ੍ਰਾਣ ਹੀਨ ਦੇਹ ਨੂੰ ਰਖਕੇ ਸੰਗਤ ਪਰੇਮ-ਵਿਆਕੁਲ ਪਾਸ ਬੈਠ ਗਈ । ਸ੍ਰੀ ਠਾਕਰ ਦਲੀਪ ਸਿੰਘ ਜੀ, (ਸਤਿਗੁਰੂ ਜੀ ਦੇ ਘਣ ਪਿਆਰੇ ਪੋਤਰੇ) ਨੇ ਆਪਣੇ ਗੁਰੂ ਦਾਦਾ ਦੀ ਦੇਹ ਦਾ ਸਸਕਾਰ ਕਰਨ ਲਈ ਅਗਨੀ ਭੇਟ ਕੀਤੀ। ਸਾਧ ਸੰਗਤ ਨੇ ਦੁਖੀ ਹਿਰਦੇ ਨਾਲ ਪ੍ਰਤਾਪੀ ਸਤਿਗੁਰੂ ਨੂੰ ਅਗਨੀ ਵਿਚ ਅਗਨੀ ਰੂਪ ਹੁੰਦਿਆਂ ਤਕਿਆ।

ਪਰਮ ਪਿਤਾ ਦੇ ਅੰਤਲੇ ਦਿਨੀਂ ਜਿਨਾਂ ਗੁਰਮੁਖ ਗੁਰਸਿਖਾਂ ਨੇ ਲਗਾਤਾਰ ਸੇਵਾ ਕੀਤੀ ਉਹਨਾਂ ਦੇ ਨਾਮ ਏਹ ਹਨ :

ਸ੍ਰੀ ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ ਲਾਂਗਰੀ ਸੰਤ ਮੁਹਕਮ ਸਿੰਘ ਜੀ (ਜਮਸ਼ੇਰ) ਸੰਤ ਮੰਗਲ ਸਿੰਘ ਜੀ ਗਲੋਟੀ ਹੁਸ਼ਿਆਰ ਪੁਰੀ ਸੰਤ ਪਰੀਤਮ ਸਿੰਘ ਜੀ ਪੱਦੀ ਸੰਤ ਲਾਭ ਸਿੰਘ ਜੀ ਫਤੇ ਵਾਲ, ਸੰਤ ਗੁਰਬਖਸ਼ ਸਿੰਘ ਜੀ ਅਮਲੀ ਸ੍ਰੀ ਭੈਣੀ ਸਾਹਿਬ ਸੰਤ ਸਵਰਨ ਸਿੰਘ ਜੀ......... ਸੰਤ ਦਿਆਲ ਸਿੰਘ ਜੀ ਲੁਧਿਆਣਾ ਤੇ ਸੰਤ ਦੀਵਾਨ ਸਿੰਘ ਜੀ ਡਾਲਟਨ ਗੰਜ।

ਸਸਕਾਰ ਹੋ ਚੁਕਣ ਤਕ ਵੀ ਸੰਗਤਾਂ ਸ੍ਰੀ ਭੈਣੀ ਸਾਹਿਬ ਆਉਂਦੀਆਂ ਰਹੀਆਂ ਤੇ ਏਹ

ਆਵਾ ਜਾਈ ਮੇਲੇ ਦੇ ਅੰਤ ਤਕ ਰਹੀ।

੨੨ ਅਗਸਤ ਨੂੰ ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਵਲੋਂ ਐਲਾਨ ਕਰ ਦਿਤਾ ਗਿਆ ਸੀ ਕਿ ਨਾਮਧਾਰੀ ਪੰਥ ਦੇ ਅਗਲੇ ਮੁਖੀ ਵਾਰਸ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਥਾਪੇ ਗਏ ਹਨ–ਸਾਧ ਸੰਗਤ ਵਲੋਂ ਉਚੇਚਾ ਸਨਮਾਨ ਮੇਲੇ ਦੇ ਮੌਕੇ ਤੇ ਹੋ ਜਾਵੇਗਾ।

ਪਰ ਸੰਗਤਾਂ ਮੇਲੇ ਦੇ ਅੰਤ ਤਕ ਸ੍ਰੀ ਸਤਿਗੁਰੂ ਜੀ ਦੇ ਪਿਆਰ ਵੈਰਾਗ ਵਿਚ ਬਾਰ ੨ ਬਿਹ ਬਲ ਹੋਈਆਂ–ਹਰ ਕੋਈ ਇਕਦੂਜੇਨੂੰ ਮਿਲਕੇ ਦਿਲ ਦਾ ਦੁਖ ਬਿਆਨਦਾ ਸੀ।

## ਕੋਈ ਸ਼ੰਕਾ ਨਹੀਂ–

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਨਾਮਧਾਰੀਆਂ ਵਿੱਚ ਕਿਸੇ ਵਹਿਮ ਅਤੇ ਭਰਮ ਨੂੰ ਪੈਦਾ ਨਹੀਂ ਹੋਣ ਦਿਤਾ। ਆਪਦਾ ਵਿਸ਼ਵਾਸ ਭਜਨ ਬਾਣੀ ਵਿਚ ਏਡਾ ਅਟੱਲ ਸੀ– ਇੰਜ ਕਿਉਂ ਨਾ ਕਹੀਏ ਕਿ ਆਪ ਨਾਮ ਬਾਣੀ ਦੀ ਰੂਹ ਨੂੰ ਕਾਇਮ ਰਖਣ ਵਾਲੇ ਸੁਆਮੀ ਹੋਣ ਕਰਕੇ ਇਸਦੇ ਸਹੀ ਅਰਥਾਂ ਵਿੱਚ ਸੰਚਾਲਕ ਤੇ ਪਰਚਾਰਕ ਸਨ। ਗ੍ਰੰਥ ਸਾਹਿਬ ਦੇ ਅਰੰਭ ਅਤੇ ਭੋਗ ਪੈਣ ਬਾਬਤ ਵੀ ਨਾਮਧਾਰੀ ਮਰਯਾਦਾ ਵਿੱਚ ਕੋਈ ਸਮਾ ਮੁਕਰਰ ਨਹੀਂ। ਗੁਰਬਾਣੀ ਹਰ ਸਮੇਂ ਪਵਿਤਰ ਤੇ ਸ਼ੁਧ ਹੈ, ਨਾਮਧਾਰੀਆਂ ਵਿਚ ਏਹ ਅਸੂਲ ਪ੍ਰਚਲਤ ਹੈ। ਏਸੇਤਰਾਂ ਜਨਮ ਮਰਨ ਦੀਆਂ ਰਸਮਾਂ ਵੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਰਹਿੰਦੀਆਂ ਸਨ, ਲੋਕਾਚਾਰੀ ਦੀ ਮਜਬੂਰੀ ਹੇਠ ਨਹੀਂ। ਨਾਮਧਾਰੀ ਆਪਣੇ ਮਿਤ੍ਰ ਪਿਆਰੇ, ਧੀ-ਪੁਤ੍ਰ, ਪਤੀ ਪਤਨੀ, ਭੈਣ ਭਰਾ ਦੇ ਵਿਛੋੜੇ ਸਮੇਂ ਰੋਂਦੇ ਕੁਰਲਾਂਦੇ ਨਹੀਂ, ਭਾਵੇਂ ਉਹਨਾਂ ਦਾ ਪਿਆਰ ਬੀਤ ਚੁਕੇ ਪ੍ਰਾਣੀ ਲਈ ਅਥਰੂ ਵਗਾਣ ਲਈ ਕਈ ਵਾਰ ਬੇਬਸ ਕਰ ਦਿੰਦਾ ਹੈ। ਸ੍ਰੀ ਸਤਿਗੁਰੂ ਜੀ ਦਾ ਪਿਆਰ ਨਾਮਧਾਰੀ ਹਿਰਦਿਆਂ ਵਿਚ ਕਿਸੇ ਵੀ ਆਪਣੇ ਜੰਮੇ-ਜਣੇ ਜਾਂ ਵਿਆਹੇ ਪਰਨਾਏ ਨਾਲੋਂ ਅਗੇ ਵਧਵਾਂ ਸੀ। ਜਿਨ੍ਹਾਂ ਆਪਣੇ ਇਕਲੌਤੇ ਪੁਤਰਾਂ ਨੂੰ ਢੋਲਕ ਛੈਣੇ ਵਜਾਕੇ ਆਪ ਸ਼ਬਦ ਪੜ੍ਹਦਿਆਂ ਸਸਕਾਰਿਆ– ਗੁਰੂ ਪਿਆਰ ਨੇ ਉਹਨਾਂ ਦੀਆਂ ਅਖਾਂ ਵੀ ਤਰੋ ਤਰ ਕਰ ਦਿਤੀਆਂ। ਏਹ ਸਮਾਂ ਏਸ ਪਾਸਿਓਂ ਤਕਣ ਵਾਲਾ ਹੀ ਸੀ ਕਿ ਇਕ ਇਕੱਲੀ ਮੂਰਤੀ, ਗੁਰੂ ਮੂਰਤੀ ਨੇ ਕਿਵੇਂ ਸਾਰਿਆਂ ਵਿਚ ਆਪਣਾ ਪਿਆਰ ਸਿੰਜਿਆ ਹੋਇਆ ਸੀ– ਲਗਦਾ ਸੀ ਜਿਵੇਂ ਉਹ ਇਕੱਲਾ ਸਾਰਿਆਂ ਵਿੱਚ ਹੈ ਤੇ ਸਾਰੇ ਉਸ ਇਕੱਲੇ ਵਿਚ।

ਸਸਕਾਰ ਬਾਬਤ ਸਤਿਗੁਰੂ ਜੀ ਦੀ ਇਛਾ ਤਾਂ ਸਦਾ ਹੀ ਏਹ ਰਹੀ ਹੈ ਕਿ ਰਾਤ ਦੇ ਮੌਕੇ ਦੇਹ-ਤਿਆਗੀਆਂ ਨੂੰ ਸਵੇਰ ਸਾਰ ਸਸਕਾਰ ਦਿਤਾ ਜਾਵੇ, ਪ੍ਰੰਤੂ ਸਤਿਗੁਰੂ ਜੀ ਦੇ ਸਰੀਰ ਦਾ ਇਸ ਸੁਭਾਵਕਤਾ ਨਾਲ ਸਸਕਾਰਿਆ ਜਾਣਾ ਅਨੇਕਾਂ ਨਾਮਧਾਰੀਆਂ ਲਈ ਜ਼ਿੰਦਗੀ ਦਾ ਰੋਗ ਲਗਣ ਤੁਲ ਸੀ। ਪਿਆਰ ਤੇ ਸ਼ਰਧਾ ਦੇ ਹੜ੍ਹਾਂ ਨੇ ਏਸ ਸਮੇਂ ਦੇ ਪ੍ਰਬੰਧਕਾਂ ਦੀ ਕੋਈ ਪੇਸ਼ ਨਾ ਜਾਣ ਦਿਤੀ। ਅੰਤੋ ਸਾਧ ਸੰਗਤ ਦੇ ਪ੍ਰੇਮ ਤੇ ਆਵਾਜਾਈ ਵਲੋਂ ਬੇਪਰਵਾਹ ਹੋਕੇ ਹੀ ੬ ਭਾਦਰੋਂ ਸ਼ਾਮ ਦੇ ਛੇ ਵਜੇ ਸਸਕਾਰ ਕਿਰਿਆ ਕਰ ਦਿਤੀ ਗਈ।

ਦੂਜੀ ਰਸਮ ਮਿਰਤਕ ਬਾਬਤ ਚੌਥੇ ਦੀ ਕਹੀ ਜਾਂਦੀ ਹੈ। ਏਥੇ ਇਸਦੀ ਪਾਬੰਦੀ ਵੀ ਨਹੀਂ ਸੀ। ਪੰਜਵੇਂ ਦਿਨ ਸਵੇਰੇ (੨੭ ਅਗਸਤ ਮੁਤਾਬਕ ੧੧ ਭਾਦਰੋਂ ਵੀਰਵਾਰ) ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਵਲੋਂ, ਭਾਈ ਸਾਹਿਬ ਵਜ਼ੀਰ ਸਿੰਘ ਜੀ ਅਤੇ ਸੰਤ ਰਤਨ ਸਿੰਘ ਜੀ ਲਾਂਗਰੀ ਨੂੰ ਕਿਹਾ ਗਿਆ ਕਿ ਉਹ ਪਤਿਤ ਪਾਵਨ ਦੀਆਂ ਅਸਥੀਆਂ ਨੂੰ ਅਤੇ ਬਿਭੂਤ ਨੂੰ ਇਕਠਿਆਂ ਕਰਨ– ਪਰ ਉਹਨਾਂ ਦੇ ਦਿਲ ਸਤਿਗੁਰੂ ਜੀ ਦੇ ਓਹਲੇ ਨਾਲ ਹੌਲੇ ਪੈ ਚੁਕੇ ਸਨ, ਉਹਨਾਂ ਸਨਿਮਰ ਯਾਚਨਾ ਕੀਤੀ ਕਿ ਇਹ ਸੇਵਾ ਕਿਸੇ ਤਕੜੇ ਹਠੀ ਸੇਵਕ ਦੇ ਜ਼ਿਮੇ

ਲਾਈ ਜਾਵੇ। ਸੋ ਸੰਤ ਲਾਭ ਸਿੰਘ ਜੀ ਘੋੜਿਆਂ ਵਾਲਿਆਂ (ਫਤੇਵਾਲ) ਨੇ ਸਾਰੀ ਬਿਭੂਤ ਅਤੇ ਪੁਸ਼ਪ ਇਕਠੇ ਕੀਤੇ। ਉਪਰੰਤ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਮਹਾਰਾਜ ਬੀਰ ਸਿੰਘ ਜੀ ਠਾਕਰ ਦਲੀਪ ਸਿੰਘ ਜੀ ਸੰਤ ਮੁਹਕਮ ਸਿੰਘ ਜੀ ਪੰਡਿਤ ਗੋਪਾਲ ਸਿੰਘ ਜੀ ਮਿਸਤ੍ਰੀ ਰੰਡਾ ਸਿੰਘ ਜੀ ਦਿਲੀ ਅਤੇ ਸੰਤ ਲਾਭ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਹਜੂਰੀ ਕਾਰ ਰਾਹੀਂ ਬਿਭੂਤ ਆਦਿਕ ਲੈਜਾਕੇ ਨਹਿਰ ਸਰਹੰਦ ਵਿਚ ਨਾਮਧਾਰੀ ਡੇਰੇ ਦੇ ਨਜ਼ਦੀਕ ਚੰਡਿਆਂ ਵਾਲੀ ਕਿਸ਼ਤੀ (ਭਾਈ ਚੰਦੇ ਵਾਲੀ) ਬੇੜੀ ਤੇ ਸਵਾਰ ਹੋ, ੧੧। ਵਜੇ ਦੇ ਕਰੀਬ ਅਧ ਵਿਚਕਾਰ ਜਾਕੇ ਜਲ ਪਰ-ਵਾਹ ਕਰ ਦਿਤੀ।

ਪ੍ਰੰਤੂ ਅੰਗੀਠੇ ਵਾਲੀ ਜਗਹ ਨੂੰ ਕੁਝ ਦਿਨ ਲਈ ਦੁਆਲੇ ਲਕੜਾਂ ਗਡਕੇ ਸੁਰਖਿਅਤ ਕਰ ਲਿਆ ਗਿਆ ਤਾਕਿ ਦਰਸ਼ਕ ਉਸ ਜਗਹ ਦਾ ਠੀਕ ਜਾਇਜ਼ਾ ਲੈ ਸਕਣ ਜਿਥੇ ਸਤਿਗੁਰੂ ਜੀ ਸਸਕਾਰੇ ਗਏ।

ਤੀਜੀ ਮਿਰਤਕ-ਰਸਮਾਂ ਵਿੱਚ ਸਤ੍ਹਾਰੀਏ ਦੀ ਜ਼ਰੂਰੀ ਰਸਮ ਹੈ। ਏਥੇ ਵੀ ਲੋਕਾਚਾਰੀ ਨੂੰ ਮੁਖ ਨਹੀਂ ਰਖਿਆ ਗਿਆ। ਸਚੇ ਪਾਤਸ਼ਾਹ ਜੀ ਦੇ ਮੁਕਰਰ ਮੇਲੇ ਦੀਆਂ ਤਾਰੀਖਾਂ ਹੀ ਉਹਨਾਂ ਦੇ ਸਰੀਰ ਨਮਿਤ ਭੋਗ ਪਾਉਣ ਲਈ ਰਹਿਣ ਦਿਤੀਆਂ ਗਈਆਂ ਤੇ ਏਸਤਰਾਂ ਸਤਿਗੁਰੂ ਜੀ ਦੀ ਦੇਹ ਨਮਿਤ ਰਸਮੀਆਂ ਅੰਤਮ ਭੋਗ (੧੦ ਸਤੰਬਰ ਮੁਤਾਬਕ ੨੫ ਭਾਦਰੋਂ ਵੀਰਵਾਰ ਨੂੰ) ਪੂਰੇ ਵੀਹ ਦਿਨੀਂ ਪਾਏ ਗਏ।

ਏਸਤਰਾਂ ਬੇ ਰਸਮ ਸਤਿਗੁਰੂ ਜੀ ਦੀ ਸਾਰੀ ਅੰਤਮ ਕਿਰਿਆ ਕਿਸੇ ਦਿਨ-ਦਿਹਾਰ ਲਗਨ ਵਿਚਾਰ ਤੋਂ ਬਿਨਾਂ ਹੀ ਸੰਪੂਰਨ ਕੀਤੀ ਗਈ। ਕਿਸੇ ਨਾਮਧਾਰੀ ਨੂੰ ਇਕ ਪਲ ਲਈ ਵੀ ਏਹ ਸ਼ੰਕਾ ਨਹੀਂ ਉਠੀ ਕਿ ਆਹ ਰਸਮ ਇੰਜ ਕਿਉਂ ਤੇ ਫਲਾਣੇ ਵਕਤ ਤੇ ਕਿਉਂ ਨਾ ਕੀਤੀ ਗਈ। ਕਿਉਂਕਿ ਏਥੇ ਗੁਰਬਾਣੀ ਦਾ ਸਪਸ਼ਟ ਫਰਮਾਣ ਜ਼ਿੰਦਗੀ ਵਿਚ ਰਚਿਆ ਹੋਇਆ ਹੈ:

ਸਗਨ ਅਪਸਗਨ ਤਿਸ ਕਉ ਲਗੈ
ਜਿਸੁ ਚੀਤਿ ਨ ਆਵੈ।

## ਹਮਦਰਦੀ ਦਾ ਇਜ਼ਹਾਰ—

ਗੁਰ ਪਰਤਾਪ ਸੂਰਜ ਦੀਆਂ ਕਿਰਨਾਂ ਕਿੰਨੇ ਵਿਸ਼ਾਲ ਘੇਰੇ ਵਿਚ ਪਹੁੰਚੀਆਂ ਹੋਈਆਂ ਹਨ. ਇਸਦਾ ਅੰਦਾਜ਼ਾ ਸਾਨੂੰ ਸਾਧਾਰਨ ਪਾਠਕਾਂ ਨੂੰ ਤਾਂ ਕੀ ਖੁਦ ਸਚੇ ਪਾਤਸ਼ਾਹ ਜੀ ਦੇ ਉਤਮ ਸਪੁਤ੍ਰਾਂ ਨੂੰ ਵੀ ਨਹੀਂ ਸੀ। ਦੁਨੀਆਂ ਅਤੇ ਦੇਸ਼ ਦੇ ਜਿਨ੍ਹਾਂ ਕੋਨਿਆਂ ਤੋਂ ਜੋ ਲੋਕ, ਗੈਰ ਨਾਮਧਾਰੀ, ਆਕੇ ਸਤਿਗੁਰੂ ਜੀ ਦੇ ਪਿਆਰ ਦੀਆਂ ਸਾਖੀਆਂ ਕਰਦੇ ਰਹੇ, ਉਹਨਾਂ ਦੀ ਉਚੇਰੀ ਮਦਦ ਦੀਆਂ ਕਹਾ-ਣੀਆਂ ਸੁਣਾਂਦੇ ਰਹੇ, ਉਹਨਾਂ ਦੀ ਵਿਸ਼ਾਲਤਾ ਤੇ ਏਕੰਤਤਾ ਦੇ ਵਰਣਨ ਕਰਦੇ ਰਹੇ, ਇਸਨੂੰ ਸੁਣ ਸੁਣ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਤੇ ਮਹਾ-ਰਾਜ ਬੀਰ ਸਿੰਘ ਜੀ ਡਾਢੇ ਹੈਰਾਨ ਹੁੰਦੇ ਰਹੇ। ਮਾਲੂਮ ਨਹੀਂ ਸਤਿਗੁਰੂ ਜੀ ਨੇ ਆਪਣੇ ਚਰਨਾਂ ਦਾ ਆਸਰਾ ਕੇਹੋ ਜੇਹੇ ਤੇ ਕਿੰਨੇ ਲੋਕਾਂ ਨੂੰ ਦਿਤਾ ਹੋਇਆ ਸੀ। ਹਰ ਕੋਈ ਆਪਣੇ ਵੱਲ ਉਹਨਾਂ ਦੇ ਉਚੇਚੇ ਹਿਤ ਦੀਆਂ ਗੱਲਾਂ ਸੁਣਾ ਸੁਣਾ ਹੰਝੂ ਕੇਰ ਰਿਹਾ ਸੀ।

ਸਮਾਜ ਦੇ ਹਰ ਤਬਕੇ ਵਿਚੋਂ, ਸਿਖਾਂ ਹਿੰਦੂਆਂ ਦੇ ਵਖ ਵਖ ਫਿਰਕਿਆਂ ਵਿਚੋਂ, ਤਰ੍ਹਾਂ ਤਰ੍ਹਾਂ ਦੇ ਸਮਾਜ ਸੁਧਾਰਕਾਂ ਵਿਚੋਂ, ਮੁਖਤਲਿਫ਼ ਸਿਆਸੀ ਪਾਰਟੀਆਂ ਨਾਲ ਬਝੇ ਲੋਕਾਂ ਦੇ ਅਨੇਕਾਂ ਡੈਲੀਗੇਸ਼ਨ, ਅਤੇ ਨਾਲ ਲਗਦੇ ਪਿੰਡਾਂ ਤੋਂ ਲੈਕੇ ਦੂਰ ਦਰਾਜ਼ ਦੇ ਪਿੰਡਾਂ ਦੀਆਂ ਪੰਚਾਇਤਾਂ ਦੇ ਸਮੂਹ ਤਕ ਮਿਲਕੇ ਸਤਿਗੁਰੂ ਜੀ ਦੇ ਵਿਛੋੜੇ ਬਾਬਤ ਆਖਣ ਆਏ।

ਇਹਨੀਂ ਦਿਨੀਂ ਇਕ ਪਾਸੇ ਪਰਯੋਗ ਜਾਰੀ ਸੀ, ਦੂਜੇ ਪਾਸੇ ਆਉਣ ਵਾਲੇ ਮੇਲੇ ਦੀ ਤਿਆਰੀ ਕਰਨੀ ਸੀ ਤੀਜੇ ਪਾਸੇ ਹਮਦਰਦੀ ਦਾ ਇਜ਼ਹਾਰ ਕਰਨ ਵਾਲਿਆਂ ਨਾਲ ਦੋ ਘੜੀ

ਬੈਠਣਾ ਹੁੰਦਾ ਸੀ– ਇਹ ਸਾਰੀਆਂ ਜ਼ਿਮੇਵਾਰੀਆਂ ਜਿਵੇਂ ਸਾਡੇ ਦੋਹਾਂ ਮਹਾਰਾਜਾਂ ਨੇ ਨੇਪਰੇ ਚਾੜ੍ਹੀਆਂ, ਉਹਨਾਂ ਨੂੰ ਲਾ ਮਿਸਾਲ ਹੀ ਕਿਹਾ ਜਾ ਸਕਦਾ ਹੈ। ਵੇਖਣ ਨੂੰ ਭਾਵੇਂ ਮੌਕੇ ਤੇ ਹਜ਼ਾਰਾਂ ਸੇਵਾਦਾਰ ਸਨ ਪਰ ਹੁਕਮ ਬਿਨਾ ਪਤਾ ਫੁੱਲ ਨਹੀਂ ਸੀ ਸਕਦਾ। ਇਸ ਲਈ ਸਾਰਿਆਂ ਨੂੰ ਹੀ 'ਹੁਕਮ' ਦੀ ਜ਼ਰੂਰਤ ਹੋਇਆ ਹੀ ਕਰਦੀ ਸੀ। ਆਮ ਕਰਕੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਆਏ ਗਏ ਨਾਲ ਬੈਠਿਆ ਕਰਦੇ ਸਨ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਪ੍ਰਬੰਧ ਸਬੰਧੀ ਹੋਰ ਜ਼ਿਮੇਵਾਰੀਆਂ ਨਿਬਾਹੁਣ ਲਈ ਅਣਥਕ ਪਹੁੰਚ ਕੀਤਾ ਕਰਦੇ ਸਨ।

## ਹਜ਼ਾਰਾਂ ਪਤਰ, ਤਾਰਾਂ, ਮੁਖਲੇਖ ਤੇ ਪ੍ਰਸਤਾਵ

ਸ੍ਰੀ ਸਤਿਗੁਰੂ ਜੀ ਦੇ ਸੁਰਗਵਾਸ ਦੀ ਖਬਰ ਨੂੰ ਸੁਣਕੇ ਜਿਥੇ ਹਰ ਕੋਈ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਕੇ ਸ੍ਰੀ ਮਹਾਰਾਜ ਜੀ ਨਾਲ ਇਸ ਸੋਗ ਸਮੇਂ ਵਿਚ ਸ਼ਰੀਕ ਹੋਇਆ, ਓਥੇ ਅਨੇਕਾਂ ਐਸੇ ਵੀ ਲੋਕ ਸਨ ਜਿਨ੍ਹਾਂ ਨੂੰ ਥਾਵਾਂ ਦੀ ਅਤਿ ਦੀ ਦੂਰਾਈ, ਸਰਕਾਰੀ ਡਿਊਟੀਆਂ ਜਾਂ ਗਹਿਰੇ ਕਾਰੋਬਾਰੀ ਰੁਝੇਵੇਂ ਸਮੇਂ ਸਿਰ ਪਹੁੰਚਣ ਤੋਂ ਰੋਕੀ ਰਹੇ। ਅਜੇਹਿਆਂ ਸਜਣਾਂ, ਜਿਨ੍ਹਾਂ ਵਿੱਚ ਰਾਜ ਸਰਕਾਰਾਂ ਦੇ ਗਵਰਨਰ, ਮੰਤਰੀ, ਕਮਿਸ਼ਨਾਂ ਅਤੇ ਮਹਿਕਮਿਆਂ ਦੇ ਮੁਖੀ, ਐਮ. ਪੀਜ਼. ਐਮ. ਐਲ. ਏਜ਼, ਸੰਪਾਦਕ, ਰਾਜਨੀਤਕ ਲੀਡਰ ਤੇ ਹੋਰ ਪ੍ਰਮੁਖੀ ਵਿਅਕਤੀਆਂ ਸਨ, ਦੇ ਸੈਂਕੜੇ ਸ਼ੋਕ-ਤਾਰ ਪ੍ਰਾਪਤ ਹੋਏ ਤੇ ਹਜ਼ਾਰਾਂ ਦੀ ਤਾਦਾਦ ਵਿਚ ਸ਼ੋਕ ਪਤਰ ਦੋਹਾਂ ਮਹਾਰਾਜ ਜੀ ਨੂੰ ਪਹੁੰਚੇ। ਪਤਰ ਅੰਕਿਤ ਸ਼ਰਧਾ ਤੇ ਪਿਆਰ ਦੇ ਫੁਲ ਜੇ ਨੋਟ ਕਰਨ ਲਗੀਏ ਤਾਂ ਵਖਰਾ ਪੁਸਤਕ ਤਿਆਰ ਹੋ ਜਾਵੇਗਾ। ਜੇ ਸਾਨੂੰ ਸਮੇ ਨੇ ਆਗਿਆ ਦਿਤੀ ਤਾਂ ਅਸੀਂ ਕੁਝ ਜਰੂਰੀ ਤਾਰਾਂ ਜਾਂ ਪਤਰ ਪਰਕਾਸ਼ਤ ਕਰਾਂਗੇ।

ਦੂਜੇ ਪਾਸੇ ਦੇਸ਼ ਦੀਆਂ ਅਖਬਾਰਾਂ ਨੇ ਆਮ ਕਰਕੇ ਪ੍ਰੰਤੂ ਪੰਜਾਬ ਦੇ ਸਮੂਹ ਅਖਬਾਰਾਂ ਨੇ ਖਬਰਾਂ ਪਰਕਾਸ਼ਤ ਕਰਨ ਤੋਂ ਬਿਨਾਂ ਸ਼ਰਧਾ ਦੇ ਫੁਲ ਆਪਣੇ ਕਾਲਮਾਂ ਵਿਚ ਭੇਟ ਕੀਤੇ. ਉਹਨਾਂ ਦਾ ਪ੍ਰਕਾਸ਼ਤ ਕਰਨਾ ਤਾਂ ਅਤਿ ਜ਼ਰੂਰੀ ਹੈ– ਅਸੀਂ ਜਤਨ ਕਰਾਂਗੇ ਕਿ ਇਸ ਰੀਪੋਟ ਤੋਂ ਪਿਛੋਂ ਉਹ ਆਰਟੀਕਲ ਪ੍ਰਕਾਸ਼ਤ ਕੀਤੇ ਜਾਣ।

ਏਸੇ ਤਰਾਂ ਦੇਸ਼ ਭਰ ਦੀਆਂ ਰਾਜਨੀਤਕ ਤੇ ਸਮਾਜਕ ਸੰਸਥਾਵਾਂ ਨੇ ਸਤਿਗੁਰੂ ਜੀ ਦੇ ਨਿਧਨ ਤੇ ਸੋਕ ਪ੍ਰਸਤਾਵ ਪਾਸ ਕੀਤੇ– ਜਿਨ੍ਹਾਂ ਵਿਚ ਸਤਿਗੁਰੂ ਜੀ ਦੇ ਸੁਰਗਵਾਸ ਨੂੰ ਦੇਸ਼ ਲਈ ਇਕ ਨਾ ਪੂਰਾ ਹੋਣ ਵਾਲਾ ਘਾਟਾ ਤਸਲੀਮ ਕੀਤਾ। ਅਸੀਂ ਜਤਨ ਕਰਾਂਗੇ ਕਿ ਇਸ ਰੀਪੋਰਟ ਦੇ ਅੰਤ ਉਤੇ ਕੁਝ ਕੁ ਉਹ ਪ੍ਰਸਤਾਵ ਵੀ ਦੇਈਏ।

## ਧੰਨ ਸਾਇੰਸ !

ਸ੍ਰੀ ਸਤਿਗੁਰੂ ਜੀ ਦੇ ਪਰਲੋਕ ਪਿਆਨੇ ਉਪਰੰਤ ਸ਼ਾਮ ਦੇ ਲਗ ਭਗ ਹਰ ਦੀਵਾਨ ਵਿਚ ਨਿਤਨੇਮ ਕਰਨ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਦੇ ਪਵਿਤ੍ਰ ਮੁਖਾਰ ਬਿੰਦ ਚੋਂ ਉਚਾਰੇ ਹੋਏ ਵਾਕ ਟੇਪ ਰੀਕਾਰਡ ਮਸ਼ੀਨ ਦੁਆਰਾ ਸੁਣਾਏ ਜਾਂਦੇ ਰਹੇ। ਇਹ ਸੇਵਾ ਆਪ ਸ੍ਰੀ ਮਹਾਰਾਜ ਬੀਰ ਸਿੰਘ ਜੀ ਕੀਤਾ ਕਰਦੇ। ਸ੍ਰੀ ਸਤਿਗੁਰੂ ਜੀ ਨੇ ਮਗਰਲੇ ੧੦–੧੫ ਸਾਲ ਤੋਂ ਵਖ ਵਖ ਹੋਲਿਆਂ-ਮੇਲਿਆਂ ਵਿਚ ਸੰਗਤ ਦੇ ਨਾਮ ਜੋ ਆਦੇਸ਼ ਜਾਰੀ ਕੀਤੇ ਉਹ ਸਭ ਦੇ ਸਭ ਸ੍ਰੀ ਮਹਾਰਾਜ ਜੀ ਦੀ ਸੰਭਾਲ ਵਿਚ ਹਨ। ਧਰਮ, ਗਊ ਪਾਲਨ, ਪੰਥਕ ਏਕਤਾ ਨਾਮ ਬਾਣੀ ਦੀ ਮਹਤਤਾ, ਸਤਿਗੁਰੂ ਰਾਮ ਸਿੰਘ ਜੀ ਦੀ ਮੁੜ–ਵਤਨ–ਫੇਰੀ, ਪਰਚਲਤ ਸਿਆਸਤ, ਜੰਗ, ਅਮਨ ਆਜ਼ਾਦੀ ਉਤੇ ਜੋ ਜੋ ਮਤ ਸਤਿਗੁਰੂ ਜੀ ਨੇ ਵਿਅਕਤ ਕੀਤਾ ਅੱਜ ਸਾਇੰਸ ਦੀ ਕਿਰਪਾ ਸਦਕਾ ਟੇਪ ਰੀਕਾਰਡ ਹੋਇਆ ਮਿਲ ਸਕਦਾ ਹੈ। ਸਿਆਮ ਵਿਚ ਵਸਦੇ ਨਾਮਧਾਰੀਆਂ ਦਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ

ਨਾਲ ਅਗਾਧ ਪਰੇਮ ਸੀ, ਓੜਕਾਂ ਦੀ ਸ਼ਰਧਾ ਸੀ, ਉਹਨਾਂ ਹਰ ਦਰਸ਼ਨ ਸਮੇਂ ਆਪ ਦੇ ਫਰਮਾਨ ਰੀਕਾਰਡ ਕਰਵਾਕੇ ਰਖ ਲਏ–ਏਸੇ ਤਰ੍ਹਾਂ ਅਫਰੀਕਾ ਵਿਚ ਵੀ ਗੁਰਸਿਖ–ਫੁਲਵਾੜੀ ਜਿਉਂ ਜਿਉਂ ਖਿੜ ਮਹਿਕੀ ਤਿਉਂ ਤਿਉਂ ਸਤਿ-ਗੁਰ ਬਚਨਾਂ ਨੂੰ ਪੂਰੀ ਤਰ੍ਹਾਂ ਰੀਕਾਰਡ ਕੀਤਾ ਗਿਆ। ਅਫਰੀਕਾ ਵਾਲਿਆਂ ਕੁਛ ਰੀਲਾਂ ਸ੍ਰੀ ਮਹਾਰਾਜ ਜੀ ਦੀ ਸੇਵਾ ਵਿਚ ਭੇਟਾ ਵੀ ਕੀਤੀਆਂ ਹਨ।

ਦਰਸ਼ਨ ਪਿਆਸੀਆਂ ਰੂਹਾਂ ਨੂੰ ਭਾਵੇਂ ਹੁਣ ਦੀਨ ਦਿਆਲ ਸਤਿਗੁਰੂ ਜੀ ਦੇ ਪਰਤੱਖ ਦਰ-ਸ਼ਨ ਨਹੀਂ ਸਨ ਹੋ ਰਹੇ ਪਰ ਸਰਵਣਾਂ ਰਾਹੀਂ ਉਹ ਸਤਿਗੁਰੂ ਜੀ ਦੀ ਖੜਕਵੀਂ ਰੰਗੀਨ, ਸੁਰੀਲੀ, ਤੇ ਖਰੀ ਆਵਾਜ਼ ਨੂੰ ਸੁਣਕੇ ਆਪਣੇ ਹਿਰਦਿਆਂ ਤੇ ਅੰਕਤ ਕਰ ਰਹੀਆਂ ਸਨ।

ਇੰਜ ਲਗਦਾ ਜਿਵੇਂ ਸ਼ਾਮ ਦੇ ਨਿਤਨੇਮ ਤੋਂ ਪਹਿਲੋਂ ਸਚਮੁਚ ਸ੍ਰੀ ਸਤਿਗੁਰੂ ਜੀ ਸੰਗਤਾਂ ਨੂੰ ਉਪਦੇਸ਼ ਰਹੇ ਹਨ, ਓਹੋ ਅਵਾਜ਼ ਓਹੋ ਲਟਕ, ਓਹੋ ਸ਼ਬਦ ਪਰਵਾਹ, ਓਹੋ ਨਿਡਰਤਾ, ਓਹੋ ਟੋਨ. ਓਹੋ ਤਰਸ ਤੇ ਪਿਆਰ ਆਪਣੀਆਂ ਸੰਗਤਾਂ ਤੇ ਤਮਾਮ ਮਨੁਖੀ ਸਮਾਜ ਲਈ। ਟੇਪ ਰੀਕਾਰਡ ਮਸ਼ੀਨ ਨੇ ਨਾਮਧਾਰੀਆਂ ਨੂੰ ਆਪਣੇ ਪਿਆਰੇ ਦੇ ਸਦੀਵੀ ਵਿਛੋੜੇ ਤੋਂ ਬਾਦ ਵੀ ਉਸਦੀ ਅਵਾਜ਼ ਨੂੰ ਜਿਵੇਂ ਸੰਭਾਲ ਕੇ ਦੇ ਦਿਤਾ ਹੈ, ਇਸਤੋਂ ਆਮ ਨਾਮਧਾਰੀ ਸਾਇੰਸ ਦੀ ਪਹੁੰਚ ਨੂੰ ਧੰਨਤਾ ਦੇ ਰਹੇ ਸਨ ਤੇ ਵਡਿਆ ਰਹੇ ਸਨ ਕਿਉਂਕਿ ਗੁਰਬਾਣੀ ਦਾ ਕਥਨ ਹੈ :

ਮੇਰੇ ਹਰ ਪ੍ਰੀਤਮ ਕੀ ਕੋਈ ਬਾਤ ਸੁਣਾਵੈ
ਸੋ ਭਾਈ ਸੋ ਮੇਰਾ ਵੀਰ।

ਤੇ ਟੇਪ ਰੀਕਾਰਡਿੰਗ ਮਸ਼ੀਨ ਤਾਂ ਹੂ-ਬ-ਹੂ ਓਹੋ ਅਵਾਜ਼ ਸਾਡੇ ਪੇਸ਼ ਕਰ ਰਹੀ ਸੀ ਜਿਸਨੂੰ ਅਸੀਂ ਕਈ ਦਹਾਕੇ ਸਾਲਾਂ ਤੋਂ ਸੁਣ ਸੁਣ ਝੂਮਦੇ ਰਹੇ ਸਾਂ ਤੇ ਅੱਜ ਤੋਂ ਜਦੋਂ ਸਤਿਗੁਰੂ ਜੀ ਦੇ ਪਵਿਤਰ ਦੀਦਾਰੇ ਮੁੜ ਨਸੀਬ ਹੋਣ ਦਾ ਸੁਆਲ ਹੀ ਨਹੀਂ ਉਠਦਾ ਓਦੋਂ ਆਪ ਦੀ ਸ਼ੁਧ ਤੇ ਓਹ ਪਿਆਰੀ ਅਵਾਜ਼ ਜਦ ਜਦ ਵੀ ਅਸੀਂ ਸੁਣਾਂਗੇ ਸਾਨੂੰ ਸਾਇੰਸ ਦੀ ਇਸ ਸੇਵਾ ਦੇ ਸਦਕੇ ਜਾਣਾ ਹੀ ਪਵੇਗਾ।

## ਸ੍ਰੀ ਮਹਾਰਾਜ ਬੀਰ ਸਿੰਘ ਜੀ–

ਦੀਨ ਬੰਧੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਦੋਹਾਂ ਸਪੁਤ੍ਰਾਂ ਵਿੱਚ ਜੋ ਗੁਣ ਸਮਾ-ਜਿਕ, ਰਾਜਨੀਤਕ ਤੇ ਰੂਹਾਨੀਅਤ ਦੇ ਭਰੇ ਹਨ ਉਹਨਾਂ ਦਾ ਵਿਸਥਾਰ ਕੀਤਿਆਂ ਪੁਸਤਕ ਬਣ ਸਕਦੀ ਹੈ। ਪਰ ਉਹਨਾਂ ਨੇ ਜਿਸ ਸਬਰ, ਸਿਦਕ, ਸੰਜਮ, ਧਰਮ ਪਰਾਇਣਤਾ, ਸਾਦਗੀ ਤੇ ਕੰਮ ਦੀ ਲਗਨ ਦੀ ਕਿਰਪਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਕੀਤੀ ਹੈ ਉਸਦੀ ਮਿਸਾਲ ਮਿਲਣੀ ਸੰਭਵ ਨਹੀਂ।

ਆਪਨੂੰ ਮੁਢ ਤੋਂ ਹੀ ਮਾਲੂਮ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ-ਅਵਸਾਨ ਪਿਛੋਂ ਪੰਥ ਦੀ ਸੰਭਾਲ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਜ਼ਿਮੇ ਲੱਗ ਜਾਣੀ ਹੈ– ਆਪਣੇ ਕਦੇ ਇਸ ਮਹਾਨ ਉਚਤਾ ਵਲ ਅੱਖ ਭਰਕੇ ਨਹੀਂ ਤਕਿਆ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਨੂੰ ਸਿਰ ਮਥੇ ਤੇ ਖਿੜੇ ਦਿਲ ਮੰਨਣਾ ਆਪ ਦਾ ਮੁਢ ਤੋਂ ਸੁਭਾਉ ਬਣ ਗਿਆ ਸੀ। ਸ੍ਰੀ ਜੀ ਨੂੰ ਪਤਾ ਸੀ ਕਿ ਪੰਥ ਸੰਭਾਲ ਦੀ ਡਿਉਟੀ ਜਿਥੇ ਮਹਾਨ ਉਚਤਾ ਦੀ ਲਖਾਇਕ ਹੈ ਓਥੇ ਸੈਂਕੜੇ ਪੇਚੀਦਾ ਜ਼ਿਮੇ-ਵਾਰੀਆਂ ਗਲ ਪਾਉਣ ਵਾਲੀ ਤੇ ਕਈ ਵੇਰ ਫੌਰਤ ਫੈਸਲਾ ਦੇਣ ਵਾਸਤੇ ਵੀ ਮਹਾਂ ਕਰੜੀ ਹੈ। ਜਦੋਂ ੨੨ ਅਗਸਤ (੬ ਭਾਦਰੋਂ) ਨੂੰ ਸ੍ਰੀ ਮਹਾ-ਰਾਜ ਜਗਜੀਤ ਸਿੰਘ ਜੀ ਸਬੰਧੀ ਸਤਿਗੁਰੂ ਜੀ ਜੀ ਦੀ ਇਛਾ ਦਾ ਐਲਾਨ ਸ੍ਰੀ ਚਕ੍ਰਵਰਤੀ ਜੀ ਵਲੋਂ ਕੀਤਾ ਗਿਆ– ਹਜ਼ੂਰ ਨੇ ਖਿੜੇ ਮਥੇ ਇਸਨੂੰ ਪਰਵਾਨ ਕੀਤਾ ਤੇ ਓਸੇ ਦਿਨ ਤੋਂ ਹੀ ਆਪਣੇ ਆਪਣੇ ਵਡੇ ਭਾਈ, ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਲਈ ਉਚੇਚੇ ਸਤਿਕਾਰ ਦਾ ਧਿਆਨ

ਰਖਣਾ ਸ਼ੁਰੂ ਕਰ ਦਿਤਾ। ਇਸ ਦਿਨ ਤੋਂ ਆਪਨੇ ਕਦੇ ਵੀ ਆਪਦੇ ਬਰਾਬਰ ਬੈਠਣ ਦਾ ਖਿਆਲ ਨਹੀਂ ਕੀਤਾ। ਆਪ ਸੰਗਤ ਨਾਲ ਹਮੇਸ਼ਾਂ ਸਫ਼ ਜਾਂ ਸਾਧਾਰਨ ਕਪੜੇ ਤੇ ਹੀ ਬੈਠੇ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਚੇਚਾ ਆਪ ਆਸਣ ਵਿਛਾਕੇ ਬੈਠਾਣਾ। ਮੈਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਵਕਤ ਦੇ ਜ਼ਿਮੇਵਾਰ ਦਾ ਡਾਢਾ ਸਤਿਕਾਰ ਤੇ ਅੰਦਰੋਂ ਪਿਆਰ ਤੇ ਸ਼ਰਧਾ ਨਾਲ ਸਿਰ ਝੁਕਾਂਦਿਆਂ ਕਈ ਵੇਰ ਡਿਠਾ ਹੈ। ਸਤਿਗੁਰੂ ਜੀ ਦੇ ਸਰੀਰ-ਅੰਤ ਤੋਂ ਤੀਜੇ ਦਿਨ ਪਿਛੋਂ ਹੀ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੇ ਭਰੇ ਗਲੇ ਨਾਲ ਤੇ ਸਜਲ ਨੇਤਰਾਂ ਨਾਲ ਮੈਨੂੰ ਸੰਬੋਧਨ ਕਰਦਿਆਂ ਕਿਹਾ ਸੀ— ਕਵੀ ਜੀ, ਕੀ ਕਰਾਂ ਸਤਿਗੁਰਾਂ ਦਾ ਹੁਕਮ, ਸਾਧ ਸੰਗਤ ਦੀ ਇਛਾ ਤੇ ਸਮੇਂ ਦੀਆਂ ਲੋੜਾਂ ਨੂੰ ਮੁਖ ਰਖਕੇ ਮੈਂ ਇਸ ਪੰਡ ਦਾ ਭਾਰ ਚੁਕਣ ਲਈ ਮਜਬੂਰ ਹਾਂ, ਨਹੀਂ ਤਾਂ ਜਿਸ ਭਾਈ ਨਾਲ ਰਲਕੇ ਖਾਂਦਾ, ਰਲਕੇ ਉਠਦਾ ਬੈਠਦਾ ਤੇ ਰਲਕੇ ਸਾਰੀਆਂ ਜ਼ਿਮੇਵਾਰੀਆਂ ਨਿਬਾਂਹਦਾ ਰਿਹਾ ਹਾਂ ਅੱਜ ਉਸਨੂੰ ਆਪਣੇ ਲਈ ਉਚੇਚੇ ਆਸਣ ਵਿਛਾਂਦਾ ਅਤੇ ਆਪ ਭੁੰਜੇ ਬੈਠਦਾ ਵੇਖਕੇ ਮੇਰਾ ਹਿਰਦਾ ਪਾਟ ਪਾਟ ਪੈਂਦਾ ਹੈ। ਜੀ ਕਰਦਾ ਹੈ ਇਹਨਾਂ ਸਭ ਵਡਿਆਈਆਂ ਨੂੰ ਤੇ ਉਚ ਪਦਵੀ ਨੂੰ ਤਿਆਗਕੇ ਆਪਣੇ ਛੋਟੇ ਭਾਈ ਨੂੰ ਆਖਾਂ, ਤੇਰਾ ਇਸਤਰਾਂ ਮੇਰੇ ਸਤਿਕਾਰ ਅਧੀਨ ਰਹਿਣਾਂ ਮੈਨੂੰ ਕਿਸੇਤਰਾਂ ਵੀ ਪਰਵਾਨ ਨਹੀਂ। ਤੇਰੇ ਪਿਆਰ ਤੋਂ ਮੇਰਾ ਜਹਾਨ ਵਿਰਵਾ ਨਹੀਂ ਰਹਿਣਾ ਚਾਹੀਦਾ।

ਸਤਿਗੁਰੂ ਜੀ ਦੇ ਭੋਗ-ਮੇਲੇ ਬਾਬਤ ਆਮ ਤੌਰ ਤੇ ਪੰਜਾਹ ਹਜ਼ਾਰ ਦੀ ਹਾਜ਼ਰੀ ਦੀ ਸੰਭਾਵਨਾ ਸੀ। ਸ੍ਰੀ ਸਤਿਗੁਰੂ ਜੀ ਦੇ ਹੁੰਦਿਆਂ ਦੋਹਾਂ ਰਾਮ-ਲਛਮਣ ਭਰਾਵਾਂ ਨੇ ਕਦੇ ਏਨੀ ਚਿੰਤਾ ਨਹੀਂ ਕੀਤੀ ਸੀ। ਸਾਧ ਸੰਗਤ ਦੀ ਮਿਲਵਰਤੋਂ ਲੈਕੇ ਦਿਨ ਰਾਤ ਕੰਮ ਕਰਦੇ ਰਹਿੰਦੇ, ਹਸਦੇ ਖੇਡਦੇ ਸਭ ਕੰਮ ਨਜਿਠੀ ਜਾਂਦੇ ਤੇ ਰਾਤ ਨੂੰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਆਪਣੇ ਕੰਮ ਦੀ ਰੀਪੋਰਟ ਪੇਸ਼ ਕਰਦੇ, ਆਪਣੀਆਂ ਔਕੜਾਂ ਦਸਦੇ, ਨਵੇਂ ਮਸ਼ਵਰੇ ਲੈਂਦੇ ਤੇ ਸਵੇਰੇ ਫਿਰ ਫਰਜ਼ਾਂ ਨੂੰ ਸਰੰ-ਜਾਮ ਦੇਣ ਲਈ ਡਟ ਜਾਂਦੇ— ਪਰ ਇਸ ਵਾਰ ਸਿਹਰ-ਸਤਿਗੁਰੂ ਜੀ ਦਾ ਸਾਇਆ ਸਿਰ ਤੋਂ ਉਠ ਚੁਕਾ ਸੀ। ਉਹਨਾਂ ਦੀ ਥਾਂ ਸ੍ਰੀ ਮਹਾਰਾਜ ਵਡਿਆਂ ਸੰਭਾਲ ਲਈ ਸੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਮੁਖ ਪ੍ਰਬੰਧਕ ਦੇ ਤੌਰ ਤੇ ਇਕਲੇ ਰਹਿ ਗਏ ਸਨ। ਪਰ ਸਦਕੇ ਜਾਈਏ ਮਹਾਰਾਜ ਨਿਕਿਆਂ ਦੇ ਜਿਨ੍ਹਾਂ ਨੇ ਆਪਣੇ ਸੁਖ-ਆਰਾਮ ਭੁਖ-ਤੇਹ ਦੀ ਕਖ ਪਰਵਾਹ ਨਾ ਕਰਦਿਆਂ ਆਪਣੇ ਕੁਝ ਗੇਣਵੇਂ ਸਾਥੀਆਂ ਸ੍ਰ. ਅਵਤਾਰ ਸਿੰਘ ਜੀ ਕਰੀ-ਵਾਲਾ, ਸ੍ਰ. ਹਰੀ ਸਿੰਘ ਜੀ ਕਰੀਵਾਲਾ, ਸ੍ਰ. ਚੰਨਣ ਸਿੰਘ ਜੀ ਥਰਾਜੀਏ, ਸ੍ਰ. ਕਿਰਪਾਲ ਸਿੰਘ ਜੀ ਨਾਰਲੀ, ਸੰਤ ਨਥਾ ਸਿੰਘ ਜੀ ਹਮਾਊਂ ਖੇੜਾ, ਸ੍ਰ. ਬਸੰਤ ਸਿੰਘ ਜੀ ਬਾਜਵਾ ਸੰਤ ਨਗਰ ਆਦਿਕ ਨਾਲ ਦਿਨ ਰਾਤ ਇਕ ਕਰਕੇ ਸਾਰੇ ਮੇਲੇ ਦਾ ਪ੍ਰਬੰਧ ਕੀਤਾ। ਜਿਸ ਮੇਲੇ ਦੀ ਵਧ ਤੋਂ ਵਧ ਹਾਜ਼ਰੀ ਪੰਜਾਹ ਹਜ਼ਾਰ ਹੋਣੀ ਕਿਆਸੀ ਗਈ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਰਤਾਪ ਨੇ ਉਸਨੂੰ ਇਕ ਲੱਖ ਤੋਂ ਵਧ ਤਕ ਪਹੁੰਚਾ ਦਿਤਾ।

ਪੰਜਾਬ ਦੇ ਅਖਬਾਰ ਆਮ ਕਰਕੇ ਆਪ-ਣੀਆਂ ਆਪਣੀਆਂ ਸਿਆਸੀ ਕਾਨਫਰੰਸਾਂ ਦੀ ਹਾਜ਼ਰੀ ਵਧਾ ਚੜ੍ਹਾਕੇ ਬਿਆਨਦੇ ਹਨ ਤੇ ਮੁਖਾ-ਲਫ ਅਖਬਾਰਾਂ ਵਾਲੇ ਈਰਖਾ ਕਾਰਨ ਘਟ ਤੋਂ ਘਟ ਲਿਖਣ ਦੀ ਕੋਸ਼ਸ਼ ਕਰਦੇ ਹਨ— ਪ੍ਰੰਤੂ ਸਤਿ-ਗੁਰੂ ਜੀ ਦੇ ਭੋਗ ਮੇਲੇ ਤੇ ਨਵੇਂ ਸਤਿਗੁਰੂ ਜੀ ਦੀ ਦਸਤਾਰ ਬੰਦੀ ਸਮੇਂ ਦੀ ਹਾਜ਼ਰੀ ਸਾਰਿਆਂ ਅਖਬਾਰਾਂ ਨੇ ਇਕ ਜ਼ਬਾਨ ਹੋਕੇ ਇਕ ਲਖ ਜਾਂ ਇਸਤੋਂ ਵਧੀਕ ਤਸਦੀਕ ਕੀਤੀ ਹੈ। ਅਤੇ ਇਸ ਹਾਜ਼ਰੀ ਦੀ ਸੰਭਾਲ ਦੀ ਸਭ ਤੋਂ ਬਾਹਲੀ ਕ੍ਰਿਤਗਯਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਰਤਾਪ ਦੀ ਅਦਾ ਕਰਨੀ ਚਾਹੀਦੀ ਹੈ, ਪਰ ਉਹਨਾਂ ਤੋਂ ਉਤਰਕੇ ਸ੍ਰੀ ਮਹਾਰਾਜ ਜਗਜੀਤ

ਸਿੰਘ ਜੀ ਦੀਰਾਹਨੁਮਾਈਹੇਠਕਲੇਸ੍ਰੀਮਹਾਰਾਜਬੀਰ ਸਿੰਘ ਜੀ ਦੇ ਸਿਰ ਜੋ ਜ਼ਿਮੇਵਾਰੀਆਂ ਸਨ ਜਿਵੇਂ ਉਹਨਾਂ ਹਸਦਿਆਂ ਮੁਸਕਾਂਦਿਆਂ ਨਿਭਾਈਆਂ ਉਹ ਵੀ ਮਹਾਨ ਧਨਤਾ ਦੇ ਯੋਗ ਹਨ।

ਸ੍ਰੀ ਮਹਾਰਾਜ ਬੀਰਸਿੰਘਜੀ ਨੇ ਇਸ ਸਮਾਗਮ ਉਤੇ ਕਈ ਐਲਾਨ ਆਪ ਮਾਈਕ ਦੇ ਸਾਹਮਣੇ ਆਕੇ ਕੀਤੇ, ਜ਼ਰੂਰੀ ਹਦਾਇਤਾਂ ਦਿਤੀਆਂ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣ ਟੇਪ ਰੀਕਾਰਡ ਰਾਹੀਂ ਸੁਣਾਣ ਤੋਂ ਪਹਿਲੋਂ ਆਪ ਉਹਨਾਂ ਦੀ ਭੂਮਿਕਾ ਬਿਆਨ ਕੀਤੀ। ਸਰੋਤਿਆਂ ਨੂੰ ਆਪਦੇ ਮੁਖੋਂ ਨਿਕਲੇ ਲਫਜ਼ਾਂ ਵਿਚੋਂ ਗੁਰ ਸਿਖੀ ਦੀ ਸਪਿਰਟ, ਸਤਿਗੁਰੂ ਜੀ ਨਾਲ ਪ੍ਰੇਮ, ਨਾਮਧਾਰੀ ਪੰਥ ਦੀ ਏਕਤਾ ਦੀ ਚਾਹ ਅਤੇ ਸਚੇ ਧਰਮ ਦੀ ਉਮੰਗ, ਬਾਰ ਬਾਰ ਉਘੜਦੀ ਪ੍ਰਤੀਤ ਦਿੰਦੀ ਸੀ ਤੇ ਆਸ ਬਝਦੀ ਸੀ ਕਿ ਜੇ 'ਦੋਨੋ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰ ਆਪ ਮੁਖੋਂ ਪਰਕਾਸੇ।'' ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਲਈ ਸਹੀ ਸੀ ਤਾਂ ਘਟ ਹੁਣ ਵੀ ਨਹੀਂ। ਮਹਾਰਾਜ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਇਕੋ ਮੁਖ ਦੇ ਦੋ ਨੈਣ ਹਨ।

ਦੋਵੇਂ ਪਾਸੇ ਧਿਆਨ ਯੋਗ ਹਨ— ਇਕ ਪਾਸੇ ਸਬਰ, ਸੰਤੋਖ, ਸ਼ੁਕਰ, ਸ਼ਰਧਾ ਤੇ ਪ੍ਰਸੰਨਤਾ ਕਾਇਮ ਰਖਣਾ ਵਡੇ ਭ੍ਰਾਤਾ ਦੇ ਗੱਦੀ-ਨਸ਼ੀਨ ਹੁੰਦਿਆਂ ਦੂਜੇ ਪਾਸੇ ਸਤਿਗੁਰੂ ਜੀ ਨਮਿਤ ਪਾਠ-ਭੋਗਾਂ ਅਤੇ ਮਹਾਨ ਦਸਤਾਰ ਬੰਦੀ ਦੀ ਤਿਆਰੀ ਦੇ ਮੇਲੇ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਪੂਰੇ ਉਤਸ਼ਾਹ ਨਾਲ ਕੰਮ ਕਰਨਾ। ਇਹ ਮਹਾਨਤਾ ਕਿਸੇ ਵਰਿਆਮ ਮਨੁਖ ਵਿਚ ਹੀ ਆ ਸਕਦੀ ਹੈ ਇਹ ਕਿਸੇ ਉਚ ਚਰਿਤਰ ਤੇ ਵਧੀਆ ਅਖਲਾਕ ਵਾਲੇ ਪੁਰਸ਼ ਦੇ ਵਸਫ਼ ਹੀ ਹੋ ਸਕਦੇ ਹਨ। ਇਹ ਕਿਸੇ ਲਛਮਣ ਭਾਈ ਦੀਆਂ ਖੂਬੀਆਂ ਹੀ ਹੋ ਸਕਦੀਆਂ ਹਨ।

## ਰੋਜ਼ਾਨਾਂ ਪ੍ਰੋਗਰਾਮ

ਸ੍ਰੀ ਸਤਿਗੁਰੂ ਜੀ ਦੇ ਦੇਹ—ਸਸਕਾਰ ਤੋਂ ਬਾਦ ਆਪਦਾ ਅਰੰਭ ਕਰਵਾਇਆ ਬਾਣੀ ਪਰ-ਯੋਗ ਤਾਂ ਰਾਮਸਰ ਵਿਖੇ ਚੱਲ ਹੀ ਰਿਹਾ ਸੀ, ਆਮ ਸੰਗਤਾਂ ਵਾਸਤੇ ਨਿਤ ਦਿਹਾੜੀ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਜਾਰੀ ਰਿਹਾ :

ਅੰਮ੍ਰਿਤ ਵੇਲੇ ੩।। ਵਜੇ ਤੋਂ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਜਾਂਦਾ। ਇਸ ਕੀਰਤਨ ਦੀ ਡਿਉਟੀ ਸੰਤ ਦਲੀਪ ਸਿੰਘ ਜੀ ਸੰਤ ਨਗਰ ਦਾ ਜਥਾ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦਾ ਜਥਾ ਸੰਤ ਪਰੀਤਮ ਸਿੰਘ ਜੀ ਦਿਲ੍ਹੀ ਵਾਲਿਆਂ ਦਾ ਜਥਾ ਆਤਮਾਂ ਸਿੰਘ ਜੀ ਜਟ ਤੇ ਸੰਤ ਬਲਵੰਤ ਸਿੰਘ ਜੀ ਸ੍ਰੀ ਜੀਵਨ ਨਗਰ ਦੇ ਕੀਰਤਨੀਏ, ਰਾਗੀ ਸੰਤਾ ਸਿੰਘ ਜੀ ਭੈਣੀ ਸਾਹਿਬ ਸੰਤ ਸੇਵਾ ਸਿੰਘ ਜੀ ਮੰਡੀ ਵਾਲਿਆਂ ਦਾ ਜਥਾ ਅਤੇ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ ਦਾ ਹਜ਼ੂਰੀ ਜਥਾ ਵਖ ਵਖ ਦਿਨੀ ਸਪੂਰਨ ਕਰਦੇ ਰਹੇ। ਆਸਾ ਦੀ ਵਾਰ ਦਾ ਰੱਬੀ ਕੀਰਤਨ ਸੂਰਜ ਚੜ੍ਹਨ ਤਕ ਸਮਾਪਤ ਹੋ ਜਾਂਦਾ। ਇਸ ਸਮੇਂ ਦੀਵਾਨ ਵਿਚ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦਰਸ਼ਨ ਦਿੰਦੇ। ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਆਸਾ ਦੀ ਵਾਰ ਦਾ ਅਨੰਦ ਮਾਣਕੇ ਹੀ ਹੋਰਨਾਂ ਕੰਮਾਂ ਵਲ ਜੁਟਦੇ।

ਸੂਰਜ ਦੇ ਚੜ੍ਹਾ ਨਾਲ ਚੰਡੀ ਦੀ ਵਾਰ ਦੇ ਨਿਤਨੇਮੀ ਆਪਣਾ ਨਿਤਨੇਮ ਸਮਾਪਤ ਕਰ ਲੈਂਦੇ।

ਸ਼ਬਦ ਦੀਆਂ ਧੁਨਾਂ ਦੀ ਕੀ ਸਵੇਰੇ ਤੇ ਕੀ ਸ਼ਾਮੀਂ ਬਿਰਹੋਂ ਕੁਠਿਆਂ ਇਸਤ੍ਰੀਆਂ ਪੁਰਸ਼ਾਂ ਨੂੰ ਜਦ ਵੀ ਵੇਧ ਦੀਆਂ ਤਾਂ ਕਲੇਜੇ ਛੇਕ ਪੈ ਜਾਂਦਾ ਤੇ ਉਹ ਆਪਾ ਤਿਆਗ ਮਸਤ ਹੋ ਦੀਵਾਨ ਵਿਚ ਆ ਡਿਗਦੇ। ਕੂਕਾਂ ਹੂਕਾਂ ਤਾਂ ਨਾਮਧਾਰੀ-ਜੀਵਨ ਦਾ ਇਕ ਵਿਸ਼ੇਸ਼ ਭਾਗ ਹੋਇਆ। ਮਸਤ ਸ਼ਰੋਮਣੀ ਸੰਤ ਵਰਿਆਮ ਸਿੰਘ ਜੀ ਮੁਸੱਵਰ ਤੋਂ ਲੈਕੇ ਅਨੇਕਾਂ

ਰੰਗ–ਰਤੇ ਸਰੀਰ ਸ਼ਬਦ ਦੀ ਚੋਟ ਨਾਲ ਮਸਤ ਹੁੰਦੇ ਰਹੇ।

ਆਸਾ ਦੀ ਵਾਰ ਪਿਛੋਂ ਸਾਧ ਸੰਗਤ ਪਰਸ਼ਾਦ ਪਾਣੀ ਛਕਦੀ। ਉਪਰੰਤ ਹਲੇ ਦੇ ਦੀਵਾਨ ਸਜ ਜਾਂਦੇ। ਨਾਮਧਾਰੀ ਪੰਥ ਦੇ ਮੁਖਤ-ਲਿਫ਼ ਜਥੇਦਾਰ ਇਸ ਕੀਰਤਨ ਵਿਚ ਭਾਗ ਲੈਂਦੇ ਹਰੇਕ ਦੇ ਅੰਦਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਵਿਛੋੜੇ ਦਾ ਦਰਦ ਸਮਾਇਆ ਹੋਣ ਕਰਕੇ ਸ਼ਬਦ ਕੀਰਤਨ ਦਾ ਰਸ ਆਪ ਤੋਂ ਆਪ ਬਣਦਾ ਚਲਾ ਜਾਂਦਾ।

੩॥ ਵਜੇ ਦੇ ਕਰੀਬ ਲਉਢੇ ਪਹਿਰ ਦੇ ਦੀਵਾਨ ਦਾ ਅਰੰਭ ਹੁੰਦਾ। ਪਹਿਲਾਂ ਕਥਾ ਹੁੰਦੀ ਰਹੀ। ਸੂਰਜ ਪਰਕਾਸ਼ ਅਤੇ ਸਤਿਗੁਰੂ ਬਿਲਾਸ ਪਾਤਸਾਹੀ ੧੨ ਕਥਾ ਦਾ ਆਧਾਰ ਸਨ। ਸ੍ਰੀ ਮਾਨ ਸੰਤ ਦੂਲਾ ਸਿੰਘ ਜੀ ਪੁਸਤਕ ਵਾਚਨ ਦੀ ਸੇਵਾ ਕਰਦੇ ਤੇ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਫ਼ਰੀਦ ਕਥਾ–ਵਿਆਖਿਆ ਨਾਲ ਠਾਠ ਬੰਨ੍ਹ ਦਿੰਦੇ। ਅੰਤਲੇ ਦੂੰਹ ਦਿਨਾਂ ਵਿਚ ਕਥਾ ਨਹੀਂ ਹੋਈ ਸਗੋਂ ਇਹ ਸਮਾ ਪੁਰਾਤਨ ਢਾਡੀਆਂ ਦੀ ਯਾਦ ਨੂੰ ਸਮਰਪਣ ਕਰਦਿਆਂ ਭਾਈ ਗੱਜਾ ਸਿੰਘ ਢਾਡੀ ਤੋਂ ਪੁਰਾਤਨ ਤਰਜ਼ ਦੀਆਂ ਵਾਰਾਂ, ਵਿਸ਼ੇਸ਼ ਕਰਕੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਪ੍ਰਸੰਗ ਸੁਣੇ ਜਾਂਦੇ ਰਹੇ।

ਉਪਰੰਤ ਸ਼ਾਮ ਦੇ ਦੀਵਾਨ ਸਜਦੇ। ਰਾਗੀਆਂ ਵਿਚੋਂ ਭਾਈ ਸੰਤਾ ਸਿੰਘ ਜੀ ਸ੍ਰੀ ਭੈਣੀ ਸਾਹਿਬ, ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਜੀ ਹਜ਼ੂਰੀ ਰਾਗੀ ਤੇ ਹੋਰ ਵੀ ਸ਼ਬਦ–ਸੇਵਾ ਨਿਭਾਉਂਦੇ ਰਹੇ। ਸਭ ਦੀ ਜ਼ਬਾਨ ਵਿਚ ਰਸ ਸੀ ਬਿਰਹੀ ਸ਼੍ਰੋਤਿਆਂ ਨੂੰ ਸ਼ਬਦ ਬਾਣ ਘਾਇਲ ਕਰ ਕਰ ਸੁਟਦੇ ਰਹੇ।

ਸ਼ਬਦ–ਕੀਰਤਨ ਪਿਛੋਂ ਅਧਾ ਘੰਟਾ ਪੌਣਾ ਘੰਟਾ ਸਾਹਿਬ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਉਪਦੇਸ਼ ਸੁਣਾਏ ਜਾਂਦੇ। ਘੜੀ ਦਾ ਘੜੀ ਲਈ ਭੁਲ ਜਾਂਦਾ ਕਿ ਉਹ ਦੇਹ ਕਰਕੇ ਸਾਡੇ ਵਿਚ ਨਹੀਂ ਹਨ। ਇਸਤੋਂ ਬਾਦ ਇਕ ਘੰਟਾ ੬ ਤੋਂ ੭ ਤਕ ਨਾਮ ਸਿਮਰਨ ਹੁੰਦਾ। ਇਹ ਸਮਾ ਸਾਧ ਸੰਗਤ ਆਪਣੇ ਨਵੇਂ ਦਿਲਦਾਰ ਦਾ ਧਿਆਨ ਕਰਕੇ ਉਸਦੀ ਮਧੁਰ–ਮੂਰਤੀ ਨੂੰ ਮਨ ਵਿਚ ਵਸਾ ਪਰੇਮ–ਮਗਨ ਹੋ ਪ੍ਰਭੂ ਚਰਨਾਂ ਵਿਚ ਇਕਾਗਰ ਹੁੰਦੀ। ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਭਾਂਵੇਂ ਸਰੀਰ ਕਰਕੇ ਕੁਝ ਨਿਤਾਣੇ ਹੀ ਸਨ ਪਰ ਜਦੋਂ ਦੀ ਆਪਣੀ ਥਾਂ ਦੀ ਸੇਵਾ ਸ੍ਰੀ ਸਤਿਗੁਰੂ ਜੀ ਨੇ ਬਖਸ਼ੀ ਤਦ ਤੋਂ ਉਹ ਘੰਟਿਆਂ ਬਧੀ ਦੀਵਾਨ ਵਿਚ ਅਚਲ ਸਮਾਧੀ ਨਾਲ ਦਰਸ਼ਨ ਦਿੰਦੇ ਰਹੇ।

ਨਿਤ–ਸਿਮਰਨ ਤੋਂ ਪਿਛੋਂ ਸੰਗਤਾਂ ਫਿਰ ਲੰਗਰ ਆਦਿ ਛਕਦੀਆਂ। ਤੇ ਫਿਰ ਰਾਤ ਦੇ ਦੀਵਾਨ ਅਰੰਭ ਹੋ ਜਾਂਦੇ। ਇਹ ਹੱਲੇ ਦੇ ਦੀਵਾਨ ਅਧੀ ਰਾਤ ਤੋਂ ਬਾਦ ਤਕ ਰਹਿੰਦੇ। ਇਸਤਰਾਂ ਸਮੁਚੇ ਤੌਰ ਤੇ ਸਾਰੇ ਦਿਨ ਦਾ ਪਰੋਗਰਾਮ ਭਜਨ-ਬਾਣੀ ਕਥਾ ਕੀਰਤਨ ਤੇ ਦਰਸ਼ਨ ਮੇਲਿਆਂ-ਨਾਲ ਸੰਗਠਤ ਸੀ।

## ਗੁਣੀ ਗਿਆਨੀ ਤੇ ਪਰਚਾਰਕ–

ਇਸ ਸਮਾਗਮ ਦੀ ਮਹਾਨਤਾ ਨੂੰ ਪ੍ਰਚਾਰਨ ਲਈ ਲੰਮੀ ਚੌੜੀ ਇਸ਼ਤਹਾਰ ਬਾਜ਼ੀ ਦੀ ਲੋੜ ਨਹੀਂ ਪਈ। ਹਰ ਨਾਮਧਾਰੀ ਨੂੰ ਉਂਜ ਹੀ ਮਲੂਮ ਹੋ ਗਿਆ ਸੀ ਕਿ ਏਹ ਸਮਾਗਮ ਆਪਣੀ ਇਤ-ਹਾਸਕ ਵਡਿਆਈ ਰਖਦਾ ਹੈ, ਇਸ ਲਈ ਵਾਹ ਲਗਦੀ ਹਰੇਕ ਨੇ ਇਸ ਮੇਲੇ ਤੇ ਆਉਣਾ ਅਪਣਾ ਪਰਮ ਧਰਮ ਜਾਣਿਆਂ, ਪਰੰਤੂ ਜਿਨਾਂ ਤੇ ਪੰਥ ਪਰਚਾਰ ਦੀਆਂ ਜ਼ਿਮੇਵਾਰੀਆਂ ਸਨ, ਉਹ ਸਾਰੇ ਜਥੇਦਾਰ ਸੰਤ ਮਹੰਤ ਗੁਣੀ ਗਿਆਨੀ ਤੇ ਪਰ-ਚਾਰਕ ਆਦਿ, ਜਿਉਂ ਜਿਉਂ ਸਮਾ ਮਿਲਦਾ ਗਿਆ ਤਿਉਂ ਤਿਉਂ ਪਹੁੰਚਦੇ ਰਹੇ। ਕੁਝ ਉਹ ਸ਼ਖਸੀਅਤਾਂ ਵੀ ਸਨ ਜਿਹੜੀਆਂ ਬਾਣੀ ਪ੍ਰਯੋਗ ਦੇ ਅਰੰਭ ਵਿਚ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਚੁਕੀਆਂ ਸਨ। ਉਹਨਾਂ ਜਥੇਦਾਰਾਂ ਦੇ ਨਾਮ

ਲਿਖਦਿਆਂ ਖੁਸ਼ੀ ਹੋ ਰਹੀ ਹੈ ਜਿਨਾਂ ਮੇਲੇ ਵਿਚ ਦਰਸ਼ਨ ਦਿਤੇ ਅਤੇ ਦੀਵਾਨ ਲਾਕੇ ਸਾਧ ਸੰਗਤ ਨੂੰ ਨਿਹਾਲ ਕੀਤਾ ; ਸਰਬ ਸ੍ਰੀ ਸੰਤ ਤੇਜਾ ਸਿੰਘ ਜੀ ਸਮਸਾ, ਪੰਡਿਤ ਗੋਪਾਲ ਸਿੰਘ ਜੀ ਹਜ਼ੂਰੀ ਪਰਚਾਰਕ, ਸੰਤ ਕਰਮ ਸਿੰਘ ਜੀ ਬਾਲਮ, ਸੰਤ ਗਿਆਨ ਸਿੰਘ ਜੀ ਵੀਰੋਕੇ, ਸੰਤ ਫੌਜਾ ਸਿੰਘ ਜੀ ਬੁੰਡਾਲਾ, ਸੰਤ ਜੀਉਣ ਸਿੰਘ ਜੀ ਕਵੀਸ਼ਰ ਵਲਟੋਹਾ ਸੰਤ ਬਹਾਲ ਸਿੰਘ ਜੀ ਕਵੀਸ਼ਰ ਟੇਹੇ, ਸੰਤ ਮੱਸਾ ਸਿੰਘ ਜੀ ਚੁਗਾਵਾਂ, ਸੰਤ ਸੇਵਾ ਸਿੰਘ ਜੀ ਭਗਤਾ, ਸੰਤ ਆਸਾ ਸਿੰਘ ਜੀ ਵੈਰਾਗੀ, ਸੰਤ ਇੰਦਰ ਸਿੰਘ ਜੀ ਗਿਲ, ਸੰਤ ਅਛਰ ਸਿੰਘ ਜੀ ਭਗਠਾਣਾ, ਸੰਤ ਪਰੀਤਮ ਸਿੰਘ ਜੀ ਦਿਲੀ ਸੰਤ ਦਰਸ਼ਨ ਸਿੰਘ ਜੀ ਦਿਲੀ ਗਿਆਨੀ ਗੁਰਬਖਸ਼ ਸਿੰਘ ਜੀ ਦਿਲੀ, ਸੰਤ ਦਲੀਪ ਸਿੰਘ ਜੀ ਸੰਤ ਨਗਰ, ਸੰਤ ਨਿਰੰਜਨ ਸਿੰਘ ਜੀ ਸੰਤ ਨਗਰ ਸੰਤ ਅਮਰ ਸਿੰਘ ਜੀ ਨਕੌੜਾ, ਸੰਤ ਸ਼ੇਰ ਸਿੰਘ ਜੀ ਭੜੋਲਿਆਂ ਵਾਲੀ, ਸਰਦਾਰਨੀ ਲੀਲਾਵੰਤੀ ਜੀ ਦਿਲੀ, ਸੰਤ ਧਰਮ ਸਿੰਘ ਜੀ ਮੋਰੋਂ ਵਾਲੇ ਸੰਤ ਟਹਿਲ ਸਿੰਘ ਜੀ ਦਸੂਹਾ, ਸੰਤ ਪਰੀਤਮ ਸਿੰਘ ਜੀ ਗੜ੍ਹ ਦੀਵਾਲਾ ਸੰਤ ਇੰਦਰ ਸਿੰਘ ਕਾਨ੍ਹ, ਸੰਤ ਕਾਲਾ ਸਿੰਘ ਜੀ ਮਜ਼ਬੀ, ਸੰਤ ਖੰਤਾ ਸਿੰਘ ਖਾਨੋਵਾਲ, ਸੰਤ ਲਾਲ ਸਿੰਘ ਜੀ ਮੁਸਤਰਾ ਪੁਰ, ਸੰਤ ਪਿਆਰਾ ਸਿੰਘ ਜੀ ਭਲੱਥ ਜਥੇਦਾਰ ਵਰਿਆਮ ਸਿੰਘ ਜੀ ਪੰਜ ਹਾਤਾ ਆਦਿਕ (ਖਿਮਾ ਦਾ ਯਾਚਕ ਹਾਂ ਬਹੁਤ ਸਾਰੇ ਅਜੇਹੇ ਜਥੇਦਾਰ ਹਨ ਜਿਨਾਂ ਦੇ ਨਾਮ ਮੈਨੂੰ ਇਸ ਵਕਤ ਖਿਆਲ ਵਿਚ ਨਹੀਂ ਆ ਰਹੇ ਤੇ ਫਰਿਸਤ ਦਾ ਕਾਗਜ਼ ਅਜੇ ਮੈਨੂੰ ਪ੍ਰਾਪਤ ਨਹੀਂ ਹੋ ਸਕਿਆ । )

ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ ਮੁਖ ਪਰਚਾਰਕ ਅਤੇ ਸ੍ਰੀ ਬਾਲਮ ਜੀ ਸੰਤ ਵੀਰੋਕਿਆਂ ਵਾਲੇ ਆਦਿ ਕੁਝ ਅਜੇਹੇ ਸਜਣ ਹਨ, ਜਿਨਾਂ ਵਾਸਤੇ ਉਚੇਰਾ ਲਿਖਣ ਦੀ ਲੋੜ ਸੀ ਪਰ ਸਮੇ ਤੇ ਥਾਂ ਦਾ ਅਭਾਵ ਮੈਨੂੰ ਖਿਮਾਂ ਮੰਗਣ ਲਈ ਪ੍ਰੇਰ ਰਿਹਾ ਹੈ ।

# ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ

ਭਾਵੇਂ ਇਹ ਦਸਤਾਰ ਬੰਦੀ ਸਮਾਗਮ ਜਿਸਨੂੰ ਸੰਤ ਸਮਾਗਮ ਦਾ ਨਾਮ ਦਿਤਾ ਗਿਆ ਸੀ ਨਾਮਧਾਰੀਆਂ ਲਈ ਆਪ ਤੋਂ ਆਪ ਉਤਸ਼ਾਹ ਉਮਾਹ ਤੇ ਆਦਰਸ਼ ਰਖਦਾ ਸੀ, ਪਰ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਨੇ ਇਸ ਸਮਾਗਮ ਵਿਚ ਆਪਣਾ ਵਡੇਰਾ ਹਿਸਾ ਪਾਇਆ । ਆਪ ਸਤਿਗੁਰੂ ਜੀ ਦੇ ਸਚਖੰਡ ਪਿਆਨੇ ਤੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਟਿਕ ਗਏ । ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਜਾ-ਨਸ਼ੀਨੀ ਦਾ ਪਹਿਲਾ ਐਲਾਨ ਆਪਨੇ ਹੀ ਕੀਤਾ ਤੇ ਆਪਨੇ ਹੀ ਮੇਲੇ ਦੀ ਸਾਰੀ ਤਿਆਰੀ ਵਿਚ ਦੋਹਾਂ ਮਹਾਰਾਜ ਤੋਂ ਉਤਰਕੇ ਪ੍ਰਥਮ ਰੋਲ ਅਦਾ ਕੀਤਾ । ਨਾਮਧਾਰੀ ਸੰਗਤ ਨੂੰ ਆਪ ਦੀਆਂ ਤਕਰੀਰਾਂ ਜੋ ਸ੍ਰੀ ਸਤਿਗੁਰੂ ਜੀ ਨਾਲ ਨਿਜੀ ਛੋਹਾਂ ਨਾਲ ਭਰਪੂਰ ਸਨ, ਕਈ ਵੇਰ ਸੁਣਨ ਨੂੰ ਪ੍ਰਾਪਤ ਹੋਈਆਂ । ਵਡੇਰੀ ਉਮਰ ਵਿਚ ਅੱਤਾਂ ਦੀ ਮਿਹਨਤ ਕਰਕੇ ਇਹਨੀਂ ਦਿਨੀਂ ਹੀ ਆਪਨੇ ਇਕ ਟ੍ਰੈਕਟ "ਅਟੱਲ ਪ੍ਰਤਾਪੀ" ਲਿਖਿਆ ਜਿਸ ਵਿੱਚ ਸਤਿਗੁਰੂ ਜੀ ਦੇ ਜੀਵਨ ਦੀਆਂ ਕੌਲੋਂ ਤਕੀਆਂ ਝਾਕੀਆਂ ਸਨ । ਲਿਖਤੀ ਅਤੇ ਮਿਲਕੇ ਕਰਨ ਵਾਲੇ ਅਨੇਕਾਂ ਕੰਮ ਆਪਨੇ ਸਰੰਜਾਮ ਦਿਤੇ ।

ਆਪ ਜੀ ਨੇ ੨੫ ਭਾਦਰੋਂ ੧੦ ਸਤੰਬਰ ਵਾਲੇ ਦਿਨ, ਭਾਰੀ ਹਾਜ਼ਰੀ ਵਾਲੇ ਦੀਵਾਨ ਦੀ ਸਟੇਜ ਸ਼ਕਤਰੀ ਕੀਤੀ । ਵਖ ਵਖ ਧਰਮਾਂ ਦੇ ਮੁਖੀਆਂ, ਸਿਆਸੀ ਆਗੂਆਂ ਤੇ ਰਾਜੇ ਮਹਾਰਾਜਿਆਂ ਦੇ ਨਿਜੀ ਵਾਕਫ ਹੋਣ ਕਰਕੇ ਆਪਨੇ ਸਟੇਜ ਨੂੰ ਯੋਗਤਾ ਨਾਲ ਸੰਭਾਲਿਆ ।

ਇਸ ਸਾਰੀ ਜ਼ਿਮੇਵਾਰੀ ਤੋਂ ਛੁਟ ਸ੍ਰੀ ਚਕਰਵਰਤੀ ਜੀ ਦਾ ਨਿਜੀ ਟਰੱਕ, ਜਿਸਦੇ ਡਰਾਈਵਰ ਆਪਦੇ ਸਪੁਤ੍ਰ ਸ੍ਰੀ ਰਵਿੰਦਰ ਸਿੰਘ ਜੀ ਤੇ ਗੁਰਦੇਵ ਸਿੰਘ ਜੀ ਸਨ, ਦੀ ਵੀ ਮੇਲੇ ਸੰਬੰਧੀ ਪ੍ਰਬੰਧ ਵਿਚ ਬਹੁਤ ਵਰਤੋਂ ਕੀਤੀ ਗਈ ।

ਤੇ ਆਪ ਨੇ ਤੇ ਆਪਦੇ ਪਰਵਾਰ ਦੇ ਜੀਆਂ ਨੇ ਬੜੀ ਖੁਸ਼ੀ ਖੁਸ਼ੀ ਹਰ ਸੇਵਾ ਪਰਵਾਨ ਕਰਕੇ ਮੇਲੇ ਦੇ ਪ੍ਰਬੰਧ ਵਿਚ ਹਥ ਵਟਾਇਆ।

## ਸੰਤ ਗੁਰਦੇਵ ਸਿੰਘ ਜੀ ਰਾਮਪੁਰ

ਪਿੰਡੇ ਦਾ ਭਰਵਾਂ, ਮਸਤਕ ਦਾ ਖੁਲ੍ਹਾ, ਸਦਾ ਮੁਸਕਰਾਂਦਾ ਇਹ ੪੪ ਸਾਲਾਂ ਦਾ ਜਵਾਨ ਸ੍ਰੀ ਮਹਾਰਾਜ ਜੀ ਦੀ ਸੇਵਾ ਵਿਚ ਆਪਣੀ ਤਾਲੀਮ ਤੋਂ ਬਾਦ (੧੯੩੩ ਈ:) ਆਕੇ ਅਜੇਹਾ ਟਿਕਿਆ ਹੈ ਕਿ ਇਸ ਬਿਨਾਂ ਚਾਰ ਦਿਨ ਕਢਣੇ ਵੀ ਮੁਸ਼ਕਲ ਮੁਸ਼ਕਲ ਜਾਪਦੇ ਹਨ। ਇਸ ਮਹਾਨ ਸਮਾਗਮ ਦੀ ਤਿਆਰੀ ਵਾਸਤੇ ਜਿੰਨਾਂ ਇਸ ਜੁਆਨ ਸਜਣ ਨੇ ਕੰਮ ਕੀਤਾ ਹੈ ਉਸਦੀ ਦਾਦ ਲਫਜ਼ ਨਹੀਂ ਦੇ ਸਕਦੇ ਰੂਹ ਪਈ ਦਿੰਦੀ ਹੈ। ਸ੍ਰੀ ਮਹਾਰਾਜ ਦਾ ਡਰਾਈਵਰ ਵੀ ਏਹ ਹੈ ਤੇ ਪਰਸਨਲ ਸਕਤ੍ਰ ਵੀ। ਦੇਸਾਂ ਪਰਦੇਸਾਂ ਨੂੰ ਚਿਠੀਆਂ ਤਾਰਾਂ ਹੁਕਮ ਹੁਕਾਮ ਸਭ ਇਸ ਸਜਣ ਦੀ ਮਾਰਫਤ ਜਾਂਦੇ ਹਨ ਤੇ ਇਸਨੇ ਮੇਲੇ ਵਿਚ ਵੀ ਇਕ ਘੜੀ ਬਿਸਰਾਮ ਨਹੀਂ ਕੀਤਾ। ਮੇਲੇ ਦੀ ਤਿਆਰੀ ਵਿਚ ਵਡੇਰੀ ਕਲਮੀ ਸੇਵਾ ਜੇ ਇਸਦੀ ਮੰਨ ਲਈ ਜਾਇ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਇਸ ਵੇਲੇ ਸ੍ਰੀ ਮਹਾਰਾਜ ਜੀ ਦੀ ਇਸ ਸਜਣ ਤੇ ਗੂਹੜੀ ਕਿਰਪਾ ਹੈ। ਇਸਦਾ ਜ਼ਿਕਰ ਕੀਤੇ ਬਿਨਾ ਮੇਰੀਰੀਪੋਰਟ ਅਧੂਰੀ ਰਹਿ ਜਾਂਦੀ।

## ਸੰਤ ਫਤਹ ਸਿੰਘ ਜੀ ਮਾਂਗਾ—

ਨਾਮਧਾਰੀ ਪੰਥ ਦੇ ਸਰਬ ਸਤਿਕਾਰੇ ਗੁਰ-ਮਤ-ਫਿਲਾਸਫਰ ਹਨ ਆਪ। ਗੁਰਬਾਣੀ ਗੁਰ ਇਤਿਹਾਸ ਤੇ ਅੰਨ ਧਰਮਾਂ ਦਾ ਵਿਸ਼ਾਲ ਮੁਤਾ-ਲਿਆ ਕਰਕੇ ਆਪਨੇ ਉਹ ਤੱਥ ਪ੍ਰਾਪਤ ਕੀਤੇ ਹਨ ਜਿਨ੍ਹਾਂ ਨਾਲ ਗੁਰਮਤ ਨੂੰ ਸਰਬੋਤਮ ਗਿਣਿਆਂ ਜਾ ਸਕਦਾ ਹੈ। ਆਪਨੂੰ ਸ੍ਰੀ ਸਤਿਗੁਰੂ ਜੀ ਦਾ ਬਾਲ-ਸਖਾਈ ਹੋਣ ਦਾ ਵੀ ਮਾਣ ਪ੍ਰਾਪਤ ਹੈ। ਆਪਨੇ ਇਸ ਮਹਾਨ ਸਮਾਗਮ ਸਮੇਂ ਪਹੁੰਚਕੇ ਬਿਰਧ ਸਰੀਰ, ਤੇ ਕਮਜ਼ੋਰ ਸਿਹਤ ਨਾਲ ਵੀ ਸਮੇਂ ਸਮੇਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਆਗਿਆ ਅਨੁਸਾਰ ਤਕਰੀਰਾਂ ਕੀਤੀਆਂ।

ਨਾਮਧਾਰੀ ਪੰਥ ਦੀ ਏਕਤਾ, ਮਹਾਨਤਾ ਤੇ ਦੇਹਧਾਰੀ ਗੁਰੂ ਦੇ ਵਿਸ਼ਵਾਸ ਨੂੰ ਪਰਚਾਰਦਿਆਂ ਆਪਨੇ ਅਗਲੇ ਸਮੇ ਵਿੱਚ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਕੇਂਦਰਤ ਹੋਣ ਤੇ ਬਾਦਲੀਲ ਤਕਰੀਰਾਂ ਕੀਤੀਆਂ। ਨਾਮਧਾਰੀ ਪੰਥ ਵਿਚ ਉਠਦੀਆਂ ਕੁਰੀਤੀਆਂ ਨੂੰ ਵੀ ਆਪਨੇ ਨੋਟਸ ਵਿੱਚ ਲਿਆਂਦਾ ਤੇ ਇਹਨਾਂ ਦੇ ਖਾਤਮੇ ਲਈ ਪੁਰਜ਼ੋਰ ਸ਼ਬਦਾਂ ਵਿੱਚ ਤਾੜਨਾ ਕੀਤੀ।

## ਪਰਚਾਰਕ ਕਾਨਫਰੰਸਾਂ—

੨੩ ਤੇ ੨੪ ਭਾਦਰੋਂ ਦੀਆਂ ਦੁਪਹਿਰਾਂ ਅਤੇ ਸ਼ਾਮਾਂ ਨੂੰ ਕੁਝ ਇਕੱਠ ਨਾਮਧਾਰੀ ਪੰਥ ਦੇ ਪਰਚਾਰ ਨੂੰ ਤਿਖੇਰਾ ਤੇ ਸੁਹਣੇਰਾ ਬਣਾਨ ਲਈ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਛਤਰ ਛਾਇਆ ਥਲੇ ਹੁੰਦੇ ਰਹੇ। ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਵੀ ਸਮਾ ਮਿਲਣ ਤੇ ਦਰਸ਼ਨ ਦਿੰਦੇ ਰਹੇ। ਪਹਿਲੇ ਦਿਨ ਸਾਰੇ ਪਰਚਾਰਕਾਂ ਨੂੰ ਪੰਜ ਪੰਜ ਮਿੰਟ ਲਈ ਸੁਣਿਆ ਗਿਆ। ਉਪ੍ਰੰਤ ਕੁਝ ਖਾਸ ਮਸ-ਲਿਆਂ ਤੇ ਵਿਚਾਰ ਹੋਕੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਜਥੇਦਾਰਾਂ ਦੇ ਨਾਮ ਇਕ ਅਪੀਲ ਕੀਤੀ ਕਿ ਉਹ ਜਿਸ ਪੰਥ ਦਾ ਪਰਚਾਰ ਕਰਨ ਲਈ ਆਪਣਾ ਆਪ ਜੁਟਾਈ ਰਖਦੇ ਹਨ ਉਸਦੇ ਕੁਝ ਅਤਿ ਜ਼ਰੂਰੀ ਨਿਯਮਾਂ ਨੂੰ ਵੀ ਧਾਰਨ ਕਰਨ। ਆਪਨੇ ਆਪਣੀ ਅਪੀਲ ਵਿੱਚ ਸੁਚ ਸੋਧ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ ਸੋਧ ਰਖਣ ਵਾਸਤੇ ਵੀ ਜਥੇਦਾਰਾਂ ਨੂੰ ਵੰਗਾਰਿਆ। ਪਰ ਜੇ ਉਹ ਏਨੀ ਛਾਲ ਨਾ ਮਾਰ ਸਕਣ ਤਾਂ ਘਟੋ ਘਟ ਹੇਠ ਲਿਖੇ ਨਿਯਮਾਂ ਨੂੰ ਜ਼ਰੂਰ ਅਪਨਾਣ:

੧. ਰੋਜ਼ਾਨਾ ਇਕ ਘੰਟਾ ਨਾਮ ਸਿਮਰਨ।

੨, ਚਾਹ ਅਤੇ ਨਲਕੇ ਦੇਪਾਣੀ ਦਾ ਤਿਆਗ।

੩. ਵਾਜਾ ਮੇਜ ਤੇ ਰਖਕੇ ਸ਼ਬਦ ਨ ਪੜ੍ਹੇ ਜਾਣ।

੪. ਚਿਮਟਾ ਨ ਵਜਾਇਆ ਜਾਵੇ।

੫. ਪੈਸਿਆਂ ਦੀ ਵੇਲ ਨਾ ਕੀਤੀ ਜਾਏ।

੬. ਦੇਹਧਾਰੀ ਗੁਰੂ ਦਾ ਪਰਚਾਰ। ਪਰ ਇਸ ਵਿਚ ਹੋਰਨਾਂ ਮਤਾਂ ਨੂੰ ਖੰਡਨ ਨ ਕਰਦਿਆਂ ਮੰਡਨ ਰੂਪ ਵਿਚ ਹੀ ਪਰਚਾਰ ਕੀਤਾ ਜਾਏ।

੭. ਗੁਰਬਾਣੀ ਨੂੰ ਮੁਖ ਰਖਣਾ।

ਸਾਰੇ ਹਾਜ਼ਰ ਜਥੇਦਾਰਾਂ ਤੇ ਪਰਚਾਰਕਾਂ ਨੇ ਸ੍ਰੀ ਮਹਾਰਾਜ ਜੀ ਦੇ ਇਹਨਾਂ ਫਰਮਾਨਾਂ ਨੂੰ ਸੁਣਿਆਂ, ਸਮਝਿਆ ਅਤੇ ਮੰਨਣ ਲਈ ਆਪਣਾ ਆਪ ਪੇਸ਼ ਕੀਤਾ।

# ਉਹ ਜ਼ਰੂਰੀ ਦਿਨ ਜਿਸਦੀ ਉਡੀਕ ਸੀ

## ੨੫ ਭਾਦਰੋਂ ਦਾ ਆਮ ਨਜ਼ਾਰਾ—

ਜ਼ਰਾ ਕਿਆਸ ਕਰੋ ਇਕ ਲੱਖ ਤੋਂ ਵਧ ਲੋਕਾਂ ਦੀ ਇਕਤ੍ਰਤਾ, ਇਕ ਨਿਕੇ ਜਿਹੇ ਪਿੰਡ ਵਿਚ! ਕਿਵੇਂ ਏਨੇ ਲੋਕਾਂ ਦਾ ਇੰਤਜ਼ਾਮ ਕੀਤਾ ਗਿਆ ਹੋਵੇਗਾ!! ਕਿਵੇਂ ਇਹਨਾਂ ਦੀ ਪਹੁੰਚ ਹੋਈ ਹੋਵੇਗੀ!!! ੨੧ ਭਾਦਰੋਂ ਤੋਂ ਦਰਸ਼ਨ ਅਭਿ-ਲਾਖੀਆਂ ਦੀ ਵਡੇਰੀ ਆਵਾਜਾਈ ਸ਼ੁਰੂ ਹੋ ਗਈ ਸੀ। ਖਿਆਲ ਸੀ ੫੦ ਹਜ਼ਾਰ ਦੀ ਹਾਜ਼ਰੀ ਹੋ ਸਕੇਗੀ। ਪਰ ਸਤਿਗੁਰਾਂ ਦੇ ਪ੍ਰੇਮੀਆਂ ਨੂੰ ਦੂਰਾ-ਈਆਂ, ਮਾਲੀ ਔਕੜਾਂ ਤੇ ਘਰ ਦੇ ਰੁਝੇਵੇਂ ਕੈਦ ਨਾ ਰਖ ਸਕੇ। ਜਿਹੜਾ ਦਿਨ ਚੜ੍ਹਦਾ ਸੀ, ਪਹਿਲੇ ਦਿਨ ਤੋਂ ਦੂਣੀ ਹਾਜ਼ਰੀ ਲੈਕੇ ਚੜ੍ਹਦਾ ਸੀ। ਰਾਤੋ ਰਾਤ ਸੰਗਤਾਂ ਦੂਰ ਦਰਾਜ਼ ਤੋਂ ਪਹੁੰਚ ਜਾਂਦੀਆਂ ਲੁਧਿਹਾਣੇ ਦੀਆਂ ਪ੍ਰਾਈਵੇਟ ਲਿਮਟਿਡ ਮੋਟਰ ਕੰਪਨੀਆਂ ਅਤੇ ਟੈਕਸੀ ਵਾਲਿਆਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਵਾਰੀਆਂ ਉਤਾਰਨ ਦਾ ਪ੍ਰਬੰਧ ਕਰ ਲਿਆ ਸੀ, ਇਸ ਲਈ ਸਵਾਰੀਆਂ ਨੂੰ ਭੈਣੀ ਸਾਹਿਬ ਪਹੁੰਚਣ ਦੀ ਕੋਈ ਮੁਸ਼ਕਲ ਪੇਸ਼ ਨਾ ਆਈ। ਸੈਂਕੜੇ ਬੱਸਾਂ, ਟੈਕਸੀਆਂ ਤੇ ਪ੍ਰਾਈਵੇਟ ਕਾਰਾਂ ਰੋਜ਼ਾਨਾਂ ਭੈਣੀ ਸਾਹਿਬ ਪਹੁੰਚ-ਦੀਆਂ। ਦਿਲੀ ਵਗੈਰਾ ਸ਼ਹਿਰਾਂ ਤੋਂ ਤਾਂ ਸਿਧੀਆਂ ਬੱਸਾਂ ਦਾ ਇੰਤਜ਼ਾਮ ਗੁਰੂ ਪ੍ਰੇਮੀਆਂ ਨੇ ਕਰ ਲਿਆ ਹੋਇਆ ਸੀ। ਇਕੱਲੀ ਦਿੱਲੀ ਤੋਂ ਹੀ ੨੦ ਦੇ ਕਰੀਬ ਸਪੈਸ਼ਲ ਬਸਾਂ ਤੇ ਅਨੇਕਾਂ ਕਾਰਾਂ ਸਮਾਗਮ ਲਈ ਸਵਾਰੀਆਂ ਲੈਕੇ ਆਈਆਂ

ਆਉਂਦੀ ਸਾਧ ਸੰਗਤ ਨੂੰ ਸੰਭਾਲਨ ਲਈ ਤੰਬੂਆਂ ਤੰਬੋਟੀਆਂ ਦਾ ਇਕ ਸ਼ਹਿਰ ਰਚ ਦਿਤਾ ਗਿਆ ਸੀ। ਸ੍ਰ. ਰਾਜਾ ਸਿੰਘ ਜੀ ਦਿਲੀ ਵਾਲਿਆਂ ਦੇ ਆਪਣੇ ਪ੍ਰਬੰਧ ਤੇ ਜਤਨ ਨਾਲ ਅੰਬਾਲਾ, ਲੁਧਿਹਾਣਾ ਤੇ ਜਲੰਧਰ ਸ਼ਹਿਰ ਦੀਆਂ ਦੁਕਾਨਾਂ ਤੋਂ ਆਖਰੀ ਤੰਬੂ ਤੰਬੋਟੀ ਤੱਕ ਲੈ ਆਂਦੇ ਗਏ। ਸ੍ਰ. ਜੀ ਨੇ ਆਪਣੀ ਫਰਮ ਦਾ ਮਾਲ ਵੀ ਵਧ ਤੋਂ ਵਧ ਗਿਣਤੀ ਵਿਚ ਲੈ ਆਂਦਾ ਸੀ। ਇਹ ਗਲ ਨਿਰਸੰਸੇ ਕਹੀ ਜਾ ਸਕਦੀ ਹੈ ਕਿ ਸ੍ਰ. ਰਾਜਾ ਸਿੰਘ ਜੀ ਤੇ ਸ੍ਰ. ਦਇਆ ਸਿੰਘ ਜੀ ਦਿਲੀ ਖੁਲ੍ਹੇ ਸਹਿਯੋਗ ਬਿਨਾ ਏਨੀ ਸੰਗਤ ਲਈ ਰਿਹਾਇਸ਼ ਦਾ ਪ੍ਰਬੰਧ ਕਰ ਸਕਣਾ ਉਕਾ ਹੀ ਅਸੰਭਵ ਸੀ। ਤਾਂ ਵੀ ਸਮੁਚੀ ਲੋਕਾਈ ਦੀ ਲੋੜ ਪੂਰੀ ਨਹੀਂ ਕੀਤੀ ਜਾ ਸਕੀ। ਬਹੁਤਿਆਂ ਨੇ ਅਸਮਾਨੀ ਸ਼ਾਮਿਆਨੇ ਥਲੇ ਰਿਹਾਇਸ਼ ਰਖੀ। ਸ੍ਰੀ ਭੈਣੀ ਸਾਹਿਬ ਦੇ ਗਲੀ-ਬਜ਼ਾਰ, ਸ੍ਰੀ ਰਾਮ-ਦਾਸ ਪੁਰੇ ਦੀਆਂ ਸਾਰੀਆਂ ਥਾਵਾਂ, ਮਹਾਨ ਵਿਸ਼ਾਲ ਪਿੰਡਾਲ ਅਤੇ ਰਿਹਾਇਸ਼ੀ ਕੈਂਪ ਦਾ ਦੁਆਲਾ ਮਨੁਖ-ਇਸਤਰੀਆਂ ਨਾਲ ਭਰਪੂਰ ਦਿਸਦਾ ਸੀ। ਇੰਜ ਲਗਦਾ ਸੀ ਜਿਵੇਂ ਮਨੁ-ਖਤਾ ਦਾ ਸਮੁੰਦਰ ਉਮਡਦਾ ਕਦੀ ਏਧਰ ਤੇ ਕਦੇ ਓਧਰ ਨੂੰ ਉਛਲਦਾ ਜਾ ਰਿਹਾ ਹੈ।

ਏਨੀ ਸੰਗਤ ਦਾ ਲੰਗਰ ਸਭ ਤੋਂ ਵਧ ਮਹਾਨਤਾ ਵਾਲੀ ਚੀਜ਼ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਆਮ ਲੰਗਰ ਅਤੇ ਘੋੜਿਆਂ ਵਾਲੇ ਤਬੇਲੇ ਵਿੱਚ ਉਚੇਚੀਆਂ ਗੱਡੀਆਂ ਲੋਹਾਂ ਨੇ ਲੰਗਰ ਦੀ ਤੋਟ ਨਹੀਂ ਆਉਣ ਦਿਤੀ। ਪ੍ਰੰਤੂ ਅਖੀਰਲੇ ਦਿਨ ਬਹੁਤੀ ਹੀ ਤਨਦਿਹੀ ਵਰਤਕੇ ਲੰਗਰ ਦੇ ਪ੍ਰਬੰਧਕਾਂ ਨੇ ਸੰਗਤਾਂ ਦੀ ਲੋੜ ਪੂਰੀ ਕੀਤੀ।

ਜਲ ਦੀ ਵਰਤੋਂ ਲਈ ਕੈਂਪ ਪਾਸ ਆਮ ਲੋਕਾਂ ਲਈ ਨਲਕਿਆਂ ਦਾ ਪ੍ਰਬੰਧ ਹੀ ਕਰਨਾ ਪਿਆ। ਹਲਟੀ ਵਾਲੀ ਖੂਹੀ ਤੇ ਦੂਰ ਤਕ ਟੂਟੀਆਂ ਦਾ ਪ੍ਰਬੰਧ ਕਰਕੇ ਏਨੀ ਵਿਸ਼ਾਲ ਗਿਣਤੀ ਨੂੰ ਜਲ ਛਕਾਣ ਦੀ ਕੋਸ਼ਸ਼ ਕੀਤੀ ਗਈ। ਪਰ ਏਹਨੀਂ ਦਿਨੀਂ ਭੈਣੀ ਸਾਹਿਬ ਦੇ ਸਾਰੇ ਹੀ ਖੂਹ ਖਾਲਿਸ ਪਾਣੀ ਦੇਣੋ ਅਸਮਰਥ ਹੋ ਗਏ–ਨਲਕਿਆਂ ਖੂਹਾਂ ਰਾਹੀਂ ਪਾਣੀ ਦੇ ਨਾਲ ਰੇਤ ਵੀ ਆਉਣੀ ਸ਼ੁਰੂ ਹੋ ਗਈ।

ਏਸ ਮਹਾਨ ਇਕੱਠ ਲਈ ਮੁਫ਼ਤ ਸਿਹਤ ਸੇਵਾ ਦਾ ਇੰਤਜ਼ਾਮ ਵੀ ਕੀਤਾ ਗਿਆ ਸੀ ਅਤੇ ਕੋਈ ਅਜੇਹਾ ਸੈਂਟਰ ਨਹੀਂ ਸੀ ਜਿਥੇ ਰੋਗ ਗ੍ਰਸਤ ਲੋਕਾਂ ਦੀ ਭੀੜ ਜਮਾਂ ਨਹੀਂ ਸੀ।

ਦੀਵਾਨਾਂ ਦਾ ਪ੍ਰੋਗ੍ਰਾਮ ਜਾਰੀ ਰਖਿਆ ਗਿਆ, ਤਾਕਿ ਏਨਾ ਲੋਕ ਇਕੱਠ ਆਪਣੇ ਸਮੇ ਨੂੰ ਗੁਰਬਾਣੀ ਤੇ ਨਾਮ ਸਿਮਰਨ ਵਿਚ ਲਗਾਕੇ ਸ੍ਰੀ ਭੈਣੀ ਸਾਹਿਬ ਆਉਣ ਦਾ ਲਾਭ ਪ੍ਰਾਪਤ ਕਰੇ।

## ਸੰਗਤ ਕਿਥੋਂ ਕਿਥੋਂ–

ਇਸ ਅਵਸਰ ਦੀ ਇਤਹਾਸਕ ਵਡਿਆਈ ਉਚੇਰੀ ਹੋਣ ਕਰਕੇ ਪੰਜਾਬ ਦੇ ਸਮੁਚੇ ਸ਼ਹਿਰਾਂ ਅਤੇ ਜਿਲਿਆਂ ਦੀ ਦਿਹਾਤੀ ਨਾਮਧਾਰੀ ਵਸੋਂ ਵਧ–ਚੜ੍ਹਕੇ ਆਪਣੇ ਸਤਿਗੁਰੂ ਜੀ ਨਮਿਤ ਪੈਣ ਵਾਲੇ ਭੋਗਾਂ ਵਿਚ ਸ਼ਾਮਲ ਹੋਈ। ਅਨੇਕਾਂ ਪਰਵਾਰ ਐਸੇ ਸਨ ਜੇਹੜੇ ਸ੍ਰੀ ਸਤਿਗੁਰੂ ਜੀ ਦੇ ਪਰਲੋਕ ਗਮਨ ਸਮੇਂ ਤੇ ਸਸਕਾਰ ਦੇ ਦੋ ਤਿੰਨ ਦਿਨ ਮਗਰੋਂ ਤਕ ਬੜੀ ਭਾਰੀ ਗਿਣਤੀ ਵਿਚ ਸ੍ਰੀ ਭੈਣੀ ਸਾਹਿਬ ਪਹੁੰਚਦੇ ਰਹੇ–ਇਸ ਕਾਰਨ ਹਰ ਦਿਹਾਤੀ ਘਰਨੂੰਕੁਝ ਮਾਲੀਮੁਸ਼ਕਲਾਂਦੀਆਂ ਔਕੜਾਂ ਸਾਹਵੇਂ ਸਨ, ਤਾਂ ਵੀ ਵਧ ਤੋਂ ਵਧ ਜਤਨ ਕਰਕੇ ਕਿਰਤੀ ਸਰੀਰ ਸਮਾਗਮ ਤੇ ਪਹੁੰਚੇ। ਕਿਸਾਨਾਂ ਨੇ ਖੇਤੀ ਬਾੜੀ ਦੇ ਵਿਹਾਰਾਂ ਦੀ ਪਰਵਾਹ ਨਾ ਕੀਤੀ। ਕਾਰੋਬਾਰੀਆਂ ਨੇ ਚਾਰ ਦਿਨ ਦੁਕਾਨਾਂ ਬੰਦ ਰਖਣ ਦਾ ਮਨ ਬਣਾ ਲਿਆ। ਪਰ ਇਸਦਾ ਮਤਲਬ ਏਹਨਹੀਂ ਕਿਸਾਰੀਹੀਪੰਜਾਬਵਿਚਵਸਦੀ ਨਾਮਧਾਰੀ ਆਬਾਦੀ ਦਸਤਾਰ ਬੰਦੀ ਸਮਾਗਮ ਤੇ ਪਹੁੰਚ ਸਕੀ। ਅਨੇਕਾਂ ਪਰਵਾਰ ਤੇ ਅਨੇਕਾਂ ਦਰਸ਼ਨ ਅਭਿਲਾਖੀ ਆਪਣੀਆਂ ਮਜਬੂਰੀਆਂ ਦੇ ਰੂਬਰੂਨਹੀਂ ਵੀ ਪਹੁੰਚ ਸਕੇ।

ਹਿੰਦੁਸਤਾਨ ਦੇ ਦੂਜੇ ਸੂਬਿਆਂ ਵਿਚੋਂ ਅਨੇਕਾਂ ਲੋਕ ਦੂਰ–ਪਿਆਰ ਨਾਲ ਖਿਚੀਦੇ ਚਲੇ ਆਏ। ਜ਼ਰਾ ਇਹਨਾਂ ਸ਼ਹਿਰਾਂ ਦੀ ਦੂਰਾਈ ਦਾ ਅੰਦਾਜ਼ਾ ਕਰੋ ਤੇ ਵੇਖੋ ਕਿ ਕਿਵੇਂ ਇਹਨਾਂ ਵਿਚ ਵਸਦੇ ਨਾਮਧਾਰੀਆਂ ਨੇ ਇਸ ਮਹਾਨ ਮੇਲੇ ਤੇ ਪਹੁੰਚਣ ਦੀ ਕੋਸ਼ਸ਼ ਕੀਤੀ। ਬੰਬਈ, ਹੈਦਰਾਬਾਦ ਨਾਗਪੁਰ, ਗਵਾਲੀਅਰ, ਝਾਂਸੀ, ਆਗਰਾ, ਬੀਕਾ-ਨੇਰ, ਕਲਕਤਾ, ਡਾਲਟਨ ਗੰਜ, ਟਾਟਾ ਨਗਰ, ਪਟਨਾ, ਲਖਨਊ, ਕਾਨਪੁਰ ਬਨਾਰਸ, ਛਤਰ-ਪੁਰ, ਮੰਡੀ (ਹਿਮਾਚਲ ਪਰਦੇਸ਼) ਸੁਕੇਤ, ਕੁਲੂ, ਡਲਹੌਜ਼ੀ, ਨਗਰੋਟਾ, ਸ਼ਿਮਲਾ, ਜੰਮੂ, ਡੇਹਰਾਦੂਨ, ਆਦਿਕ।

ਪਾਕਿਸਤਾਨ ਵਿਚੋਂ ਆਉਣ ਵਾਲੇ ਪਰੇਮੀਆਂ ਨੂੰ ਸਮੇਂ ਸਿਰ ਵੀਜ਼ੇ ਨਹੀ ਮਿਲ ਸਕੇ-ਜਿਸ ਤੋਂ ਉਹਨਾਂ ਵਿਚਾਰਿਆਂ ਖਤ ਪਤਰ ਰਾਹੀਂ ਸ਼ਰਧਾਂਜਲੀਆਂ ਭੇਜਕੇ ਆਪਣੇ ਮਨ ਨੂੰ ਤਸੱਲੀ ਦਿਤੀ।

ਪੰਜਾਬ ਤੇ ਪੰਜਾਬੋਂ ਬਾਹਰਲੇ ਵਡੇ ਵਡੇ ਡੇਰਿਆਂ ਦੇ ਮਹੰਤ ਸਾਹਿਬਾਨ ਸਮਾਗਮ ਵਿਚ ਸ਼ਾਮਲ ਹੋਏ। ਨਿਰਮਲੇ ਸੰਤ, ਉਦਾਸੀ ਮਹਾਂ ਪੁਰਸ਼, ਅਡਣਸ਼ਾਹੀ ਸੇਵਾ ਪੰਥੀ, ਰਾਧਾ ਸੁਆਮੀ

ਮਹਾਰਾਜ ਬਿਆਸਾ ਵਾਲੇ, ਰਾਧਾ ਸਵਾਮੀ ਮਹਾਰਾਜ ਆਗਰੇ ਵਾਲੇ. ਅਕਾਲੀ, ਨਿਹੰਗ ਸਿੰਘ, ਅਤੇ ਸਿਖ ਪੰਥ ਦੇ ਵਖ ਵਖ ਧੜਿਆਂ ਦੇ ਮੁਖੀਆਂ ਨੇ ਦਰਸ਼ਨ ਦਿਤੇ ਨਾਮਧਾਰੀ ਪੰਥ ਨੇ ਬੜੀ ਸਾਦੀ ਪਰ ਪਰੇਮ ਭਰਪੂਰ ਉਹਨਾਂ ਨੂੰ ਆਪਣੀ ਸੇਵਾ ਦਿਤੀ। ਉਪਰੋਕਤ ਸੰਪ੍ਰਦਾਵਾਂ ਦੇ ਮੁਖੀਆਂ ਨੇ ਆਪਣੇ ਨਿਜ਼ਾਨਾ ਅਰਾਮ ਤੇ ਉਚੇਚੇ ਸਤਿਕਾਰ ਆਦਿ ਦੀ ਪਰਵਾਹ ਨਾ ਕਰਕੇ ਸਮਾਗਮ ਦੀ ਸਫਲਤਾਲਈਤਕਲੀਫਾਂ ਵੀਬਰਦਾਸ਼ਤਕੀਤੀਆਂ।

## ਪਰਦੇਸਾਂ ਚੋਂ

ਸਿਆਮ ਅਤੇ ਅਫਰੀਕਾ ਚੋਂ ਵਡੇਰੇ ਡੈਲੀਗੇਸ਼ਨ ਆਏ ਬਾਕੀ ਏਸ਼ੀਆਈ ਦੇਸਾਂ ਚੋਂ ਵਿਰਲੇ ੨ ਸਰੀਰ ਪਹੁੰਚੇ।

ਸਭ ਤੋਂ ਵਡੇਰਾ ਜਥਾ ਸਿਆਮ ਵਿਚੋਂ ਇਸ ਸਮਾਗਮ ਲਈ ਆਇਆ। ਹੇਠ ਲਿਖੇ ਸਜਣਾਂ ਦਾ ਨਾਮ ਨੋਟ ਕਰਨਾਂ ਜ਼ਰੂਰੀ ਹੋਵੇਗਾ :

ਬੈਂਕੋਕ ਤੋਂ:—

੧ ਸੰਤ ਦਰਸ਼ਨ ਸਿੰਘ ਜੀ,
੨ ਸੰਤ ਇਕਬਾਲ ਸਿੰਘ ਜੀ,
੩ ਸੰਤ ਭਗਤ ਸਿੰਘ ਜੀ,
੪. ਸੰਤ ਖਜਾਨ ਸਿੰਘ ਜੀ ਇਨਸਾਫ
੫. ਸੰਤ ਅਵਤਾਰ ਸਿੰਘ ਜੀ,
੬. ਸੰਤ ਵਰਿਆਮ ਸਿੰਘ ਜੀ,
੭. ਸੰਤ ਜੋਗਿੰਦਰ ਸਿੰਘ ਜੀ,
੮. ਸੰਤ ਜਸਪਾਲ ਸਿੰਘ ਜੀ,
੯. ਸੰਤ ਤ੍ਰਿਲੋਚਨ ਸਿੰਘ ਜੀ,
੧੦. ,, ਲਾਭ ਸਿੰਘ ਜੀ,
੧੧. ,, ਗਿਆਨੀ ਸੰਤੋਖ ਸਿੰਘ ਜੀ,
੧੨. ,, ਗੁਰਬਖਸ਼ ਸਿੰਘ ਜੀ ਹੰਸ,
੧੩. ,, ਸੁੰਦਰ ਸਿੰਘ ਜੀ,
੧੪. ,, ਕਰਤਾਰ ਸਿੰਘ ਜੀ ਬਬਰਸ਼ੇਰ
੧੫. ਸੂਬਾ ਸੇਠ ਦਿਆਲ ਸਿੰਘ ਜੀ,
੧੬ ਸੇਠ ਵਜਿੰਦਰ ਸਿੰਘ ਜੀ,
੧੭ ਸੇਠ ਰਛਪਾਲ ਸਿੰਘ ਜੀ,
੧੮ ਸੇਠ ਮੋਹਰ ਸਿੰਘ ਜੀ ਚਾਵਲਾ,
੧੯ ਸੂ: ਨਰੈਣ ਸਿੰਘ ਜੀ,
੨੦ ਸੂ: ਹਰਬੰਸ ਸਿੰਘ ਜੀ,
੨੧ ਸੂ: ਅਰਜਨ ਸਿੰਘ ਜੀ ਮਲਹੋਤਰਾ,
੨੨ ਸੰਤ ਹਰਨਾਮ ਸਿੰਘ ਜੀ ਰੋਹੇਵਾੜਾ,
੨੩ ਭਾਈ ਹਰੀ ਸਿੰਘ ਜੀ,
੨੪ ਸੰਤ ਤਖਤ ਸਿੰਘ ਜੀ,
੨੫ ਸੰਤ ਕਰਤਾਰ ਸਿੰਘ ਜੀ,

ਚੰਗਮਈ ਤੋਂ :

੨੬ ਸੰਤ ਨਰੈਣ ਸਿੰਘ ਜੀ,
੨੭ ਸੰਤ ਬਸੰਤ ਸਿੰਘ ਜੀ।

ਇਹਨਾਂ ਸਜਣਾਂ ਤੋਂ ਬਿਨਾਂ ੩੫ ਦੇ ਕਰੀਬ ਭੈਣਾਂ ਵੀ ਸਿਆਮ ਵਿਚੋਂ ਉਚੇਚੀਆਂ ਆਈਆਂ, ਹਵਾਈ ਸਫਰ ਦੀ ਚਿੰਤਾ ਨਾ ਕਰਦਿਆਂ ਆਪਣੇ ਸਤਿਗੁਰੂ ਪਿਆਰੇ ਨਮਿਤ ਅੰਤਮ ਭੋਗਾਂ ਤੇ ਪਹੁੰਚਣਾਂ ਜ਼ਰੂਰੀ ਜਾਣਿਆਂ। ਸਿਆਮ ਵਿੱਚ ਵਸਦੇ ਨਾਮਧਾਰੀਆਂ ਦੀ ਉਚੇਚੀ ਖੂਬੀ ਇਹ ਹੈ ਕਿ ਇਹ ਓਥੇ ਨਾਮਧਾਰੀ ਰਹੁ ਰੀਤਾਂ, ਨਾਮਧਾਰੀ ਪਹਿਰੇਵੇ ਤੇ ਨਾਮਧਾਰੀ ਭਜਨ ਪਾਠ ਦੇ ਨਿਯਮਾਂ ਨੂੰ ਬੜੇ ਸ਼ੌਕ ਤੇ ਸ਼ਰਧਾ ਨਾਲ ਨਿਬਾਹ ਰਹੇ ਹਨ। ਨਾਮਧਾਰੀ ਭੈਣਾਂ ਦਾ ਪਹਿਰੇਵਾ ਸਫੈਦ ਬਸਤਰ ਤੇ ਚੂੜੀਦਾਰ ਪਜਾਮਾ ਜੈਹੋ ਜੇਹੀ ਨਾਮਧਾਰੀ ਮੇਲਿਆਂ ਵਿੱਚ ਨਜ਼ਰ ਪੈਂਦੀ ਹੈ ਤੇਹੋ ਜੇਹੀ ਸਿਆਮ ਵਿਚ ਰਹਿੰਦੀ ਹੈ। ਸ੍ਰੀ ਸਤਿਗੁਰੂ ਜੀ ਦੇ ਨਿਧਨ ਦੀ ਖਬਰ ਪਹੁੰਚਦਿਆਂ ਹੀ ਸਿਆਮ ਦੀ ਸੰਗਤ ਨੇ ਖਾਸ ਕਰ ਭੈਣਾਂ ਨੇ ਪਹਿਲਾਂ ਤਾਂ ਸਿਆਮ ਵਿੱਚ ਅਨੇਕਾਂ ਅਖੰਡ ਪਾਠ ਤੇ ਸਧਾਰਨ ਪਾਠਾਂ ਦੇ ਭੋਗ ਪੁਆਏ ਪਰ ਪੰਜਾਬ ਆਕੇ ਅਪਣੇ ਤੀਰਥ ਤੇ ਆਮ ਸੰਗਤ ਨਾਲ ਭੋਗ ਪੁਆਣ ਲਈ ਵੀ ੧੨੫ ਸਧਾਰਨ ਪਾਠ ਦਿਤੇ। ਧੰਨ ਹਨ ਏਹ ਭੈਣਾਂ ! ਐਤਕਾਂ ਇਸ ਮੇਲੇ ਵਿਚ ਕਿਸੇ ਨੇ ਵੀ ਅਪਣੇ ਆਰਾਮ ਨੂੰ ਮੁਖ ਨਹੀਂ ਰਖਿਆ ਸਗੋਂ ਸਾਰੀਆਂ ਸੇਵਾਆਂ ਲਈ ਹਾਜ਼ਰ ਰਹੀਆਂ। ਲੰਗਰ ਵਿੱਚ ਏਹਨਾਂ ਭਾਗ

ਲਿਆ–ਪਾਠ ਏਹ ਕਰਦੀਆਂ ਰਹੀਆਂ–ਭਾਂਡੇ ਏਹਨਾਂ ਮਾਂਜੇ ਤੇ ਹੋਰ ਵੀ ਜੋ ਸੇਵਾ ਪ੍ਰਬੰਧਕਾਂ ਵਲੋਂ ਮਿਲੀ, ਨਿਬਾਹੀ। ਅਫ਼ਰੀਕਾ ਵਿਚੋਂ ਆਉਣ ਵਾਲੇ ਵੀਰਾਂ ਵੀ ਹੱਦ ਹੀ ਕਰ ਦਿਤੀ। ਸਤਿਗੁਰੂ ਜੀ ਦਾ ਪਿਆਰ ਤੇ ਸ੍ਰੀ ਮਹਾਰਾਜ ਨੂੰ ਮਿਲਣ ਵਾਲੀ ਪੰਥਕ ਦਸਤਾਰ ਉਹਨਾਂ ਨੂੰ ਵੀ ਖਿੱਚ ਲਿਆਈ। ਹਵਾਈ ਸਫਰ ਦੀਆਂ ਸਾਰੀਆਂ ਮੁਸ਼-ਕਲਾਂ ਤੇ ਖੇਚਲਾਂ ਬਰਦਾਸ਼ਤ ਕਰਕੇ ਹੇਠ ਲਿਖੇ ਸਰੀਰ ਇਸ ਸਮਾਗਮ ਤੇ ਪਹੁੰਚੇ: ੧. ਸ੍ਰੀਮਾਨ ਸੂਬਾ ਲਾਲ ਸਿੰਘ ਜੀ– ਅਫਰੀਕਾ ਵਿੱਚ ਨਾਮ-ਧਾਰੀ ਸੰਗਤ ਦੇ ਮੋਢੀ, ੨. ਸ੍ਰ. ਅਮਰ ਸਿੰਘ ਜੀ ਦੇਉ ਗਣ ਮੀਤ ਪਰਧਾਨ ਈ. ਏ. ਨਾਮਧਾਰੀ ਸੰਗਤ ਨੈਰੋਬੀ, ੩. ਸੰਤ ਭੁੰਮਣ ਸਿੰਘ ਜੀ ਕੰਵਲ ਜੈਨਰਲ ਸਕਤ੍ਰ ਈ. ਏ.ਨਾਮਧਾਰੀ ਸੰਗਤ ਨੈਰੋਬੀ, ੪. ਸ੍ਰ: ਹਰਨਾਮ ਸਿੰਘ ਜੀ ਨੂਰ ਪੁਰੀ ਖਜ਼ਾਨਚੀ ਈ. ਏ. ਸੰਗਤ ਨੈਰੋਬੀ, ੫. ਸੰਤ ਵਾਸਦੇਵ ਸਿੰਘ ਜੀ ਭਮਰਾ ਪਬਲਿਸਿਟੀ ਸਕਤ੍ਰ, ੬. ਸੰਤ ਰਾਮ ਸਿੰਘ ਸ਼ੰਕਰ ਵਾਲੇ ਕਾਰੋਨੇਸ਼ਨ ਬਿਲਡਰਜ਼ ੭. ਸੰਤ ਅਵਤਾਰ ਸਿੰਘ ਜੀ ਪ੍ਰਧਾਨ ਯੁਗੰਡਾ ਨਾਮ-ਧਾਰੀ ਸੰਗਤ ਕੰਪਾਲਾ, ੮. ਸੰਤ ਪ੍ਰੀਤਮ ਸਿੰਘ ਜੀ ਗਿੱਲ ਪ੍ਰਧਾਨ ਨਾਮਧਾਰੀ ਸੰਗਤ ਕਸੁੰਮੋ ੯. ਬੀਬੀ ਊਧਮ ਕੌਰ ਜੀ ਮਸਤਾਨੀ ਸੁਪਤਨੀ ਹ. ਸ. ਨੂਰਪੁਰੀ।

ਇਹਨਾਂ ਸਜਣਾਂ ਨੇ ਜੋ ਕੁਝ ਇਸ ਦਿਹਾੜੇ ਆਪਣੀ ਅਖੀਂ ਡਿੱਠਾ ਸੋ ਕੁਝ ਮੇਰੀ ਕਲਮ ਨੂੰ ਪੜ੍ਹਿਆਂ ਪ੍ਰਾਪਤ ਨਹੀਂ ਸੀ ਕਰ ਸਕਣਾ। ਇਹਨਾਂ ਦੀਆਂ ਅਖਾਂ ਉਸ ਸੁਹਾਵਣੇ ਨਜ਼ਾਰੇ ਨਾਲ ਜ਼ਿੰਦਗੀ ਭਰ ਲਬਰੇਜ਼ ਰਹਿਣਗੀਆਂ ਜੋ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਅੰਤਮ ਸੰਸਕਾਰ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮੇ ਤਕਿਆ।

ਅਸੀਂ ਉਮੀਦ ਕਰਦੇ ਹਾਂ ਕਿ ਜਦੋਂ ਸਾਡੇ ਏਹ ਪਰਦੇਸੀ ਵੀਰ ਆਪਣੇ ਆਪਣੇ ਟਿਕਾਣਿਆਂ ਤੇ ਜਾਕੇ ਨਾਮਧਾਰੀ ਸੰਗਤਾਂ ਨੂੰ ਅਖੀਂ ਡਿਠੇ ਹਾਲ ਸੁਣਾਣਗੇ ਤਾਂ ਬਦੋਬਦੀ ਸਰੋਤਿਆਂ ਦੇ ਮੂੰਹੋਂ ਧੰਨ ਸਤਿਗੁਰੂ ਪਰਤਾਪ ਸਿੰਘ ਜੀ ਤੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਨਿਕਲ ਜਾਏਗਾ।

## ਮੇਲੇ ਦਾ ਸਮੁਚਾ ਮੂਡ–

ਮੈਂ ਗਲੀਆਂ ਕਛੀਆਂ ਹਨ, ਰਾਹ ਗਾਹੇ ਹਨ, ਘਰ ਘਰ ਫਿਰਿਆ ਹਾਂ, ਤੰਬੂਆਂ ਤੰਬੋਟੀਆਂ ਵਿਚ ਝਾਕਿਆ ਹਾਂ। ਮੈਨੂੰ ਦੁਨਿਆਵੀ ਮੇਲਿਆਂ ਵਾਂਗ ਠਠੇ ਮਸ਼ਕਰੀਆਂ ਦੇ ਸੈਂਟਰ ਕਿਤੇ ਨਹੀਂ ਮਿਲੇ। ਜਵਾਨ ਉਮਰਾ ਨੂੰ ਮੁਸਕਰਾਣੋਂ ਰੋਕਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ– ਪਰ ਸਮੁਚੀ ਲੋਕਾਈ ਮਹਿਬੂਬ ਸਤਿਗੁਰੂ ਦੀ ਯਾਦ ਵਿਚ ਜੁੜੀ ਹੀ ਨਜ਼ਰ ਪਈ। ਨਾਮਧਾਰੀ ਭਜਨ ਪਾਠ ਕਰ ਰਹੇ ਸਨ। ਜਿਨ੍ਹਾਂ ਦੇ ਨਿਤ ਕਰਮ ਤੇ ਪਾਠ ਸਮਾਪਤ ਹੋ ਗਏ ਸਨ ਉਹ ਸੇਵਾ ਵਿਚ ਮਗਨ ਸਨ। ਥਾਂ ਥਾਂ ਬਜ਼ੁਰਗ ਇਸਤਰੀਆਂ ਮਰਦ ਬਚਨ ਕਰ ਰਹੇ ਸਨ– "ਉਸ ਕਿਸ ਕਿਸਨੂੰ ਆਪਣਾ ਪਿਆਰ ਨਹੀਂ ਦਿਤਾ।...... ਸਾਡੇ ਪਾਸ ਗਏ ਤਾਂ ਉਹਨਾਂ ਇੰਜ ਆਖਿਆ...... ਮੈਂ ਪਹਿਲੀ ਵਾਰ ਦਰਸ਼ਨ ਕੀਤਾ ਤਾਂ ਕਲੇਜੇ ਠੰਢ ਪੈ ਗਈ।...... ਹਜ਼ੂਰ ਦੇ ਬੋਲਾਂ ਵਿਚ ਕੀ ਜਾਦੂ ਸੀ–ਕੰਨਾਂ ਵਿਚਦੀ ਲੰਘਦੇ ਤਨ ਮਨ ਠਾਰੀ ਜਾਂਦੇ ਸਨ।...... ਉਹ ਮੁਸਕਾਣਾਂ ਦੇ ਸਮੁੰਦਰ ਸਨ।...... ਉਹਨਾਂ ਨੂੰ ਕਦੇ ਵੇਹਲੇ ਬੈਠਿਆਂ ਨਹੀਂ ਡਿੱਠਾ।...... ਉਹ ਮੇਰੇ ਨਾਲ ਸਭ ਤੋਂ ਵਧ ਪਿਆਰ ਕਰਦੇ ਸਨ।...... ਹੁਣ ਕੀ ਬਣੇਗਾ, ਕਿਵੇਂ ਕਰਾਂਗੇ?...... ਕੌਣ ਕਰੇਗਾ ਉਹਨਾਂ ਦੀ ਥੁੜੋਂ ਨੂੰ ਪੂਰਿਆਂ...... ਬਲੇ ਬਲੇ ਕਿੰਨਾਂ ਪਰਤਾਪ ਸੀ, ਦਰਸ਼ਨ ਦੇਂਦਿਆਂ ਹੀ ਉਹਨਾਂ ਜ਼ਿੰਦਗੀ ਬਿਤਾ ਛਡੀ...... ਕਿਸ ਗੁਰੂ ਨੂੰ ਏਨੇ ਦੇਸ ਬਦੇਸਾਂ ਦੇ ਦੌਰੇ ਏਨੀਆਂ ਸ਼ਾਨਾਂ ਭਰੇ ਨਸੀਬ ਹੋਏ...... ਉਹ ਬਾਣੀ ਦਾ ਬਾਦਸ਼ਾਹ ਸੀ ਕਿਸ ਸਤਿਗੁਰੂ ਨੂੰ ਏਨਾ ਭਜਨ ਪਾਠ ਕਰਵਾਣ ਦਾ ਅਵਸਰ ਮਿਲਿਆ...... ਵਾਹ ਭਈ ਕਲਿਜੁਗ ਨੂੰ ਗੁਰੂ ਵੀ ਓਨਾ ਹੀ ਤਕੜਾ ਟਕਰਿਆ......

ਸਤਿਗੁਰੂ ਜੀ ਹਿੰਦੀ ਦੇ ਪ੍ਰੇਮੀ ਸਨ ਹਿੰਦੂ ਦੇ ਪਿਆਰੇ ਸਨ...... ਪਰ ਸਿਖੀ ਤੋਂ ਉਤਮ ਉਹਨਾਂ ਕਦੇ ਕਿਸੇ ਨੂੰ ਨਹੀਂ ਜਾਤਾ...... ਪੰਜਾਬੀਓਂ ਚੰਗੀ ਬੋਲੀ ਉਹਨਾਂ ਨੂੰ ਕਦੇ ਨਹੀਂ ਕੋਈ ਲਗੀ...... ਸਾਰੀ ਮਨੁਖਤਾ ਦਾ ਭਲਾ ਉਹਨਾਂ ਦੀ ਰੀਝ ਸੀ...... ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਸਿਕ ਉਹਨਾਂ ਦੀ ਕਦੇ ਨ ਮੱਠੀ ਪਈ...... ਉਹ ਤਾਂ ਕਹਿੰਦੇ ਸਨ ਅਸੀਂ ਥੋੜੇ ਹੀ ਸਾਲਾਂ ਨੂੰ ਆਪਣੇ ਸ਼ਹਿਨਸ਼ਾਹਾਂ ਦਾ ਦਰਸ਼ਨ ਕਰਾਂਗੇ, ਫਿਰ ਉਹ ਸਦੀਵੀ ਜਾਣ ਲਈ ਏਨੇ ਕਾਹਲੇ ਕਿਉਂ ਪੈ ਗਏ.........।''

ਅਜੇਹੀਆਂ ਅਨੇਕਾਂ ਹੀ ਲੋਕ ਕਰਦੇ ਰਹੇ। ਸ਼ਰਧਾ, ਪਿਆਰ, ਵਿਯੋਗ, ਸਧਰਾਂ, ਭਾਵਨੀਆਂ, ਫਿਕਰ, ਭਜਨ ਤੇ ਪਾਠ ਹਰ ਤੰਬੂ ਤੇ ਹਰ ਘਰ ਦਾ ਸ਼ਿੰਗਾਰ ਸੀ। ਵਿਰਲੇ ਹੀ ਐਸੇ ਹੋਣਗੇ ਜਿਨ੍ਹਾਂ ਨੂੰ ਏਹ ਅਵਸਥਾ ਨਾ ਸੁਖਾਈ ਹੋਵੇ। ਕੀ ਨਾਮਧਾਰੀ ਤੇ ਨਾ-ਨਾਮਧਾਰੀ ਸਾਰੇ ਹੀ ਏਨੇ ਦਿਨ ਤੇ ਭੋਗ ਦੀ ਅੰਤਲੀ ਘੜੀ ਤਕ ਏਸੇਤਰਾਂ ਦੀ ਵਿਚਾਰ ਧਾਰਾ ਵਿੱਚ ਵਹਿੰਦੇ ਰਹੇ।

## ਮਾਇਆ ਦਾ ਮੀਂਹ—

ਕਿਹੜਾ ਨਾਮਧਾਰੀ ਹੈ ਜਿਹੜਾ ਗੁਰ—ਦਰਸ਼ਨਾਂ ਲਈ ਜਾਵੇ ਪਰ ਆਪਣੇ ਵਲੋਂ ਦਸਵੰਧ ਜਾਂ ਹਸਬ ਤੌਫੀਕ ਮਾਇਆ ਮਥਾ ਨ ਟੇਕੇ। ਪਤਾ ਸੀ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇਹ ਕਰਕੇ ਸਾਡੇ ਵਿਚ ਨਹੀਂ, ਪਰ ਕੀ ਹੁਣ ਗੁਰੂ ਘਰ ਖਾਲੀ ਹਥੀਂ ਜਾਇਆ ਜਾਏਗਾ ? ਨਹੀਂ।

ਨਾਮਧਾਰੀ ਕਿਸੇ ਇਕ ਦੇਹ ਨਾਲ ਸਭ ਕੁਝ ਹੀਂ ਬੰਨ੍ਹ ਖਲੋਂਦਾ। ਉਹ ਜੋਤ ਦਾ ਆਸ਼ਕ। ਜੋਤ ਜੁਗਾਂ ਤੋਂ ਬਦਲਦੀ ਆਈ ਹੈ ਤੇ ਹ ਜੋਤ ਦਾ ਪਰਵਾਨਾ ਹੈ। ਜੋ ਸਭ ਤੋਂ ਚੰਗਾ ਹੈ ਜੋ ਸਭ ਤੋਂ ਪਿਆਰਾ ਹੈ ਉਹ ਸਤਿਗੁਰੂ ਲਈ—ਸ਼ਰਧਾਵਾਨਾਂ ਦਾ ਏਹ ਨਾਅਰਾ ਹੈ।

ਇਸ ਮੇਲੇ ਦੀ ਵਡਿਆਈ ਆਪਣ ਉਦੇਰੇ ਪਖੋਂ ਸੀ। ਇਸਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਰਸ਼ਨ ਨਹੀਂ ਦੇ ਰਹੇ ਸਨ ਸਗੋਂ ਉਨ੍ਹਾਂ ਦੇ ਪ੍ਰਿਯ ਸਾਹਿਬਜ਼ਾਦੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਾਹਿਬ ਉਹਨਾਂ ਦੀ ਥਾਂ ਸਾਡੇ ਵਿਚ ਸਨ। ਦੀਵਾਨਾਂ ਵਿਚ ਚੁਪ-ਸਮਾਧੀ ਵਿਚ ਬੈਠਦੇ, ਭਾਂਵੇਂ ਉਹਨਾਂ ਦੇ ਕੰਵਲ ਮੁਖ ਤੇ ਖੇੜਵੀਂ ਮੁਸਕਾਨ ਨਹੀਂ ਆਈ, ਪਰ ਉਹ ਯਾਦ ਰਤੇ ਸਾਡੀਆਂ ਅਖਾਂ ਦਾ ਸਹਾਰਾ ਜ਼ਰੂਰ ਸਨ। ਨਾਮਧਾਰੀਆਂ ਨੇ ਏਹ ਨਹੀਂ ਸੋਚਿਆ ਕਿ ਦਸਤਾਰ-ਬੰਦੀ ਤੋਂ ਬਾਦ ਹੀ ਭੇਟਾਵਾਂ ਧਰਨੀਆਂ ਹਨ। ਸਗੋਂ ਉਹ ਸਹਿਜ ਸੁਭਾਵਕਤਾ ਵਿਚ ਆਉਂਦੇ ਰਹੇ। ਨਵੇਂ ਸਤਿਗੁਰੂ ਦੇ ਚਰਨਾਂ ਵਿਚ ਸੀਸ ਝੁਕਾਉਂਦੇ ਰਹੇ ਤੇ ਲਿਆਂਦੀ ਹੋਈ ਭੇਟਾ ਫਲ, ਬਸਤਰ, ਨਕਦੀ ਧਰ ਧਰ ਆਪਣੇ ਵਲੋਂ ਸੁਰ-ਖਰੂ ਹੁੰਦੇ ਰਹੇ। ਕੋਈ ਤੋਟ ਨਹੀਂ ਪਈ—ਕੋਈ ਤਾਰ ਨਹੀਂ ਟੁਟੀ। ਓਸੇਤਰਾਂ ਗੁਰੂ—ਦਰਸ਼ਨਾਂ ਦੇ ਯਾਚਕਾਂ ਦੀਆਂ ਕਤਾਰਾਂ ਤੁਰ ਪੈਂਦੀਆਂ ਤੇ ੪—੪ ਘੰਟੇ ਤਕ ਇਕ ਟਕ ਭੇਟਾਵਾਂ ਧਰ ਧਰ ਅਗਾਂਹ ਲੰਘਦੀਆਂ ਰਹੀਆਂ। ਦੀਵਾਨ ਦਾ ਉਹੋ ਸਿਸਟਮ ਸੀ। ਓਹੋ ਹੰਢੇ ਹੋਏ ਪ੍ਰਬੰਧਕ ਸਨ। ਓਹੋ ਕੀਰਤਨੀ ਜਥੇ ਸਨ। ਓਹੋ ਜੋਤ ਹੁਣ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਵਿਚ ਲਟ ਲਟ ਜਗ ਰਹੀ ਸੀ। ਤੇ ਲਗਦਾ ਹੈ ''ਤੋਟ ਨ ਆਵੈ ਵਧਦੋ ਜਾਈ'' ਦਾ ਵਾਕ ਆਪਣੀ ਸਚਾਈ ਨੂੰ ਰੂਪਮਾਨ ਕਰੇਗਾ।

## ਬੁਢਿਆਂ ਦਾ ਮੇਲਾ—

ਸਿਖਾਂ ਦੀ ਲੋੜ ਪਰਤੀਤ ਹੁੰਦੀ ਸੀ ਕਿ ਉਹ ਨਵੇਂ ਸਤਿਗੁਰੂ ਨਾਲ ਆਪਣੇ ਪਿਆਰ—ਸਬੰਧ ਕਾਇਮ ਕਰਨ ਤੇ ਜੇ ਤੁਹਾਨੂੰ ਮੈਂ ਉਹ ਲਫਜ਼ ਦੱਸਾਂ ਜੇਹੜੇ ਕਦੇ ਕਦੇ ਬਜ਼ੁਰਗ ਨਾਮ-ਧਾਰੀ ਮਹਾਰਾਜ ਜੀ ਨੂੰ ਕਹਿੰਦੇ ਸਨ ਤਾਂ ਆਪ ਅਨੰਦ ਵਿਭੋਰ ਹੋ ਜਾਓ।

ਨਾਮਧਾਰੀ ਜਿਨਾਂ ਦੀ ਵਡੀ ਗਿਣਤੀ ਮਿਹਨਤਕਸ਼ ਤਬਕੇ ਚੋਂ ਹੈ– ਖਾਸ ਕਰ ਕਿਸਾਨੀ ਚੋਂ । ਸ਼ਹਿਰਾਂ ਨਾਲੋਂ ਵਧੀਕ ਵਸੋਂ ਪਿੰਡਾਂ ਵਿਚ ਹੈ। ਉਹ ਬਜ਼ੁਰਗ ਜਿਹੜੇ ਵੀਹਾਂ ਹੀ ਸਾਲਾਂ ਤੋਂ ਕਈ ਹਾਲਤਾਂ ਵਿਚ ਤਿੰਨ ਤਿੰਨ ਪੁਸ਼ਤਾਂ ਤੋਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਆਏ ਸਨ, ਜਦੋਂ ਆਪਣੇ ਹਾਣੀ ਸਤਿਗੁਰੂ ਨੂੰ ਸਾਹਵੇਂ ਨਾ ਤਕਕੇ ਨੌਜਵਾਨ ਸਤਿਗੁਰੂ ਨਾਲ ਨੇਤਰਾਂ ਦੀ ਸਾਂਝ ਪਾਂਦੇ ਤਾਂ ਜਲ ਭਰ ਆਏ ਨੇਤਰਾਂ ਤੇ ਗੱਚ ਭਰੇ ਗਲੇ ਨਾਲ ਪਿਆਰ-ਮੱਤੇ ਸੁਭਾਵਕ ਹੀ ਕਹਿ ਬਹਿੰਦੇ ;

"ਵੇਖੇਂ ਨਾ, ਤਕੜਾ ਹੋਕੇ ਰਹੀਂ । ਵਿਖਾਦੇ ਇਕ ਵਾਰ ਜੋ ਕੁਝ ਤੂੰ ਹੈਂ ।...........ਜੁਆਨਾਂ, ਸਾਨੂੰ ਬੁਢਿਆਂ ਨੂੰ ਵੀ ਯਾਦ ਰਖੀਂ...........। ਇਕ ਵਾਰ ਭਜਨ ਬਾਣੀ ਦੀਆਂ ਨਹਿਰਾਂ ਚਲਾਦੇ ।"

ਅਨੇਕਾਂ ਬਜ਼ੁਰਗ ਏਸ ਪਛਤਾਵੇ ਨੂੰ ਲੈਕੇ ਆਏ ਸਨ ਕਿ ਉਹ ਆਪਣਾ ਸਰੀਰ ਛਡਣ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਿਉਂ ਨਾ ਕਰ ਸਕੇ।

ਮੈਨੂੰ ਇਕ ਉਸ ਬਜ਼ੁਰਗ ਦਾ ਪਤਾ ਹੈ ਜਿਹੜਾ ਕਸੂਤੇ ਆਲੇ ਦੁਆਲੇ ਵਿਚ ਘਿਰਿਆ ਸ੍ਰੀ ਸਤਿਗੁਰੂ ਜੀ ਦੀ ਟੇਕ ਨਾਲ ਹਮੇਸ਼ਾਂ ਤਿਆਰ ਬਰ ਤਿਆਰ ਰਿਹਾ ਤੇ ਹੁਣ ਜਦੋਂ ਉਹ ਦੀਵਾਨ ਵਿਚ ਆਇਆ ਉਸਨੂੰ ਉਸਦਾ ਕਦਰਦਾਨ ਨਾ ਨਜ਼ਰ ਪਿਆ । ਨਵੀਂ ਜੋਤ ਨੂੰ ਮਸਤਕ ਟੇਕਕੇ ਵਿਚਕਾਰਲੇ ਵਿਹਲੇ ਗੋਲ ਦਾਇਰੇ ਵਿਚ ਮਸਤ ਹੋ ਨਚਣ ਲਗ ਪਿਆ । ਉਹ ਜਾਣ ਸਕਣ ਵਿਚ ਸਫਲ ਹੋ ਗਿਆ ਕਿ ਕਦਰਦਾਨ ਨੇ ਉਸਦਾ ਸਾਰਾ ਹਿਸਾਬ ਕਿਤਾਬ ਨਵੀਂ ਜੋਤ ਵਿਚ ਟਿਕਾ ਦਿਤਾ ਹੈ।

## ਸੰਮਿਲਤ ਆਸਾ ਦੀ ਵਾਰ-

ਅਜ ੨੫ ਭਾਦਰੋਂ ਹੈ। ੩।। ਵਜੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਅਰੰਭ ਹੋ ਚੁਕਾ ਹੈ। ਸਾਰੇ ਹੀ ਜਥੇ ਜੋ ਵਾਰਾ ਕੀਰਤਨ ਕਰਨ ਜਾਣਦੇ ਹਨ, ਇਸ ਵਿਚ ਸ਼ਾਮਲ ਹਨ। ਸਚੇ ਪਾਤਸ਼ਾਹ ਦੇ ਸਮੇ ਵੀ ਅੰਤਮ ਦਿਨ ਸਾਂਝੀ-ਵਾਰ ਗਾਵੀਂ ਜਾਂਦੀ ਸੀ, ਅੱਜ ਵੀ ਉਸੇ ਰਵਾਇਤ ਨੂੰ ਕਾਇਮ ਰਖਿਆ ਗਿਆ ਹੈ। ਸੰਗਤਾਂ ਖੂਹਾਂ ਤੋਂ ਅਤੇ ਰਾਮ ਸਰੋਵਰ ਚੋਂ ਇਸ਼ਨਾਨ ਕਰ ਕਰ ਆ ਰਹੀਆਂ ਹਨ। ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਚਾਰ ਵਜੇ ਤੋਂ ਦੀਵਾਨ ਵਿਚ ਦਰਸ਼ਨ ਦੇ ਰਹੇ ਹਨ । ਅਤੁਟ ਕਤਾਰ ਦਰਸ਼ਨਾਂ ਲਈ ਉਮਡ ਪਈ ਹੈ। ਸੇਵਾਦਾਰ ਬੜੇ ਜਤਨਾਂ ਨਾਲ ਦਰ-ਸ਼ਨ ਯਾਚਕਾਂ ਨੂੰ ਰੋਕ ਰੋਕ ਕੇ ਤਰਤੀਬ ਨਾਲ ਭੇਜ ਰਹੇ ਹਨ। ਇਕ ਰਾਹੋਂ ਮਾਈਆਂ ਤੇ ਦੂਜੇ ਰਾਹੋਂ ਭਾਈ ਦੀਵਾਨ ਵਿਚ ਪਰਵੇਸ਼ ਕਰ ਰਹੇ ਹਨ । ਵਿਸ਼ਾਲ ਪਿੰਡਾਲ ਵਿਚ ਦੂਰ ਦੂਰ ਤਕ ਸੰਗਤ ਆਪਣਾ ਨਿਤਨੇਮ ਕਰਦੀ ਬੈਠਦੀ ਜਾਂਦੀ ਹੈ।

ਆਸਾ ਦੀ ਵਾਰ ਹਰ ਛੱਕੇ ਨਾਲ ਇਕ ਅਧੀ ਸੁਰ ਉਚੇਰੀ ਹੋ ਗੂੰਜਦੀ ਸੁਣਾਈ ਦੇ ਰਹੀ ਹੈ। ਮਸਤਾਨੇ ਸ਼ਬਦ ਬਾਣ ਦੇ ਵਿੰਨ੍ਹੇ ਕੂਕਾਂ ਤੇ ਕੂਕਾਂ ਮਾਰਦੇ ਵਿਚਾਲੇ ਦਾਇਰੇ ਵਿਚ 'ਲਟ ਪਟ ਹੋਇ ਪਈਆ' ਦਾ ਨਜ਼ਾਰਾ ਪੇਸ਼ ਕਰ ਰਹੇ ਹਨ।

ਦੂਜੇ ਬੰਨੇ, ਆਸਾ ਦੀ ਵਾਰ ਦੇ ਕੀਰਤ-ਨੀਆਂ ਦੇ ਐਨ ਸਾਹਮਣੇ, ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸੁਭਾਇਮਾਨ ਹਨ। ਆਪ ਦੇ ਦੁਆਲੇ ਨਾਮਧਾਰੀ ਪੰਥ ਦੇ ਮੁਖੀ ਸੰਤ ਮਹੰਤ ਤੇ ਸੇਵਕ ਜਨ ਬੇਠੇ ਹਨ। ਘੇਰੇ ਦੀਆਂ ਦੋ ਕਤਾਰਾਂ ਵਿਚ ਬੈਠੇ ਸਜਣਾਂ ਦੇ ਨਾਮ ਏਹ ਹਨ : ਸੰਤ ਪ੍ਰੀਤਮ ਸਿੰਘ ਜੀ ਚੇਲੇਕੇ, ਸੰਤ ਤੇਜਾ ਸਿੰਘ ਜੀ ਸਮਸਾ, ਪੰਡਿਤ ਗੋਪਾਲ ਸਿੰਘ ਜੀ, ਸੰਤ ਮੁਹਕਮ ਸਿੰਘ ਜੀ, ਸ੍ਰ: ਕਰਮਜੀਤ ਸਿੰਘ ਜੀ ਲੱਖਨਊ, ਸ੍ਰ:ਅਨੂਪ ਸਿੰਘ ਜੀ ਰਾਜਾ ਜੰਗ, ਸੇਠ ਦਿਆਲ ਸਿੰਘ ਜੀ ਬੈਂਕੋਕ, ਸੰਤ ਗੰਡਾ ਸਿੰਘ ਜੀ ਦਿਲੀ, ਸੰਤ ਬਲਵੰਤ ਸਿੰਘ ਜੀ ਸੋਧੀ ਦਿਲੀ,ਸੰਤ ਕਰਮ ਸਿੰਘ



ਸ੍ਰੀ ਭੈਣੀ ਸਾਹਿਬ ਵਿਖੇ ਦੀਵਾਨ ਦਾ ਦ੍ਰਿਸ਼



ਮਾਈਆਂ ਦੀਵਾਨ ਵਿਚ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਪਾਠਾਂ ਦੇ ਭੋਗ ਪੈ ਰਹੇਹਨ



ਸ਼ਬਦ ਪੜ੍ਹਦੇ ਹੋਏ ਰਾਗੀ

ਜੀ ਬਾਲਮ, ਸੰਤ ਕੁੰਦਨ ਸਿੰਘ ਜੀ ਪਾਤਸ਼ਾਹ, ਸੂ: ਅਮਰ ਸਿੰਘ ਜੀ ਮਿਰਜ਼ਾਪੁਰ ਸੰਤ ਦਲੀਪ ਸਿੰਘ ਜੀ, ਸੂ: ਭਗਵਾਨ ਸਿੰਘ ਜੀ ਦਿਲੀ, ਸੂਬਾ ਨਾਹਰ ਸਿੰਘ ਜੀ, ਸੂ: ਬੇਅੰਤ ਸਿੰਘ ਜੀ ਸ਼ਿਮਲਾ, ਸੂ: ਸੁਚਾ ਸਿੰਘ ਜੀ ਦਿਲੀ, ਸੰਤ ਹਰਬੰਸ ਸਿੰਘ ਜੀ ਬੈਂਕੋਕ, ਸੇਠ ਵਿਜਿੰਦਰ ਸਿੰਘ ਜੀ ਬੈਂਕੋਕ, ਸੰਤ ਕਿਰਪਾਲ ਸਿੰਘ ਜੀ ਕਰੀਵਾਲਾ, ਸਰਦਾਰ ਅਵਤਾਰ ਸਿੰਘ ਜੀ ਕੰਪਾਲਾ, (ਅਫਰੀਕਾ) ਸੰਤ ਕ੍ਰਿਪਾਲ ਸਿੰਘ ਜੀ ਮਹਾਵਾ ਵਾਲੇ ਤੇ ਹੋਰ ਸਨਮਾਨੇ ਸੰਤ ਇਕ ਪਾਸੇ ਬੈਠੇ ਸ਼ੋਭ ਰਹੇ ਹਨ।

ਸ੍ਰੀ ਮਹਾਰਾਜ ਜੀ ਦੇ ਖੱਬੇ ਹਥ, ਦਿਨ ਚੜ੍ਹਨ ਤਕ, ਹੋਰ ਸੰਪਰਦਾਵਾਂ ਦੇ ਸਨਮਾਨੇ ਸੰਤ ਅਤੇ ਡੇਰੇ ਦਾਰ ਸਜ ਰਹੇ ਹਨ ਤੇ ਇਸਤਰਾਂ ਸ੍ਰੀ ਮਹਾਰਾਜ ਜੀ ਵਾਲੇ ਪਾਸੇ ਦਾ ਸਾਰਾ ਸਟੇਜ ਸੰਘਣੀ ਹਾਜ਼ਰੀ ਨਾਲ ਭਰਪੂਰ ਹੈ।

ਸੰਗਤ ਆਪਣੇ ਆਪਣੇ ਨਿਤਨੇਮ ਮੁਕੰਮਲ ਕਰ ਰਹੀ ਹੈ ਸੂਰਜ ਰਿਸ਼ਮਾਂ ਨਾਲ ਚੰਡੀ ਦੀ ਵਾਰ ਦੀ ਸਮਾਪਤੀ ਕਰਕੇ ਗੁਟਕੇ ਸੰਭਾਲੇ ਜਾ ਰਹੇ ਹਨ—ਤੇ ਪੂਰੇ ੬ਵਜੇ ਆਸਾ ਦੀ ਵਾਰ ਦੀ ਸਮਾਪਤੀ ਵੀ ਹੋ ਗਈ ਹੈ

## ਭੈਰਵੀ ਦੀ ਚੌਂਕੀ

ਨਾਮਧਾਰੀ ਹੋਲੇ ਮੇਲਿਆਂ ਵਿੱਚ ਭੈਰਵੀ ਦੀ ਚੌਂਕੀ ਦੀ ਇਕ ਵਖਰੀ ਮਹਾਨਤਾ ਹੈ। ਸ੍ਰੀ ਸਤਿਗੁਰੂ ਜੀ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਮੇਲੇ ਵਿੱਚ ਆਏ ਸਮੂਹ ਰਾਗੀ ਜਥਿਆਂ ਨੂੰ ਥੋੜਾ ਸਮਾਂ ਤੇ ਧਿਆਨ ਦੇ ਕੇ ਸਰਵਣ ਕੀਤਾ ਕਰਦੇ ਸਨ। ਅੱਜ ਉਹਨਾਂ ਦੀ ਜੋਤ ਦੀਵਾਨ ਵਿੱਚ ਸਜੀ ਓਹੋ ਰਵਾਇਤ ਜੀਵਤ ਰਖ ਰਹੀ ਹੈ। ਇਸ ਅਵ-ਸਰ ਤੇ ਬਹੁਤ ਸਾਰੇ ਰਾਗੀ ਰਬਾਬੀ ਤੇ ਕੀਰ-ਤਨੀਏਂ ਆਏ ਹੋਏ ਸਨ। ਪਰ ਕੁਝ ਚੋਣਵਿਆਂ ਨੂੰ ਵਕਤ ਦਿਤਾ ਗਿਆ।

ਨੀਲੇ ਦਸਤਾਰਿਆਂ ਵਾਲੇ, ਸ੍ਰੀ ਨਨਕਾਣਾ ਸਾਹਿਬ ਦੇ ਪ੍ਰਸਿਧ ਰਾਗੀ ਭਾਈ ਸਮੁੰਦ ਸਿੰਘ ਜੀ ਤੇ ਉਹਨਾਂ ਦੇ ਸਾਥੀਆਂ ਨੇ ਹਲਕੀਆਂ ਫੁਲਕੀਆਂ ਸੁਰਾਂ ਨਾਲ ਸ਼ਬਦ ਗਾਂਵੇਂ-ਤੇ "ਜੇ ਤੂੰ ਮਿਤਰ ਅਸਾ-ਡੜਾ ਹਿਕ ਭੋਰੀ ਨਾ ਵਿਛੋੜ" ਉਹਨਾਂ ਦੀ ਰੀਤ ਦਿਲ ਦੇ ਦਰਦ ਜਗਾਣ ਵਾਲੀ ਹੈ।

ਅਧੇ ਘੰਟੇ ਬਾਦ ਭਾਈ ਮੇਹਰ ਸਿੰਘ ਜੀ ਖਾਨ ਨੇ "ਹਰਿ ਕੋ ਨਾਮ ਸਦਾ ਸੁਖਦਾਈ।" ਬੜੇ ਅਨੰਦ ਨਾਲ ਗਾਂਵਿਆਂ। ਅਤੇ ਅੱਠ ਵਜੇ ਤਕ ਭਾਈ ਕਰਤਾਰ ਸਿੰਘ ਜੀ ਨਨਕਾਣੇ ਵਾਲਿਆਂ ਨੇ "ਸੇਵਕ ਕੀ ਓੜਕ ਨਿਬਹੀ ਪ੍ਰੀਤ" ਸ਼ਬਦ ਗਾਇਨ ਕਰਕੇ ਸੰਗਤ ਨੂੰ ਰਸ-ਰੰਗ ਵਿੱਚ ਮੁਗਧ ਕਰ ਦਿਤਾ।

## ੯੫੮ ਪਾਠਾਂ ਦੇ ਭੋਗ

ਕਿਸੇ ਨੇ ਵਿਸ਼ੇਸ਼ ਪ੍ਰੇਰਣਾਂ ਨਹੀਂ ਦਿਤੀ—ਆਪ ਤੋਂ ਆਪ ਹੀ ਨਾਮਧਾਰੀ ਸਾਧ ਸੰਗਤ ਨੇ ੯੩੯ ਸਧਾ-ਰਨ ਪਾਠਾਂ ਦੇ ਭੋਗ ਪਾਣ ਬਾਬਤ ਆਪਣੇ ਆਪਣੇ ਨਾਮ ਪੇਸ਼ ਕਰ ਦਿਤੇ। ਏਨੇ ਪਾਠਾਂ ਦੇ ਇਕੱਠੇ ਭੋਗ ਪਾਣੇ ਕੋਈ ਸੁਖਾਲੀ ਗੱਲ ਨਹੀਂ ਸੀ। ਬਾਜ਼ੇ ਅਖ-ਬਾਰਾਂ ਵਾਲਿਆਂ ਨੇ ਸ੍ਰੀ ਸਤਿਗੁਰੂ ਜੀ ਨਮਿਤ ਪਾਏ ਗਏ ਭੋਗਾਂ ਨੂੰ ਇੰਜ ਹੀ ਬਿਆਨ ਕੀਤਾ ਹੈ ਜਿਵੇਂ ਇਕ ਭੋਗ ਹੀ ਪਾਇਆ ਗਿਆ ਹੋਵੇ ਜਾਂ ਇਕ ਅਖੰਡ ਪਾਠ ਕੀਤਾ ਗਿਆ ਹੋਵੇ। ਹਕੀਕਤ ਏਹ ਹੈ ਕਿ ੧੯ ਅਖੰਡ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਜੀ ਨਮਿਤ ਪਾਏ ਗਏ—੨੫ ਭਾਦਰੋਂ ਨੂੰ ੯੦੮ ਪਾਠਾਂ ਦੇ ਭੋਗ ਅਤੇ ੨੬ ਭਾਦਰੋਂ ਨੂੰ ਸਤਿਗੁਰਾਂ ਨਮਿਤ ੮ ਪਾਠਾਂ ਦੇ ਸ੍ਰੀ ਬਾਬਾ ਜੀ ਨਮਿਤ ੮ ਪਾਠਾਂ, ਸਤਿਗੁਰ ਦਰਸ਼ਨ ਨਮਿਤ ੭ ਅਤੇ ਅਨੰਦਾਂ ਬਾਬਤ ਚਾਰ ਪਾਠਾਂ ਦੇ ਭੋਗ ਪਾਏ ਗਏ। ਚਾਰ ਭੋਗ ਤਾਂ ਉਚੇਚੇ ਸ੍ਰੀ ਦਸਮ ਗਰੰਥ ਜੀ ਦੇ ਪਾਏ ਗਏ।

ਪਾਠ ਸਮੂਹ ਦੇ ਸਮੇਂ ਸਿਰ ਭੋਗ ਪਾਣ ਲਈ ੨੫ ਭਾਦਰੋਂ ਨੂੰ ੧੦ ਵਜੇ ਤੋਂ ਗੁਰਬਾਣੀ ਦੀਆਂ ਬੀੜਾਂ ਪੰਡਾਲ ਵਿਚ ਲੈ ਆਂਦੀਆਂ ਗਈਆਂ। ਤੇ ਇਸ ਸਮੇ ਤੋਂ ਅਨੇਕਾਂ ਪਾਠੀ ਸਿੰਘ ਬੀੜਾਂ ਤੇ ਪਾਠ ਕਰਕੇ ਭੋਗ ਪਾਣ ਲਗ ਪਏ

ਇਹਨਾਂ ਦੇ ਅੰਤਮ ਭੋਗ ਵਕਤ ਮੁਕਰਰਾ ਤੇ (੨–੧੫ ਵਜੇ) ਸਮਾਪਤ ਹੋ ਸਕੇ।

ਸ੍ਰੀ ਸਤਿਗੁਰੂ ਜੀ ਆਪ ਬਾਣੀ ਦੇ ਬੋਹਿਥ ਸਨ, ਆਪ ਨੇ ਆਪਣੇ ਸਮੇ ਵਿੱਚ ਲੱਖਾਂ ਦੀ ਤਾਦਾਦ ਵਿੱਚ ਸਾਧਾਰਨ ਪਾਠ, ਅਖੰਡ ਪਾਠ, ਦਸਮ ਗ੍ਰੰਥ ਦੇ ਪਾਠ ਅਤੇ ਚੰਡੀ ਦੀ ਵਾਰ ਆਦਿ ਬਾਣੀਆਂ ਦੇ ਪਾਠ ਕਰਵਾਏ ਸਨ। ਅਜੇ ਏਹ ਰੀਝ ਆਪਦੀ ਵਿੱਚ ਹੀ ਰਹਿ ਗਈ ਜੋ ਚਲਦੇ ਸਵਾ ਲਖ ਪਾਠਾਂ ਦੀ ਸਮਾਪਤੀ ਨਹੀਂ ਹੋ ਸਕੀ। ਭਜਨ ਸਿਮਰਨ ਜਿੰਨਾਂ ਕੁ ਕੀਤਾ ਕਰਵਾਇਆ ਗਿਆ ਏਹ ਕਹਿਣ ਕਥਨ ਤੋਂ ਪਰੇ ਹੈ– ਅਜੇਹੇ ਬਾਣੀ ਦੇ ਬਾਦਸ਼ਾਹ ਸਤਿਗੁਰੂ ਦੇ ਅੰਤਮ ਸੰਸਕਾਰ ਸਮੇਂ ਉਹਨਾਂ ਨਮਿਤ ੯੫੫੮ ਪਾਠ ਹੋ ਜਾਣੇ ਏਹ ਸਾਧ ਸੰਗਤ ਵਲੋਂ ਸੱਚੀ ਸ਼ਰਧਾ ਭੇਟ ਸੀ। ਧੰਨ ਹਨ ਉਹ ਗੁਰ ਸਿਖ ਤੇ ਸਿਖਣੀਆਂ ਜਿਨ੍ਹਾਂ ਨਿਜੀ ਕਾਰ ਵਿਹਾਰਾਂ ਦੀ ਪਰਵਾਹ ਨਾ ਰਖਦਿਆਂ ਏਸ ਸਮੇ ਏਨੇ ਪਾਠਾਂ ਦਾ ਸਮੂਹ-ਭੋਗ ਪਾਣ ਲਈ ਦੇ ਦਿਤਾ।

## ਪਿੰਡਾਲ ਵਿਚ ਤਿਲ ਧਰਨ ਨੂੰ ਥਾਂ ਨ ਰਹੀ

ਦਿੱਲੀ ਦੇ ਸ੍ਰ. ਰਾਜਾ ਸਿੰਘ ਜੀ, ਦਇਆ ਸਿੰਘ ਜੀ ਨੇ ਵਿਸ਼ਾਲ ਤੋਂ ਵਿਸ਼ਾਲ ਪਿੰਡਾਲ ਸਜਾਣ ਲਈ ਕੋਈ ਕਸਰ ਨਹੀਂ ਸੀ ਰਖੀ। ਲਹਿੰਦੇ ਪਾਸੇ ਉਚੇ ਥੜੇ ਤੇ ਆਦਿ ਬਾਣੀ ਦੀਆਂ ਬੀੜਾਂ ਦੇ ਅੰਤਰ-ਮੁਖ ਭੋਗ ਪੜ੍ਹੇ ਜਾ ਰਹੇ ਸਨ। ਉਤਰ ਵਾਲੇ ਪਾਸੇ ਸੰਤ ਖਜ਼ਾਨ ਸਿੰਘ ਜੀ ਤੇ ਦਰਸ਼ਨ ਸਿੰਘ ਜੀ ਆਪਣੀਆਂ ਮਨੋਹਰ ਰੀਤਾਂ ਸੁਰੀਲੇ ਗਲੇ ਨਾਲ ਗਾਇਨ ਕਰ ਰਹੇ ਸਨ ਤੇ ਦਖਣ ਦਿਸ਼ਾ ਦੇ ਸਟੇਜ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਾਹਿਬ ਦੇ ਆਸਣ ਦੇ ਸਜੇ ਖਬੇ ਉਦੇਚੇ ਅਤਿਥੀਆਂ ਲਈ ਜਗਹ, ਸਫੇਦ ਖੇਸ ਚਾਦਰਾਂ ਨਾਲ ਸਜਾਈ ਗਈ ਸੀ। ਸ੍ਰੀ ਮਹਾਰਾਜ ਜੀ ਦੇ ਆਸਣ ਤੇ ਸੁਭਾਇਮਾਨ ਹੋਣ ਤੋਂ ਪਹਿਲਾਂ ਹੀ ਹਜ਼ੂਰ ਦੀ ਖੱਬੀ ਬਾਹੀ ਵਾਲੇ ਪਾਸੇ ਸੰਪ੍ਰਦਾਇਕ ਮਹਾਂ ਪੁਰਸ਼ ਦਰਸ਼ਨ ਦੇ ਰਹੇ ਸਨ। ਸਜੇ ਪਾਸੇ ਸਿਆਸੀ ਤੇ ਸਮਾਜੀ ਲੀਡਰ ਡਟੇ ਹੋਏ ਸਨ। ਸ੍ਰੀ ਮਹਾਰਾਜ ਦੇ ਨਿਕਟ ਤੇ ਪਿਛਲੇ ਪਾਸੇ ਨਾਮ-ਧਾਰੀ ਮੁਖੀ ਤੇ ਨਾਮਧਾਰੀ ਸੰਗਤ ਸਜ ਰਹੀ ਸੀ। ਸ੍ਰੀਮਾਨ ਸੰਤ ਕਿਲੇ ਵਾਲੇ ਵੀ ਸਟੇਜ ਤੇ ਸਜ ਰਹੇ ਸਨ। ਹਰ ਇਕ ਵਿਅਕਤੀ ਨੂੰ ਮਲੂਮ ਸੀ ਕਿ ਇਕ ਵਜੇ ਤੋਂ ਜਿੰਨਾਂ ਪਹਿਲੇ ਚਲੇ ਜਾਵਾਂਗੇ ਓਨੀ ਹੀ ਬੈਠਣ ਲਈ ਦਰੁਸਤ ਜਗਹ ਮਿਲ ਜਾਏਗੀ। ਪਰ ਇਹ ਸਧਰ ਸ਼ਾਇਦ ਹੀ ਕਿਸੇ ਦੀ ਪੂਰਨ ਹੋਈ ਹੋਵੇ। ਪੂਰਬੀ ਬਾਹੀ ਵਲੇ ਦੀਵਾਨ ਦੀਆਂ ਮੋਹਰਲੀਆਂ ਕਤਾਰਾਂ ਵਿਚ ਅਫਰੀਕਾ ਤੇ ਸਿਆਮ ਵਾਸੀ ਨਾਮਧਾਰੀ ਤੇ ਹੋਰ ਸਨਮਾਨੀਆਂ ਵਿਅਕਤੀਆਂ ਨਜ਼ਰ ਪੈ ਰਹੀਆਂ ਸਨ ਤੇ ਜਿਸ ਸਮੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਆਮਦ ਦੀਵਾਨ ਵਿਖੇ ਹੋ ਰਹੀ ਸੀ, ਉਸ ਸਮੇ ਜਿਥੋਂ ਤਕ ਨਿਗਹ ਜਾਂਦੀ ਸੀ ਆਦਮ ਹੀ ਆਦਮ ਨਜ਼ਰ ਪੈਂਦਾ ਸੀ। ਸਭਤਰਾਂ ਦੇ ਲੋਕਾਂ ਦਾ ਏਹ ਇਕਠ ਏਨਾ ਵਿਚਾਰਵਾਨ, ਏਨਾ ਮਿਲਵਾਂ ਤੇ ਏਨਾ ਬਹੁ ਰੰਗਾ ਸੀ ਕਿ 'ਕਹਿਬੇ ਕੋ ਸੋਭਾ ਨਹੀ' ਵਾਲੀ ਪੰਗਤੀ ਸਾਖਿਆਤ ਹੋ ਰਹੀ ਸੀ।

ਸੰਪ੍ਰਦਾਇਕ ਮੁਖੀਆਂ ਵਾਲੇ ਪਾਸੇ ਨਿਰ-ਮਲੇ ਸੰਤ ਸਨ, ਸਫੇਦ ਬਸਤਰ, ਸਫੇਦ ਲੰਮੇ ਦਾਹੜੇ, ਬੀਬੇ ਤੇ ਸੁਚੇ ਪ੍ਰਭਾਵ। ਏਧਰ ਉਦਾਸੀ ਮਹਾਂ ਪੁਰਸ਼ ਸਨ, ਗੇਰੂਏ ਬਸਤਰ, ਖੁਲੇ ਦਾਹੜੇ ਤੇ ਨਿਸਚਲ ਸੁਭਾਵ, ਅਡਣ ਸ਼ਾਹੀ ਸੇਵਾ ਪੰਥੀ ਸਨ ਜਿਨ੍ਹਾਂ ਦੇ ਦਰਸ਼ਨ ਮਾਤਰ ਤੋਂ ਸੇਵਾ ਦਾ ਪ੍ਰੇਮ ਉਮਲ੍ਹ ਉਮਲ੍ਹ ਪੈਂਦਾ ਸੀ। ਨਿਹੰਗ ਸਿੰਘ ਸਨ ਜਿਨ੍ਹਾਂ ਦੀ ਨਿਹੰਗਤਾ ਆਪਣਾ ਪ੍ਰਭਾਵ ਹਰੇਕ ਤੇ ਪਾ ਦਿੰਦੀ ਸੀ। ਰਾਧਾ ਸੁਆਮੀ ਮਤ ਦੇ ਦੋਵੇਂ ਮਹਾਰਾਜ ਸਨ ਜਿਨ੍ਹਾਂ ਦੀਆਂ ਆਦਰਸ਼ ਸ਼ਖ-ਸੀਅਤਾਂ ਆਪਣੀ ਉਚਤਾ ਤੇ ਬਜ਼ੁਰਗੀ ਦਾ ਝਲਕਾਰਾ ਆਪ ਤੋਂ ਆਪ ਦੇ ਰਹੀਆਂ ਸਨ।

ਏਧਰ ਅਕਾਲੀ ਬੈਠੇ ਸਨ, ਜਿਨ੍ਹਾਂ ਦੇ ਨੀਲੇ ਦਸਤਾਰੇ ਆਮ ਕਰਕੇ ਸਫੈਦ ਪਹਿਰਾਵੇ ਵਾਲੇ ਏਸ ਪਿੰਡਾਲ ਵਿੱਚ ਆਪਣੀ ਵਿਸ਼ੇਸ਼ਤਾ ਦਰਸਾ ਹੀ ਜਾਂਦੇ ਸਨ। ਏਧਰ ਹੀ ਉਸ ਘਰਾਣੇ ਦੀ ਸਨਮਾਨੀ ਸ਼ਖਸੀਅਤ ਸੀ ਜਿਸਨੂੰ ਰਾਜਿਆਂ ਮਹਾਰਾਜਿਆਂ ਨੂੰ ਤਿਲਕ ਦੇਣ ਦਾ ਸੁਅਵਸਰ ਨਸੀਬ ਹੁੰਦਾ ਰਿਹਾ ਹੈ। ਵਿਅਕਤੀ ਵਿਸ਼ੇਸ਼ ਦੇ ਨਾਮ ਤਾਂ ਕੀ ਗਿਣਨੇ ਹਨ, ਸੰਪ੍ਰਦਾਇਕ ਵਿਤਕਰੇ ਵੀ ਮੈਂ ਪੇਸ਼ ਕਰਨੋਂ ਅਸਮਰਥ ਹਾਂ।

ਸ੍ਰੀ ਮਹਾਰਾਜ ਜੀ ਦੇ ਆਸਣ ਦੇ ਸਜੇ ਪਾਸੇ ਰਾਜਨੀਤਕ ਮੁਖੀ ਸਨ। ਅਕਾਲੀ, ਜਿਹੜੇ ਮਾਸਟਰ ਤਾਰਾ ਸਿੰਘ ਜੀ ਦੀ ਅਗਵਾਈ ਹੇਠ ਪੰਥ ਦੀ ਏਕਤਾ ਦੇ ਸ਼ੈਦਾਈ ਹਨ, ਸ੍ਰੋਮਣੀ ਖਾਲਸਾ ਦਲ ਵਾਲੇ, ਜਿਹੜੇ ਮਾਸਟਰ ਤਾਰਾ ਸਿੰਘ ਜੀ ਤੋਂ ਨਜਾਤ ਦਵਾਣਾ ਪੰਥਕ ਭਲਾਈ ਲਈ ਬਿਹਤਰ ਸਮਝਦੇ ਹਨ। ਕਾਂਗਰਸੀ, ਜਿਹੜੇ ਭਾਰਤ ਦੇ ਮੌਜੂਦਾ ਚੁਸਤ ਹਾਕਮ ਹਨ ਤੇ ਪਰਜਾ ਸੋਸ਼ਲਿਸਟ ਸਨ ਜਿਹੜੇ ਅਤਿ ਗਰਮਜੋਸ਼ੀ ਨਾਲ ਹਰ ਮੁਖਾਲਿਫ਼ ਪਾਰਟੀ ਨੂੰ ਸੁਣਾ ਸਕਣ ਦੇ ਸਮਰਥ ਹਨ, ਕਮਿਊਨਿਸਟ ਸਨ, ਜਿਹੜੇ ਮਿਹਨਤਕਸ਼ ਤਬਕੇ ਦੀ ਅਗਵਾਈ ਕਰਦਿਆਂ ਭਾਰਤ ਨੂੰ ਅਗੇ ਖੜਨ ਦੇ ਪ੍ਰਬਲ ਸੰਗਰਾਮੀਏ ਹਨ ਅਤੇ ਜਨਸੰਘੀ ਜਿਨ੍ਹਾਂ ਦਾ ਵਿਸ਼ੇਸ਼ ਨਾਅਰਾ ਹਿੰਦੀ ਹਿੰਦੂ ਹਿੰਦੁਸਤਾਨ ਹੈ। ਰਾਜੇ ਅਤੇ ਮਹਾਰਾਜੇ ਵੀ ਏਸੇ ਸਟੇਜ ਤੇ ਸਨ ਤੇ ਰਾਜੇ ਮਹਰਾਜਿਆਂ ਦੇ ਖਿਲਾਫ ਲੜਨ ਵਾਲੇ ਵੀ ਏਸ ਸਟੇਜ ਤੇ ਸਨ। ਅਖਬਾਰਾਂ ਦੇ ਐਡੀਟਰ ਤੇ ਨਾਮਾ ਨਿਗਾਰ ਵੀ ਏਥੇ ਹੀ ਬੈਠੇ ਹੋਏ ਸਨ।

ਕੇਂਦਰੀ ਤੇ ਸੂਬਕ ਵਜ਼ੀਰ ਵੀ ਏਸੇ ਪਾਸੇ ਸਜੇ ਹੋਏ ਸਨ ਤੇ ਏਹਨਾਂ ਹੇਠ ਕਦੇ ਕੰਮ ਕਰ ਚੁਕੇ ਜਾਂ ਕਰ ਰਹੇ ਵਡੇ ਵਡੇ ਸਰਕਾਰੀ ਅਧਿਕਾਰੀ ਵੀ ਨਾਲ ਹੀ ਬੈਠੇ ਸਨ। ਸ੍ਰੀ ਚਕ੍ਰਵਰਤੀ ਜੀ ਨੇ ਇਸ ਇਕੱਠ ਨੂੰ ਅੱਗ ਪਾਣੀ ਦਾ ਮੇਲ ਕਿਹਾ ਸੀ। ਏਹ ਹੀ ਸਤਿਜੁਗੀ ਸਮਾ ਸੀ, ਏਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜ਼ਿੰਦਗੀ ਦੇ ਲਕਸ਼ ਦੀ ਪੂਰਤੀ ਦਾ ਪ੍ਰਗਟਾਵਾ ਸੀ, ਜਦੋਂ ਸਭ ਭਰਾਵਾਂ ਵਾਂਗ ਬੈਠੇ ਸ੍ਰੀ ਸਤਿਗੁਰੂ ਜੀ ਦੀ ਵਡਿਆਈ ਤੇ ਵਿਚਾਰ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਜੀਉਂਦੇ ਜੀ ਹਿੰਦੂ-ਸਿਖ ਏਕਤਾ, ਹਿੰਦੂ-ਮੁਸਲਿਮ ਏਕਤਾ ਲਈ ਜਤਨ ਸ਼ੀਲ ਰਹੇ, ਸਿਖ ਸੰਪ੍ਰਦਾਇਕ ਏਕਤਾ ਆਪਦੀ ਲਗਨ ਸੀ, ਪਰ ਨਾਲ ਹੀ ਭਾਰਤ ਦੀਆਂ ਸਰਬ ਰਾਜ ਨੀਤਕ ਪਾਰਟੀਆਂ ਵਿੱਚ ਵੀ ਉਹ ਮੈਤ੍ਰੀ ਦੇ ਚਾਹਵਾਨ ਸਨ। ਉਹ ਕਿਹਾ ਕਰਦੇ ਸਨ, ਪਾਰਟੀਆਂ ਆਪਣੇ ਨਿਸ਼ਾਨਿਆਂ ਲਈ ਲੜਨ, ਪਰ ਮੁਖਾਲਫਾਂ ਨੂੰ ਗਾਲਾਂ, ਗੁੰਡਾ ਗਰਦੀ ਤੇ ਝੂਠੇ ਪ੍ਰਾਪੇਗੰਡੇ ਨਾਲ ਨਾ ਪਛਾੜਨ। ਪ੍ਰੰਤੂ ਅੱਜ ਉਹਨਾਂ ਨੂੰ ਸ਼ਰਧਾਂਜਲੀ ਅਰਪਣ ਕਰਨ ਸਮੇਂ ਉਹਨਾਂ ਦਾ ਸੁਪਨਾਂ ਪੂਰੀ ਤਰ੍ਹਾਂ ਸੱਚਾ ਸਾਬਤ ਹੋ ਰਿਹਾ ਸੀ। ਤੇ ਜਿਵੇਂ ਕਈ ਬੁਲਾਰਿਆਂ ਨੇ ਕਿਹਾ ਵੀ, ਸਿਰਫ਼ ਨਾਮਧਾਰੀ ਸਟੇਜ ਹੀ ਅਜੇਹੀ ਸਟੇਜ ਰਹਿ ਗਈ ਹੈ ਜਿਸ ਉਤੇ ਹਰ ਵਿਚਾਰ ਦੇ ਹਰ ਧਰਮ ਦੇ ਲੋਕ ਮਿਲਕੇ ਬੈਠ ਸਕਦੇ ਹਨ।

## ਕੌਣ ਕੌਣ ਆਏ ?

ਭਾਵੇਂ ਏਸ ਮੇਲੇ ਤੇ ਪਹੁੰਚਣ ਦੀ ਹਰੇਕ ਦੀ ਆਪਣੀ ਆਪਣੀ ਮਹਾਨਤਾ ਹੈਪਰਪਾਠਕਾਂ ਨੂੰ ਪੂਰੀ ਤਸਵੀਰ ਪੇਸ਼ ਕਰਨ ਲਈ ਕੁਝ ਉਚੇਚੀਆਂ ਵਿਅਕਤੀਆਂ ਦੇ ਨਾਮ ਦਸਣਾ ਵੀ ਬੜਾ ਜ਼ਰੂਰੀ ਹੋ ਜਾਂਦਾ ਹੈ। ਨਾਮਧਾਰੀ ਮਹਾਨ ਆਤਮਾਵਾਂ ਤੇ ਉਚੇਚੀਆਂ ਸ਼ਖਸੀਅਤਾਂ ਦਾ ਜ਼ਿਕਰ ਨਾ ਕਰਦੇ ਹੋਏ ਅਸੀਂ ਹੋਰ ਵਿਅਕਤੀਆਂ ਦੇ ਕੁਝ ਨਾਮ ਲਿਖਣੇ ਜ਼ਰੂਰੀ ਸਮਝਦੇ ਹਾਂ :

ਸੰਪ੍ਰਦਾਇਕ ਮੁਖੀ:

ਸ੍ਰੀ ਜਨਰਲ ਸਕਤ੍ਰ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮ੍ਰਿਤਸਰ।

੧ ਸ੍ਰੀ ੧੦੮ ਮਹਾਰਾਜ ਚਰਨ ਸਿੰਘ ਜੀ ਰਾਧਾ ਸੁਆਮੀ, ਬਿਆਸ।

੨ ਸ੍ਰੀ ੧੦੮ ਮਹਾਰਾਜ ਕ੍ਰਿਪਾਲ ਸਿੰਘ ਜੀ ਰਾਧਾ ਸੁਆਮੀ, ਆਗਰਾ।
੩ ਸ੍ਰੀ ਮਹੰਤ ਸਾਹਿਬ ਡੇਰਾ ਬਾਬਾ ਮਿਸਰਾ ਸਿੰਘ ਜੀ ਅੰਮ੍ਰਿਤਸਰ।
੪ ਸ੍ਰੀ ਮਹੰਤ ਬਸੰਤ ਸਿੰਘ ਜੀ ਸੰਗਤ ਪੰਜਾਬੀ ਟੋਲਾ ਬਨਾਰਸ।
੫ ਸ੍ਰੀ ਮਹੰਤ ਗੁਰਦੀਪ ਸਿੰਘ ਜੀ ਕੇਸਰੀ· (ਨਿਰਮਲੇ) ਬਨਾਰਸ।
੬ ਸ੍ਰੀ ਮਹੰਤ ਸਾਹਿਬ, ਪੰਚਾਇਤੀ ਅਖਾੜਾ, ਕਨਖਲ, ਹਰਦੁਆਰ।
੭ ਸ੍ਰੀ ਮਹੰਤ ਹਾਕਮ ਸਿੰਘ ਜੀ ਪ੍ਰਧਾਨ ਨਿਰ-ਮਲ ਮਹਾਂ ਮੰਡਲ, ਅੰਮ੍ਰਿਤਸਰ।
੮ ਸੰਤ ਬਿਸ਼ਨ ਸਿੰਘ ਜੀ ਕ੍ਰੀਟ, ਹਰਦੁਆਰ।
੯ ਸ੍ਰੀ ਮਹੰਤ ਆਤਮਾ ਸਿੰਘ ਜੀ, ਸਤਿਗੁਰੂ ਨਾਨਕ ਆਸ਼੍ਰਮ ਹਰਦੁਆਰ।
੧੦ ਸ੍ਰੀ ਮਹੰਤ ਹਰੀ ਸਿੰਘ ਜੀ ਅੰਮ੍ਰਿਤਸਰ।
੧੧ ਸ੍ਰੀ ਮਹੰਤ ਦਿਆਲ ਸਿੰਘ ਜੀ ਦਿਲੀ।
੧੨ ਸ੍ਰੀ ਮਹੰਤ ਕਿਸ਼ਨ ਸਿੰਘ ਜੀ ਹਰਦੁਆਰ।
੧੪ ਸ੍ਰੀ ਮਹੰਤ ਸੇਵਾ ਦਾਸ ਜੀ ਜਨਰਲ ਸਕਤ੍ਰ ਉਦਾਸੀ ਮਹਾਂ ਮੰਡਲ, ਪੰਜਾਬ।
੧੪ ਮਹੰਤ ਭਗਤ ਰਾਮ ਜੀ ਮੁਸਾਫਰ ਸੰਪਾਦਕ 'ਮਹਾਤਮਾ' ਤੇ ਪਰਚਾਰਕ ਉਦ-ਸੀਨ ਮਹਾਂ ਮੰਡਲ ਪੰਜਾਬ।
੧੫ ਸ੍ਰੀ ਸੰਤ ਅਵਿਨਾਸ਼ੀ ਰਾਮ ਜੀ ਗੁਰ-ਦੁਆਰਾ ਸ੍ਰੀ ਸਤਿਗੁਰੂ ਬਾਬਾ ਸੰਗਤਾ ਸਾਹਿਬ, ਮੇਰਠ ਕੈਂਟ।
੧੬ ਸ੍ਰੀ ਸੰਤ ਭਗਵਾਨ ਸਿੰਘ ਜੀ ਡੇਰਾ ਰੇਰੂ ਸਾਹਿਬ, ਰਾਮਪੁਰ।
੧੭ ਸ੍ਰੀ ਭਗਵੰਤ ਸਿੰਘ ਜੀ ਹਰੀ ਸਪੁਤ੍ਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ।
੧੨ ਸ੍ਰੀ ਹਰੀ ਕੰਵਲ ਜੀ ਵਡਾ ਅਖਾੜਾ ਕਨਖਲ ਹਰਦੁਆਰ।
੧੯ ਸ੍ਰੀ ਗੁਰੂ ਮੰਡਲੇਸ਼ੁਰ ਮਾਇਆਪੁਰੀ, ਹਰਦੁਆਰ।
੨੦ ਗਿਆਨੀ ਹਮੀਰ ਸਿੰਘ ਜੀ ਸਤੋ ਵਾਲੀ ਅੰਮ੍ਰਿਤਸਰ।
੨੧ ਸ੍ਰੀਮਾਨ ਪੰਡਿਤ ਨਿਹਚਲ ਸਿੰਘ ਜੀ ਸੇਵਾ ਪੰਥੀ, ਜਗਾਧਰੀ।
੨੨ ਸ੍ਰੀ ਮਹੰਤ ਚੰਦਰ ਪ੍ਰਕਾਸ਼ ਜੀ ਛੱਤਾ ਅਖਾੜਾ, ਅੰਮ੍ਰਿਤਸਰ।
੨੩ ਸ੍ਰੀ ਮਹੰਤ ਜੀ ਸਾਹਿਬ ਅਖਾੜਾ ਬ੍ਰਹਮ ਬੂਟਾ ਅੰਮ੍ਰਿਤਸਰ।
੨੪ ਸ੍ਰੀ ਮਹੰਤ ਸਾਹਿਬ ਜੀ ਸੰਗਲ ਵਾਲਾ ਅਖਾੜਾ, ਅੰਮ੍ਰਿਤਸਰ।
੨੫ ਸ੍ਰੀ ਮਹੰਤ ਸਾਹਿਬ ਜੀ ਚਿਟਾ ਅਖਾੜਾ ਅੰਮ੍ਰਿਤਸਰ।
੨੬ ਸ੍ਰੀ ਮਹੰਤ ਸਾਹਿਬ ਜੀ, ਬੇਰੀ ਵਾਲਾ ਅਖਾੜਾ ਅੰਮ੍ਰਿਤਸਰ।
੨੭ ਸ੍ਰੀ ਮਹੰਤ ਸਾਹਿਬ ਬੁੰਗਾ ਮੂਲ ਸਿੰਘ ਅੰਮ੍ਰਿਤਸਰ।
੨੮ ਮਹੰਤ ਸਰਵਣ ਦਾਸ ਜੀ ਉਦਾਸੀ, ਰਾਮਪੁਰ।
੨੯ ਮਹੰਤ ਗੋਪਾਲ ਦਾਸ ਜੀ ਰਾਈਆਂ।
੩੦ ਸ੍ਰੀ ਸੰਤ ਮਹਿੰਦਰ ਸਿੰਘ ਜੀ ਡੇਰਾ ਹਰਖੋ-ਵਾਲ (ਹੁਸ਼ਿਆਰਪੁਰ)
੩੧ ਸ੍ਰੀ ਸੰਤ ਹਰੀ ਸਿੰਘ ਜੀ ਡੇਰਾ ਕਹਾਰਪੁਰ,
੩੨ ਸੰਤ ਮਹਾਰਾਜ ਸਿੰਘ ਜੀ ਅੰਮ੍ਰਿਤਸਰ।
੩੩ ਸੰਤ ਜਵਾਹਰ ਸਿੰਘ ਜੀ ਸੇਵਾ ਪੰਥੀ।

## ਰਾਜਨੀਤਕ—

੧. ਸ੍ਰ: ਦਰਬਾਰਾ ਸਿੰਘ ਪ੍ਰਧਾਨ ਪੰਜਾਬ ਪਰ-ਦੇਸ਼ ਕਾਂਗਰਸ
੨. ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਸਕਤ੍ਰ ਪੰਜਾਬ ਪ੍ਰਦੇਸ਼ ਕਮਿਊਨਿਸਟ ਪਾਰਟੀ
੩. ਸ੍ਰ: ਹਰਭਜਨ ਸਿੰਘ ਸੁਕਤ੍ਰ ਪੰਜਾਬ ਪਰਜਾ ਸੋਸ਼ਲਿਸਟ ਪਾਰਟੀ
੪. ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਪੰਜਾਬ

੫. ਸ੍ਰੀ ਯਗ ਦੱਤ ਸ਼ਰਮਾ ਲੀਡਰ ਪੰਜਾਬ ਜਨ ਸੰਘ

੬. ਗਿਆਨੀ ਹੀਰਾ ਸਿੰਘ ਸਟੱਰੂ ਸਿਰੋਮਣੀ ਪੰਥ ਸੇਵਕ ਦਲ

੭. ਸ੍ਰ: ਜਗੀਰ ਸਿੰਘ ਫਗੂਵਾਲੀਆ ਪ੍ਰਧਾਨ ਮਾਲਵਾ ਅਕਾਲੀ ਦਲ

੮. ਗਿਆਨੀ ਗੁਰਮੁਖ ਸਿੰਘ ਮੁਸਾਫਰ ਮੈਂਬਰ ਪਾਰਲੀਮੈਂਟ

੯. ਗਿਆਨੀ ਜ਼ੈਲ ਸਿੰਘ ਮੈਂਬਰ ਪਾਰਲੀਮੈਂਟ

੧੦. ਸ੍ਰ: ਅਜਮੇਰ ਸਿੰਘ ਐਮ. ਐਲ. ਏ. ਸਮਰਾਲਾ

੧੧. ਸ੍ਰ: ਗੁਰਬਚਨ ਸਿੰਘ ਬਾਜਵਾ ਐਮ ਐਲ ਏ ਗੁਰਦਾਸ ਪੁਰ,

੧੨ ਸ੍ਰੀ ਹਰਭਗਵਾਨ ਮੋਦਗਿਲ ਐਮ ਐਲ ਏ ਲੁਦਿਹਾਣਾ

੧੩ ਸ੍ਰ: ਹਰਚਰਨ ਸਿੰਘ ਐਮ ਐਲ ਏ ਸਰਾਇ ਨਾਗਾ

੧੪ ਸ੍ਰ: ਕਰਤਾਰ ਸਿੰਘ ਦੀਵਾਨਾ ਐਮ ਐਲ ਏ ਅਮਰਗੜ੍ਹ

੧੫ ਸ੍ਰ; ਪਰੇਮ ਸਿੰਘ ਪ੍ਰੇਮ ਐਮ ਐਲ ਏ ਪਟਿਆਲਾ

੧੬ ਸ੍ਰੀ ਮਤੀ ਹਰਪਰਕਾਸ਼ ਕੌਰ ਐਮ ਐਲ ਏ ਸਿਧਵਾਂ ਕਾਲਜ,

## ਜਰਨਲਿਸਟ

੧ ਸ੍ਰੀ ਰਣਬੀਰ, ਐਡੀਟਰ ਰੋਜ਼ਾਨਾਂ ਮਿਲਾਪ ਜਲੰਧਰ, ਦਿਲੀ,

੨ ਕਾਮਰੇਡ ਸੋਹਣ ਸਿੰਘ ਜੋਸ਼ ਚੀਫ ਐਡੀਟਰ ਰੋਜਾਨਾ ਨਵਾਂ ਜ਼ਮਾਨਾ ਜਲੰਧਰ

੩ ਸ੍ਰ: ਹਰਬੰਸ ਸਿੰਘ ਪਰਵਾਨਾ ਮੈਨੇਜਰ 'ਨਵਾਂ-ਜ਼ਮਾਨਾਂ'

੪ ਸ੍ਰ: ਅਵਤਾਰ ਸਿੰਘ "ਆਜ਼ਾਦ" ਐਡੀਟਰ ਰੋਜ਼ਾਨਾ ਪ੍ਰਭਾਤ—ਤੇ ਅਕਾਲੀ ਜਲੰਧਰ,

੫ ਸ੍ਰ: ਅਮਰ ਸਿੰਘ ਦੁਸਾਂਝ ਐਡੀਟਰ ਅਕਾਲੀ ਪਤਰਕਾ ਜਲੰਧਰ

੬ ਸ੍ਰ: ਮੋਹਣ ਸਿੰਘ ਮਤਵਾਲਾ

੭ ਤੇਲੂ ਰਾਮ ਮਹਿੰਦਰਾ——ਐਡੀਟਰ ਸਮਾਜ ਲੁਦਿਹਾਣਾ

੮ ਸ੍ਰੀ ਚਾਵਲਾ——ਨੁਮਾਇੰਦਾ ਰੋਜ਼ਾਨਾ ਪਰਤਾਪ ਜਲੰਧਰ,

੯ ਲਾਲਾ ਜਗਤ ਨਾਰਾਇਣ ਜੀ ਐਡੀਟਰ ਹਿੰਦ ਸਮਾਚਾਰ,

## ਸਰਕਾਰੀ ਅਧਿਕਾਰੀ

੧ ਸ੍ਰ: ਸਵਰਨ ਸਿੰਘ ਕੇਂਦਰੀ ਵਜ਼ੀਰ

੨ ਗਿਆਨੀ ਕਰਤਾਰ ਸਿੰਘ ਵਜ਼ੀਰ ਪੰਜਾਬ,

੩ ਸ੍ਰ: ਗਿਆਨ ਸਿੰਘ ਰਾੜੇਵਾਲਾ ਵਜ਼ੀਰ ਪੰਜਾਬ,

੪ ਸ੍ਰ: ਨਿਰੰਜਨ ਸਿੰਘ ਤਾਲਿਬ ਉਪਮੰਤ੍ਰੀ ਪੰਜਾਬ ਸਰਕਾਰ,

੫ ਪੰਡਿਤ ਅਮਰ ਨਾਥ ਵਿਦਿਆਲੰਕਾਰ ਵਿਦਿਆ ਮੰਤਰੀ ਪੰਜਾਬ

੬ ਸ੍ਰ: ਦਲਜੀਤ ਸਿੰਘ ਜੀ ਡਿਪਟੀ ਕਮਿਸ਼ਨਰ ਲੁਦਿਹਾਣਾ,

੭ ਸੁਪ੍ਰੰਟੰਡੰਟ ਪੁਲਿਸ ਲੁਦਿਆਣਾ,

੮ ਡਿਸਟ੍ਰਿਕਟ ਇਨਸਪੈਕਟਰ ਪੁਲਿਸ ਲੁਦਿਹਾਣਾ,

## ਖਾਸ ਹਸਤੀਆਂ—

ਮਹਾਰਾਜਾਧਿਰਾਜ ਯਾਦਵਿੰਦਰ ਸਿੰਘ ਆਫ਼ ਪਟਿਆਲਾ,

ਰਾਜਾ ਭਾਲ ਇੰਦਰ ਸਿੰਘ ਐਮ ਐਲ ਏ ਪਟਿਆਲਾ,

ਰਾਜਾ ਮਹੇਸ਼ ਇੰਦਰ ਸਿੰਘ ਐਮ ਐਲ ਏ ਪਟਿਆਲਾ,

ਕੰਵਰ ਮਨਜੀਤ ਇੰਦਰ ਸਿੰਘ ਫਰੀਦ ਕੋਟ

ਭਾਈ ਸਾਹਿਬ ਭਾਈ ਅਰਦੁਮਨ ਸਿੰਘ ਆਫ਼ ਬਾਗੜੀਆਂ,
ਪੰਡਿਤ ਠਾਕਰ ਦੱਤ ਸ਼ਰਮਾ ਅੰਮ੍ਰਿਤਧਾਰਾ ਡੇਹਰਾ ਦੂਨ,
ਸ੍ਰ: ਬਹਾਦਰ ਕਰਮਜੀਤ ਸਿੰਘ ਲਖਨਊ
ਸ੍ਰ: ਤੇਜਾ ਸਿੰਘ ਅਕਰਪੁਰੀ,
ਕਾਮਰੇਡ ਗੁਰਮੇਜ ਸਿੰਘ ਸ਼ਾਹਬਾਜ਼ ਪੁਰੀ,
ਸ੍ਰ: ਬਖਤਾਵਰ ਸਿੰਘ ਗਿੱਲ– ਸੁਧਾਰ
ਲਾਲਾ ਹਰਦੇਵ ਸਹਾਇ ਸਕੱਤ੍ਰ ਸਰਬ ਭਾਰਤੀਗੋਹਤਿਆਨਿਰੋਧਕ ਸਮਿਤੀ ਦਿਲੀ,
ਸ੍ਰੀ ਜੇ ਐਨ ਮਾਨਕਰ, ਸਕੱਤ੍ਰ ਸਰਬ ਭਾਰਤੀ ਜੀਉ ਦਇਆ ਕਮੇਟੀ ਬੰਬਈ,
ਡਾ: ਵਰਿਆਮ ਸਿੰਘ ਜੀ ਨਾਭਾ,
ਸੰਤਤੇਜਾਸਿੰਘਜੀਡਬਲਐਮਏ ਮਸਤੂਆਣਾ
ਸ੍ਰ: ਨਾਹਰ ਸਿੰਘ ਜੀ ਐਮ ਏ ਦਿਲੀ,

## ਮਹਾਰਾਜ ਆ ਗਏ !

ਪਿੰਡਾਲ ਦਾ ਹਰ ਨੁਕਰ ਕੋਨਾ ਦਰਸ਼ਕਾਂ ਨਾਲ ਭਰਪੂਰ ਸੀ। ਹਾਜ਼ਰੀ ਦਾ ਤੀਜਾ ਹਿਸਾ ਮਾਈਆਂ ਨੇ ਪੂਰਾ ਕੀਤਾ ਹੋਇਆ ਸੀ। ਦੁਪਹਿਰ ਦਾ ਇਕ ਵਜ ਚੁਕਾ ਸੀ, ਪਰ ਅਜੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀਵਾਨ ਵਿਚ ਪਹੁੰਚੇ ਨਹੀਂ ਸਨ। ਪੂਰੇ ਦੋ ਵਜੇ ਭੋਗ ਪੈਣੇ ਅਰੰਭ ਹੋਣੇ ਸਨ। ਸੰਗਤ ਦੀਆਂ ਅਖਾਂ ਉਸ ਪਰਵੇਸ਼ ਦੁਆਰ ਵਲ ਟਿਕਟਿਕੀ ਲਾਂਨ੍ਹੀ ਤੱਕ ਰਹੀਆਂ ਸਨ, ਜਿਧਰੋਂ ਪ੍ਰਤਿਸ਼ਠਤ ਵਿਅਕਤੀਆਂ ਆ ਰਹੀਆਂ ਸਨ। ਹਰੇਕ ਦਾ ਮਨ ਇਸ ਵਿਚਾਰ ਵਿਚ ਗਲਤਾਨ ਸੀ ਕਿ ਭਾਵੇਂ ਮਹਾਰਾਜ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਜੀ ਦੇ ਸੁਰਗਵਾਸ ਤੋਂ ਹੀ ਉਹਨਾਂ ਦੇ ਜਾ ਨਸ਼ੀਨ ਹਨ, ਪਰ ਅੱਜ ਉਹਨਾਂ ਵਾਸਤੇ ਉਚੇਚੀ ਰਸਮ ਅਦਾ ਕੀਤੀ ਜਾਣੀ ਹੈ। ਅੱਜ ਉਹਨਾਂ ਨੂੰ ਗੱਦੀ ਮਿਲਣੀ ਹੈ, ਉਹ ਗੱਦੀ ਕੇਹੋ ਜੇਹੀ ਹੋਵੇਗੀ? ਅੱਜ ਦਾ ਤਿਲਕ ਕੌਣ ਲਾਵੇਗਾ? ਅੱਜ ਉਹ ਕੇਹੋਜੇਹੇ ਸ਼ਹਾਨਾ ਲਿਬਾਸ ਵਿੱਚਆਉਣਗੇ? ਅੱਜ ਉਹਨਾਂ ਨੇ ਕਿਹੜੇ ਉਚੇਚ ਕੀਤੇ ਹੋਣਗੇ? ਅੱਜ ਵਰਗਾ ਸਮਾ ਉਹਨਾਂ ਦੀ ਜ਼ਿੰਦਗੀ ਵਿਚ ਫੇਰ ਤਾਂ ਨਹੀਂ ਆਉਣਾਂ? ਅਜੇਹੀਆਂ ਸੋਚਾਂ ਵਿਚ ਡੁਬੇ ਲੋਕੀਂ ਬੜੀ ਉਤਾਵਲਤਾ ਨਾਲ ਪਛਮੀ ਦਵਾਰ ਨੂੰ ਤੱਕ ਰਹੇ ਸਨ ਕਿ ਆਚਾਨਕ ਸ੍ਰੀ ਮਹਾਰਾਜ ਜੀ ਆ ਗਏ। ਸਾਦਾ ਸਫੇਦ ਖਦਰ ਦੇ ਬਸਤਰ, ਹਥ ਵਿਚ ਮਾਲਾ, ਗੰਭੀਰਤਾ ਦੀ ਮੂਰਤ, ਇਕਹਿਰਾ ਬਦਨ, ਸੁਹਾਵੀ ਚਾਲ।

ਆਪ ਦੇ ਨਾਲ ਪਰਮ ਸਤਿਕਾਰ ਯੋਗ ਸ਼ਾਂਤ-ਮੂਰਤ,ਮਹਾਨ ਜਿਗਰੇਵਾਲੇ ਆਪਦੇ ਛੋਟੇ ਭਾਈ ਸ੍ਰੀ ਮਹਾਰਾਜ ਬੀਰ ਸਿੰਘ ਜੀ ਸਨ, ਮਹਾਰਾਜ ਜੀ ਦੇ ਸੇਵਕ ਸਨ ਤੇ ਕੁਝ ਹੋਰ ਪੰਥ ਪ੍ਰਤਿਸ਼ਟ ਵਿਅਕ-ਤੀਆਂ।

ਪਲ ਭਰ ਲਈ ਲੋਕਾਂ ਦੀ ਸੋਚ ਰੁਕਗਈ। ਦੀਵਾਨ ਦੀ ਸੰਗਤ ਸਤਿਕਾਰ ਲਈ ਉਠਕੇ ਖਲੋ ਗਈ–ਜੈਕਾਰਾ ਗੂੰਜ ਉਠਿਆ। ਲੋਕਾਂ ਦੀ ਸੋਚ ਉਡਾਰੀਓਂ ਹਿਠਾਂਹ ਆਈ। ਉਹ, ਜਿਨਾਂ ਨੂੰ ਲੋਕ ਪਿਆਰ ਕਰਦੇ ਹਨ, ਉਹ, ਜਿਹੜੇ ਰੂਹਾਨੀ ਤੌਰ ਤੇ ਵਡੇਰੇ ਹਨ, ਉਹ, ਜਿਨਾਂ ਨੂੰ ਦਿਖਾਵਾ ਕਦੇ ਚੰਗਾ ਨਹੀਂ ਲਗਾ, ਸਾਦਾ ਤੋਂ ਸਾਦਾ ਕਪ-ੜਿਆਂ ਵਿਚ ਵੀ ਪਿਆਰੇ ਜਾ ਸਕਦੇ ਹਨ, ਸਤਿਕਾਰੇ ਜਾ ਸਕਦੇ ਹਨ। ਉਹਨਾਂ ਨੂੰ ਕਿਸੇ ਉਚੇਚੀ ਗੱਦੀ ਦੀ ਲੋੜ ਨਹੀਂ ਪੈਂਦੀ। ਸਾਰਾ ਸਮਾਜ ਹੀ ਉਹਨਾਂ ਨੂੰ ਆਪਣੇ ਸਿਰ ਮੱਥੇ ਤੇ ਚੁਕ ਲੈਂਦਾ ਹੈ। ਪਲਾਂ ਵਿਚ ਹੀ ਠੁਮਕ ਠੁਮਕ ਚਲਦੇ ਆਪਣੇ ਆਸਣ ਤੇ ਆ ਬਿਰਾਜੇ। ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਕੋਲ ਵਾਰ ਬੈਠ ਗਏ ਤੇ ਬਾਕੀ ਸਜਣ ਵੀ ਥਾਂ ਪਰ ਥਾਂ ਸਜ ਗਏ। ਥੋੜੀ ਦੇਰ ਬਾਦ ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਵੀ ਦੀਵਾਨ ਵਿਚ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਪਾਸ ਆਕੇ ਸਸ਼ੋਭਤ ਹੋ ਗਏ।

ਕਿਸਨੂੰ ਮਿਲਿਆ ਹੋਵੇਗਾ ਏਨਾਂ ਸਨਮਾਨ ਏਨੀ ਉਮਰ ਵਿਚ ਹੀ। ਕਿਸਦਾ ਸੁਭਾਗ ਹੋਵੇਗਾ

ਅਜੇਹੇ ਮਿਲਵੇਂ ਇਕੱਠ ਵਿਚ ਆਪਣੇ ਗੁਰ-ਪਿਤਾ ਦਾ ਜਾ ਨਸ਼ੀਨ ਹੋਣ ਦਾ। ਇਕ ਲੱਖ ਤੋਂ ਵਧੀਕ ਬਹੁ ਧਰਮੀ ਲੋਕ ਕਿਵੇਂ ਸੁਆਗਤ ਲਈ ਸਤਿਕਾਰ ਤੇ ਪਿਆਰ ਨਾਲ ਇੰਜ ਖਲੋਤੇ ਹੋਣਗੇ— ਗੁਰ—ਇਤਿਹਾਸ ਗਵਾਹੀ ਦਿੰਦਾ ਨਹੀਂ ਜਾਪਦਾ।

## ਕੈਮਰੇ ਕਮਲੇ ਹੋ ਗਏ—

ਡੇਢ ਦਰਜਨ ਤੋਂ ਵਧ ਉਚੇਚੇ ਫੋਟੋ ਗਰਾਫ਼ਰ ਮੌਕੇ ਦੀ ਇੰਤਜ਼ਾਰ ਵਿਚ ਸਨ। ਫ਼ਿਲਮੀ ਕੈਮਰੇ ਤੇ ਦੂਜੇ ਕੈਮਰੇ ਹਰਕਤ ਵਿਚ ਆ ਗਏ। ਭਾਂਤ ਸੁਭਾਂਤੀ ਪੋਜ਼ੀਸ਼ਨਾਂ ਲਈਆਂ ਜਾ ਰਹੀਆਂ ਸਨ। ਪੋਜ਼ ਤੇ ਪੋਜ਼ ਫਿਲਮਾਇਆ ਜਾ ਰਿਹਾ ਸੀ। ਕੋਈ ੧੫ ਮਿੰਟ ਤਾਂ ਜੋ ਕੁਝ ਫੋਟੋ ਗਰਾਫਰਾਂ ਨੇ ਕੀਤਾ ਉਸਨੇ ਲੋਕਾਂ ਨੂੰ ਚਕ੍ਰਿਤ ਕਰ ਦਿਤਾ। ਕਦੀ ਸਾਲਮ ਕਤਾਰਾਂ, ਕਦੇ ਅਗੇ ਪਿਛੇ, ਕੈਮਰਿਆਂ ਦੇ ਬਟਨ ਦਬੀਂਦੇ ਕਲਿੱਕ ਹੁੰਦੀ ਤੇ ਫਿਰ ਬਿਜਲੀ ਬੱਤੀਆਂ ਦੀ ਰੋਸ਼ਨੀ ਨਾਲ ਨਵੇਂ ਜਾਨਸ਼ੀਨ ਦੀਆਂ ਤਸਵੀਰਾਂ ਉਤਾਰੀਆਂ ਜਾਂਦੀਆਂ। ਸੰਗਤ ਦੇ ਸਮੂਹ ਦੀਆਂ ਫੋਟੋ ਉਚੇਚੀਆਂ ਵਿਅਕਤੀਆਂ ਦੇ ਸਮੂਹ ਦੀਆਂ ਫੋਟੋ, ਸੰਪ੍ਰਦਾਇਕ ਮਹਾਂ ਪੁਰਸ਼ਾਂ ਦੀਆਂ ਤਸਵੀਰਾਂ, ਮਿਲਵੀਆਂ, ਤਸਵੀਰਾਂ, ਇਕ ਇਕ ਬੁਲਾਰੇ ਦੀ ਤਸਵੀਰ, ਗੱਲ ਕੀ ਡਾਢਿਆਂ ਤਰਲਿਆਂ ਨਾਲ ਪ੍ਰਬੰਧਕਾਂ ਨੇ ਫੋਟੋ ਗਰਾਫਰਾਂ ਨੂੰ ਮਨਾਇਆ ਕਿ ਉਹ ਜ਼ਰਾ ਦੀਵਾਨ ਦਾ ਵਿਚਕਾਰਲਾ ਘੇਰਾ ਅਤੇ ਦਰਸ਼ਨ-ਮਾਰਗ ਵਿਹਲਾ ਕਰਨ। ਪਰ ਕੈਮਰੇ ਮੈਨ ਸਨ ਕਿ ਉਹ ਏਸ ਸਮਾਗਮ ਨੂੰ ਜਿਵੇਂ ਫਿਲਮਾਂ ਰਾਹੀਂ ਪੀ ਹੀ ਜਾਣਾ ਚਾਂਹਦੇ ਸਨ। ਇਹ ਸਾਹਿਬ ਕੁਝ ਤਾਂ ਅਖਬਾਰਾਂ ਦੇ ਪ੍ਰਤੀਨਿਧ ਸਨ, ਕੁਝ ਉਚੇਚੇ ਬੁਲਾਵੇ ਤੇ ਆਏ ਸਨ ਕੁਝ ਪਰਦੇਸਾਂ ਦੀਆਂ ਸੰਗਤਾਂ ਦੇ ਨੁਮਾਇੰਦੇ ਸਨ ਅਤੇ ਕੁਝ ਸਨ ਜਿਨ੍ਹਾਂ ਦਾ ਨਿਜੀ ਸ਼ੌਕ ਸੀ।

ਸੰਗਤ ਭਾਵੇਂ ਉਕਤਾ ਵੀ ਗਈ ਸੀ, ਪਰ ਅਜੇਹੇ ਮਹਾਂ ਸਮਾਗਮਾਂ ਤੇ ਸੁਅਵਸਰਾਂ ਦੀਆਂ ਫੋਟੋ ਵੀ ਜੇ ਅੱਜ ਦੇ ਸਮੇ ਵਿੱਚ ਨਾ ਉਤਾਰੀਆਂ ਜਾਣ ਤਾਂ ਇਤਿਹਾਸ ਦੀ ਯਾਦ ਵੀ ਕੋਈ ਸਪਸ਼ਟ ਰੂਪ ਰੇਖਾ ਨਹੀਂ ਦੇ ਸਕਦੀ। ਹਰੇਕ ਨੂੰ ਪਤਾ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਪਿਛੋਂ ਉਹਨਾਂ ਦੇ ਰੀਕਾਰਡ ਕੀਤੇ ਸ਼ੁਭ ਬਚਨ ਸਾਡਾ ਕਿੰਨਾ ਸਹਾਰਾ ਹਨ ਤੇ ਕਿੰਨੀ ਅਸਲੀ ਟੋਹ ਦਿੰਦੇ ਹਨ। ਜਿਨ੍ਹਾਂ ਜਿਨ੍ਹਾਂ ਨੇ ਜਿੰਨੀਆਂ ਤਸਵੀਰਾਂ ਸਤਿਗੁਰਾਂ ਦੀਆਂ ਉਤਾਰੀਆਂ ਹਨ, ਅਜ ਸਾਨੂੰ ਉਹਨਾਂ ਦੀ ਅਸਲੀ ਕੀਮਤ ਮਾਲੂਮ ਹੋਵੇਗੀ।

## ਇਕ ਦਸਤਾਰ, ਜਿਦ੍ਹਾ ਓੜਕਾਂ ਦਾ ਭਾਰ

ਨਾਮਧਾਰੀ ਪੰਥ ਲਈ ਇਮਤਿਹਾਨ ਦਾ ਵੇਲਾ ਸੀ। ਬੀਤ ਚੁਕੇ ਸਤਿਗੁਰਾਂ ਦਾ ਅੰਤਮ-ਸੰਸਕਾਰ ਉਹਨਾਂ ਨਮਿਤ ਪਾਠਾਂ ਦੇ ਭੋਗ ਨਾਲ ੨। ਵਜੇ ਸਮਾਪਤ ਕੀਤਾ ਜਾ ਚੁਕਾ ਸੀ। ਦੂਜੇ ਪਾਸੇ ਰਾਗੀਆਂ ਵਾਲੀ ਜਗਹ ਵੀ ਭਾਈ ਗੁਰਮੁਖ ਸਿੰਘ ਤੇ ਸਰਮੁਖ ਸਿੰਘ ਜੀ ਆ ਚੁਕੇ ਸਨ। ਹੁਣ ਦਸਤਾਰ ਬੰਦੀ ਦਾ ਸਮਾ ਨਿਕਟ ਸੀ। ਸ੍ਰੀ ਚਕ੍ਰਵਰਤੀ ਜੀ ਦੀ ਜ਼ਬਾਨੀ ਸਾਧ ਸੰਗਤ ਨੇ ਮਾਈਕ ਦੇ ਸਾਹਮਣੇ ਐਲਾਨ ਸੁਣਿਆ ਕਿ ਨਾਮਧਾਰੀ ਪੰਥ ਵਲੋਂ ਕੇਵਲ ਤੇ ਕੇਵਲ ਇਕ ਦਸਤਾਰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟ ਕੀਤੀ ਜਾਵੇਗੀ। ਨਾਮਧਾਰੀਆਂ ਵਲੋਂ ਹੋਰ ਕੋਈ ਦਸਤਾਰ ਨਹੀਂ ਲਈ ਜਾਵੇਗੀ, ਇਸ ਲਈ ਕੋਈ ਸਜਣ ਵਖ-ਵਖ ਪੱਗਾਂ ਲਿਆਉਣ ਦੀ ਖੇਚਲ ਨਾ ਕਰੇ।

* * * *

ਨਾਮਧਾਰੀ ਪੰਥ ਵਲੋਂ ਇਕੋ ਦਸਤਾਰ ਕਿਉਂ ਭੇਟ ਹੋਵੇ, ਕਿਵੇਂ ਭੇਟ ਹੋਵੇ, ਉਸਨੂੰ ਕੌਣ ਪੇਸ਼ ਕਰੇ ਤੇ ਉਹ ਕੇਹੋ ਜੇਹੀ ਹੋਵੇ, ਭਾਵੇਂ ਏਹ

ਸਵਾਲ ਵੇਖਣ ਨੂੰ ਸਾਧਾਰਨ ਵੀ ਲਗਦੇ ਹੋਣ ਪਰ ਸਾਡੇ ਸਮੇ ਦੇ ਇਹ ਅਹਿਮ ਸਵਾਲ ਸਨ। ਇਹਨਾਂ ਦੇ ਹੱਲ ਲਈ ਸਮੁਚਾ ਪੰਥ ਕਿਵੇਂ ਇਕ ਰਾਇ ਹੋਵੇ, ਬੜਾ ਵਿਚਾਰ ਗੌਰਰਾ ਮਸਲਾ ਸੀ।

ਨਾਮਧਾਰੀ ਸੂਬੇ, ਜਥੇਦਾਰ ਤੇ ਖਾਸ ਸ਼ਖਸੀਅਤਾਂ ਇਕ ਦਿਨ ਪਹਿਲਾਂ ਤੋਂ ਵਿਚਾਰ ਕਰ ਰਹੀਆਂ ਸਨ। ਆਪ ਤੌਰ ਤੇ ਬੜੇ ਵਿਰਲੇ ਜਾਣਦੇ ਸਨ ਕਿ ਇਸ ਰਸਮ ਨੂੰ ਕਿਵੇਂ ਅਦਾ ਕੀਤਾ ਜਾਵੇਗਾ। ਮੈਂ ਦਸਤਾਰ ਬੰਦੀ ਸਮੇ ਨੂੰ ਪਾਠਕਾਂ ਦੇ ਪੇਸ਼ ਕਰਨ ਤੋਂ ਪਹਿਲਾਂ ਇਸਦਾ ਪਿਛੋਕੜ ਅਰਜ਼ ਕਰਨਾ ਚਾਹਦਾ ਹਾਂ।

ਨਾਮਧਾਰੀ ਪੰਥ ਵਿਚ ਵਖ ਵਖ ਸੋਚਾਂ ਦੇ ਹੁੰਦਿਆਂ ਇਕਮੁਠਤਾ ਸ੍ਰੀ ਸਤਿਗੁਰੂ ਜੀ ਦੇ 'ਹੁਕਮ' ਉਤੇ ਰਹੀ ਹੈ। ਸਾਹਮਣੇ ਆਏ ਮਸਲੇ ਤੇ ਵਿਚਾਰ ਹਰ ਕੋਈ ਦੇ ਲੈ ਸਕਦਾ ਹੈ, ਪਰ ਅੰਤਮ ਫੈਸਲਾ ਸ੍ਰੀ ਸਤਿਗੁਰੂ ਜੀ ਦੇ ਹਥ ਹੀ ਰਿਹਾ ਹੈ– ਉਹ ਆਪ ਇਸ ਢੰਗ ਨੂੰ ਸਿਆਸੀ ਬੋਲ ਚਾਲ ਦੇ ਲਫਜ਼ 'ਡਿਕਟੇਟਰ ਸ਼ਿਪ' ਨਾਲ ਤੁਲਨਾ ਦਿਆ ਕਰਦੇ ਸਨ, ਉਹਨਾਂ ਦਾ ਵਿਚਾਰ ਸੀ ਕਿ ਗੁਰ ਸਿਖੀ ਦੇ ਸਾਕ ਵਿਚ 'ਡੈਮੋਕ੍ਰੇਸੀ' ਨਹੀਂ ਚਲ ਸਕਦੀ। ਏਥੇ ਤਾਂ "ਗੁਰ ਕਹਿਆ ਸਾ ਕਾਰ ਕਮਾਵਹੁ" ਦਾ ਅਮਲ ਹੀ ਫ਼ਿਟ ਬਹਿੰਦਾ ਹੈ।

ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਮੇ ਦੇ ਰੂਹਾਨੀ ਹਾਕਮ ਤਾਂ ਸਤਿਗੁਰਾਂ ਦੇ ਸਰੀਰ ਅੰਤ ਤੋਂ ਬਾਦ ਹੀ ਮੰਨੇ ਗਏ ਸਨ। ਸਵਾਲ ਪੰਥ ਵਲੋਂ ਇਸ ਸਮੇ ਨਿਜੀ ਸਤਿਕਾਰ ਤੇ ਪਿਆਰ ਭੇਟ ਕਰਕੇ ਆਪਣੇ ਵਲੋਂ ਉਸ ਪ੍ਰਣ ਦੇ ਪੇਸ਼ ਕਰਨ ਦਾ ਸੀ ਜੋ ਇਕ ਸਿਖ ਨੂੰ ਸਾਰੀਆਂ ਸ਼ਕਤੀਆਂ ਸਮੇਤ ਸਤਿਗੁਰੂ ਦੇ ਅਧੀਨ ਕਰ ਦਿੰਦਾ ਹੈ। ਜਰੂਰਤ ਇਸ ਗੱਲ ਦੀ ਵੀ ਸੀ ਕਿ ਗੁਰੂ ਤੇ ਉਸਦੀਆਂ ਸੰਗਤਾਂ ਵਿਚ ਰੂਹਾਨੀ ਸਾਂਝ ਵਧੇ, ਜਿਹੜੀ ਸਿਧੇ ਸਬੰਧ ਨਾਲ ਹੋਵੇ, ਰਿਸ਼ਤੇਦਾਰੀਆਂ ਦੀਆਂ ਰਸਮਾਂ ਗੁਰੂ ਸਿਸਟਮ ਵਿੱਚ ਕੋਈ ਮਾਅਨੇ ਨਹੀਂ ਰਖਦੀਆਂ। ਸਾਡੇ ਸਤਿਗੁਰਾਂ ਨੇ ਕਦੇ ਵੀ ਸੰਸਾਰਕ ਰਿਸ਼ਤੇ ਦੀ ਗੰਢ ਨੂੰ ਏਨੀ ਵਿਸ਼ੇਸ਼ਤਾ ਨਹੀਂ ਸੀ ਦਿਤੀ ਕਿ ਉਹ ਆਮ ਗੁਰ ਸਿਖਾਂ ਤੋਂ ਮਹਾਨ ਮੰਨਿਆ ਜਾਵੇ। ਇਸ ਲਈ ਦਸਤਾਰ ਬੰਦੀ ਦੀ ਰਸਮ ਵਿਚ ਨਾ ਨਾਨਕਿਆਂ ਨਾ ਦਾਦਕਿਆਂ ਤੇ ਨਾ ਸਹੁਰੇ ਸਾਕਾਂ ਦਾ ਹੋਣਾ ਜ਼ਰੂਰੀ ਸੀ। ਉਪਰੋਕਤ ਸਾਰੇ ਰਿਸ਼ਤੇ ਸੰਸਾਰਕ ਤੌਰ ਤੇ ਸਤਿਕਾਰੇ ਜਾਣ ਯੋਗ ਹਨ ਪਰ ਗੁਰਸਿਖੀ ਦੀ ਏਸ ਸਾਂਝ ਨੂੰ ਸਭ ਤੋਂ ਉਚਿਆਂ ਰਖਣਾਂ ਵੀ ਅਤੀ ਲੋੜੀਂਦਾ ਸੀ। ਸੋ ਇਹ ਤੈ ਕੀਤਾ ਗਿਆ ਕਿ ਰਿਸ਼ਤੇਦਾਰੀ ਦੇ ਪਖੋਂ ਕਿਸੇ ਵਿਅਕਤੀ ਨੂੰ ਅਜੇਹੀ ਰਸਮ ਵਿਚ ਭਾਗੀ ਨਾ ਬਣਾਇਆ ਜਾਇ। ਪੰਥ ਦੀ ਹੋਂਦ ਸਭ ਤੋਂ ਵਧ ਮਹਾਨਤਾ ਭਰੀ ਹੈ।

ਘਰ–ਘਰ ਵਲੋਂ, ਪਿੰਡਾਂ ਵਲੋਂ, ਜ਼ਿਲਿਆਂ ਵਲੋਂ, ਸੂਬਿਆਂ ਵਲੋਂ ਤੇ ਦੇਸ਼ਾਂ ਵਲੋਂ ਦਸਤਾਰ ਦੇਣੀ ਵੀ ਪੰਥਕ ਏਕਤਾ ਨੂੰ ਬਰਾਦਰੀ ਵਾਦ, ਜ਼ਿਲਾਵਾਦ, ਜਾਂ ਸੂਬਕ ਵਾਦ ਵਿਚ ਬਦਲਦੀ ਸੀ।

ਇਸ ਵਾਸਤੇ ਇਕੋ ਦਸਤਾਰ ਹੀ ਪੰਥ ਦੀ ਏਕਤਾ ਨੂੰ ਪਰਗਟ ਕਰਨ ਵਾਲੀ, ਪੰਥ ਦੇ ਪਰੇਮ, ਸ਼ਰਧਾ, ਆਗਿਆ ਪਾਲਨ ਤੇ ਰੂਹਾਨੀ ਉਚਤਾ ਨੂੰ ਤਸਲੀਮ ਕਰਨ ਵਾਲੀ ਮੰਨੀ ਗਈ। ਉਸ ਸਾਧਾਰਨ ਦਸਤਾਰ ਦੀ ਤੰਦ ਤੰਦ ਵਿਚ ਨਾਮਧਾਰੀਆਂ ਨੇ ਉਹ ਸਾਰੀਆਂ ਜ਼ਿਮੇਵਾਰੀਆਂ ਓਤ ਪ੍ਰੋਤ ਕਰ ਦਿਤੀਆਂ ਜਿਨਾਂ ਦੇ ਅਧੀਨ ਸਮੇਂ ਦੇ ਸਤਿਗੁਰੂ, ਫਰਦਾਂ, ਧੜਿਆਂ, ਰਿਸ਼ਤਿਆਂ, ਭਾਈਚਾਰਿਆਂ, ਮਜ਼੍ਹਬਾਂ ਤੇ ਸਿਆਸੀ ਵਖਰੇਵਿਆਂ ਤੋਂ ਉਚੇ ਰਹਿਕੇ ਸਮੁਚੀ ਲੋਕਾਈ ਦੇ ਭਲੇ ਦਾ ਉਪਦੇਸ਼ ਦਿੰਦੇ ਹਨ ਤੇ ਖਾਸ ਕਰ ਉਸਤੇ ਅਮਲ ਕਰਨ ਲਈ ਆਪਣੇ ਸੇਵਕਾਂ ਨੂੰ ਪ੍ਰੇਰਨਾਂ ਦਿੰਦੇ ਹਨ। ਸਤਿਗੁਰੂ ਬਜ਼ਾਤਿ ਖੁਦ ਹੀ ਮਹਾਨ ਤੋਂ ਮਹਾਨ ਹੁੰਦੇ ਹਨ ਪਰ ਸੇਵਕਾਂ ਦਾ ਆਪਣੇ ਸੁਆਮੀ ਨੂੰ ਦੇਹ ਉਮੰਗਾਂ ਪੇਸ਼ ਕਰਨੀਆਂ



ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਕੈਂਪ ਦਾ ਦ੍ਰਿਸ਼ਯ



ਦੀਵਾਨ ਦੀ ਇਕ ਝਾਕੀ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ



ਪੰ: ਅਮਰਨਾਥ ਜੀ ਵਿਦਿਅਕ ਵਜ਼ੀਰ ਪੰਜਾਬ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਮੇਲੇ ਵਿਚ

ਵੀ ਅਜੇਹੇ ਮੌਕਿਆ ਤੇ ਬਣ ਹੀ ਜਾਂਦੀ ਹੈ।

ਇਕੋ ਦਸਤਾਰ ਵਿਚ ਜਦੋਂ ਇਹ ਸਭ ਕੁਝ ਨਿਯਤ ਕਰਨ ਦਾ ਪਰੋਗਰਾਮ ਸੀ ਤਾਂ ਇਹ ਨਿਰਣਾਂ ਕਰਨਾ ਵੀ ਸਾਹਵੇਂ ਆਗਿਆ ਕਿ ਉਹ ਦਸਤਾਰ ਕੇਹੋ ਜੇਹੀ ਹੋਵੇ। ਨਾਮਧਾਰੀ ਚਾਂਹੁਦੇ ਤਾਂ ਸੋਨੇ ਦੀਆਂ ਤਾਰਾਂ ਦੀ ਦਸਤਾਰ ਵੀ ਭੇਟ ਕਰ ਸਕਦੇ ਸਨ, ਪਰ ਇਸ ਵਿਚ ਉਹਨਾਂ ਨੂੰ ਕੋਈ ਵਡਿਆਈ ਨਹੀਂ ਸੀ ਜਾਪਦੀ, ਉਹਨਾਂ ਰੇਸ਼ਮ ਨੂੰ ਵੀ ਤਰਜੀਹ ਨਾ ਦਿਤੀ, ਭਾਵੇਂ ਸੋਧ ਦੇ ਅੰਗ ਏਹ ਵੀ ਸਾਡੀ ਨਿਤ ਵਰਤੋਂ ਦਾ ਕਪੜਾ ਹੈ। ਸ਼ੁਧ ਖਦਰ ਨੂੰ ਵਡਿਆਈ ਬਖਸ਼ੀ ਗਈ। ਇਹ ਸ਼ੁਧਤਾ, ਸ਼ੁਦੇਸ਼ਤਾ, ਸਾਦਗੀ ਤੇ ਗਰੀਬ ਨਿਵਾਜ਼ਤਾ ਦਾ ਚਿੰਨ ਖਿਆਲ ਕਰਕੇ ਸ੍ਰੀ ਮਹਾਰਾਜ ਜੀ ਦੀ ਭੇਟਾ ਲਈ ਦਸਤਾਰ ਤਿਆਰ ਕੀਤੀ ਗਈ।

ਇਸਨੂੰ ਕੌਣ ਹਜ਼ੂਰ ਦੇ ਪੇਸ਼ ਕਰੇ–ਏਹ ਵੀ ਜਰੂਰੀ ਸੁਆਲ ਸੀ। ਇਸਦਾ ਹੱਲ ਬੜਾ ਕੁਦਰਤੀ ਤੇ ਗੁਰੂ ਘਰ ਤੇ ਪੰਥ–ਮਰਯਾਦਾ ਦੇ ਅਨੁਕੂਲ ਹੀ ਤਲਾਸ਼ਿਆ ਗਿਆ। ਕੋਈ ਵਿਅਕਤੀ ਗੁਰੂ ਪਰਵਾਰ ਵਿਚੋਂ ਨਾ ਹੋਵੇ, ਕੋਈ ਵਿਅਕਤੀ ਰਿਸ਼ਤੇਦਾਰਾਂ ਚੋਂ ਨਾ ਹੋਵੇ। ਭਾਂਵੇਂ ਮਹਾਨ ਸੰਤ, ਉਘੀਆਂ ਤੇ ਸਤਿਕਾਰੀਆਂ ਸ਼ਖਸੀਅਤਾਂ ਵੀ ਮੌਜੂਦ ਹਨ, ਪਰ ਇਹ ਸੁਭਾਗ ਉਸ ਸੇਵਾ ਮੂਰਤੀ ਨੂੰ ਮਿਲੇ ਜਿਸਨੂੰ ਜ਼ਿੰਦਗੀ ਦੇ ਪੰਜਾਹ ਸਾਲ ਸ੍ਰੀ ਸਤਿਗੁਰੂ ਜੀ ਦੀ ਸੇਵਾ ਦਾ ਸਮਾਂ ਮਿਲਿਆ ਰਿਹਾ। ਜਿਸਦੀ ਸੇਵਾ ਤੇ ਰੀਝੇ ਹੋਏ ਸਤਿਗੁਰੂ ਉਸਨੂੰ ਕਮਜੋਰ ਸਰੀਰ ਵਿਚ ਵੀ ਦੇਸ਼ਾਂ ਪਰਦੇਸ਼ਾਂ ਵਿਚ ਹਮੇਸ਼ਾਂ ਨਾਲ ਰਖਦੇ ਰਹੇ। ਜਿਸਨੂੰ ਸਤਿਗੁਰੂ ਜੀ ਦੀ ਸੇਵਾ ਤੇ ਉਹਨਾਂ ਦੇ ਪਰੇਮ ਬਿਨਾਂ ਹੋਰ ਕੋਈ ਸੰਸਾਰਕ ਕੰਮ ਨਹੀਂ ਸੀ। ਜਿਸਦੀ ਸੇਵਾ ਦੀ ਪਰਸ਼ੰਸਾ ਕਰਦਿਆਂ ਸ੍ਰੀ ਸਤਿਗੁਰੂ ਜੀ ਸ੍ਰੀ ਮੁਖ ਤੋਂ ਫਰਮਾਇਆ ਕਰਦੇ ਸਨ "ਭਾਈ ਜੀ ਨੂੰ ਕਦੇ ਏਹ ਦਸਣ ਦੀ ਲੋੜ ਨਹੀਂ ਸੀ ਪਈ ਕਿ ਜਲ ਗਰਮ ਚਾਹੀਦਾ ਹੈ ਜਾਂ ਠੰਢਾ, ਮਿਠਾ ਘੱਟ ਲੋੜੀਦਾ ਹੈ ਜਾਂ ਵੱਧ। ਜਦੋਂ, ਜਿੰਨੇ ਲਈ ਤੇ ਜੋ ਕੁਝ ਲਈ ਅੰਦਰ ਨੇ ਚਾਹਿਆ ਭਾਈ ਸਾਹਿਬ ਨੇ ਬਿਨਾਂ ਕਹਿਣ ਤੋਂ ਲੈ ਆਂਦਾ" ਏਨੀ ਇਕਸਾਰਤਾਸੀ ਸ੍ਰੀ ਸਤਗੁਰੂ ਜੀ ਨਾਲ ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ ਦੀ। ਉਹਨਾਂ ਦੀ ਜ਼ਾਤ ਨੇ ਸ੍ਰੀ ਸਤਿਗੁਰੂ ਜੀ ਦੀ ਸ਼ਖਸੀਅਤ ਤੋਂ ਕਦੇ ਕਿਸੇ ਨੂੰ ਪਲ ਭਰ ਲਈ ਵੀ ਮਹਾਨਤਾ ਨਹੀਂ ਸੀ ਦਿਤੀ। ਉਹ ਸਤਿਗੁਰੂ ਜੀ ਦੀ ਆਗਿਆ ਨੂੰ ਜ਼ਿੰਦਗੀ ਭਰ ਸਹੰਵੇਪਰ ਮੰਨਦੇ ਰਹੇ। ਸੋ ਸੇਵਾ ਦੇ ਪਖੋਂ ਭਾਈ ਸਾਹਿਬ ਜੀ ਨੂੰ ਮਹਾਨ ਮੰਨ ਕੇ ਦਸਤਾਰ ਪੇਸ਼ ਕਰਨ ਦਾ ਸੁਭਾਗ ਪ੍ਰਦਾਨ ਕੀਤਾ ਗਿਆ।

ਇਹ ਸਾਰੀ ਕਾਰਵਾਈ ਸੋਚ ਤੇ ਅਮਨ ਵਿੱਚ ਕਿਵੇਂ ਆਈ, ਏਹ ਵੀ ਜ਼ਰੂਰੀ ਜ਼ਿਕਰ ਯੋਗ ਹੈ। ਨਾਮਧਾਰੀ ਸੂਬੇ ਜਥੇਦਾਰਾਂ ਅਤੇ ਉਚੇਰੀਆਂ ਵਿਅਕਤੀਆਂ ਦੀ ਇਕ ਮੀਟਿੰਗ ੨੪ ਭਾਦਰੋਂ ਮੁਤਾਬਕ ੯ ਸਤੰਬਰ ੧੯੫੯ ਬੁਧਵਾਰ ਨੂੰ ਹੋਈ, ਜਿਸਨੇ ਇਕ ਮਤ ਹੋ ਹੇਠ ਲਿਖੇ ਵਿਅਕਤੀਆਂ ਦੀ ਇਕ ਕਮੇਟੀ ਮੁਕਰਰ ਕੀਤੀ ਜੋ ਦਸਤਾਰਬੰਦੀ ਬਾਬਤ ਸਾਰੇ ਫੈਸਲੇ ਕਰੇ:

੧. ਸੰਤ ਪ੍ਰੀਤਮ ਸਿੰਘ ਜੀ ਢੇਲੇਕੇ, ੨.ਸੂਬਾ ਵਰਿਆਮ ਸਿੰਘਜੀਸੰਮਸਾ,੩. ਸੰਤ ਤੇਜਾ ਸਿੰਘ ਜੀ ਸੰਤ ਨਗਰ, ੪. ਸੂ. ਕੇਹਰ ਸਿੰਘ ਜੀ ਮਾਨ, ੫ ਸੇਠ ਸੁਹੇਲ ਸਿੰਘ ਜੀ ਧੀਰ, ੬. ਸੂ. ਰਵੇਲ ਸਿੰਘ ਜੀ ਮੋਰੀਵਾਲਾ, ੭. ਸੂ. ਸੁਚਾ ਸਿੰਘ ਜੀ ਦਿਲੀ, ੮. ਸੰਤ ਢੁਮਣ ਸਿੰਘ ਜੀ ਕੰਵਲ' (ਅਫ਼ਰੀਕਾ) ੯. ਸੂਬਾ ਗੁਰਬਖਸ਼ ਸਿੰਘ ਦੱਕ, ੧੦. ਸੂ. ਤੇਜਾ ਸਿੰਘ ਜੀ ਐਮ. ਐਲ. ਸੀ. ਸਰਸਾ, ੧੧. ਸੂ. ਸਾਧੂ ਸਿੰਘ ਜੀ ਜਲੰਧਰ।

(ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਉਸ ਸਮੇ ਅਤਿ ਜਰੂਰੀ ਕੰਮ ਕਰਕੇ ਲੁਦਿਹਾਣੇ ਸਨ ਜਦੋਂ ਦਸਤਾਰ ਬੰਦੀ ਬਾਬਤ

ਕਮੇਟੀ ਕਾਇਮ ਹੋਈ। ਪਰ ਸ੍ਰੀ ਚਕ੍ਰਵਰਤੀ ਜੀ ਨੇ ਪਹਿਲਾਂ ਤੋਂ ਹੀ ਸ੍ਰੀ ਮਹਾਰਾਜ ਜੀ ਦੀ ਸੇਵਾ ਵਿਚ ਅਰਜ਼ ਕਰ ਰਖੀ ਸੀ ਕਿ ਸ੍ਰੀ ਭਾਈ ਵਜ਼ੀਰ ਸਿੰਘ ਜੀ ਤੋਂ ਦਸਤਾਰ ਦਾ ਸਤਿਕਾਰ ਲਿਆ ਜਾਵੇ।)

ਜਿਸਤਰਾਂ ਉਪਰੋਕਤ ਕਮੇਟੀ ਨੇ ਨਿਰਣੇ ਕੀਤੇ ਤੇ ਸਮੇ ਨੂੰ ਇਕ ਮਤ ਹੋ ਨਜਿਠਿਆ, ਇਹ ਧੰਨਤਾ ਦੇ ਯੋਗ ਹੈ ਇਸਨੇ ਨਾਮਧਾਰੀ ਪੰਥ ਦੇ ਇਕ ਜ਼ਰੂਰੀ ਮੋੜ ਤੇ ਚੰਗੀਆਂ ਲੀਹਾਂ ਉਲੀਕ ਕੇ ਪੰਥਕ ਏਕਤਾ ਨੂੰ ਹੋਰ ਵੀ ਸੁਦ੍ਰਿੜ ਕਰ ਦਿਤਾ।

ਇਸਤਰਾਂ ਇਹ ਦਸਤਾਰ ਸਮੁਚੇ ਨਾਮਧਾਰੀ ਪੰਥ ਦੀਆਂ ਆਸਾਂ ਉਮੰਗਾਂ ਤੇ ਵਿਸ਼ਵਾਸਾਂ ਦਾ ਬੇ ਓੜਕਾ ਭਾਰ ਲੈਕੇ ਸ੍ਰੀ ਮਹਾਰਾਜ ਜੀ ਦੀ ਭੇਟਾ ਲਈ ਤਿਆਰ ਹੋਈ।

* * * *

ਪਬਲਿਕ ਉਡੀਕ ਰਹੀ ਸੀ। ਸ੍ਰੀ ਸਤਿਗੁਰੂ ਜੀ ਨਮਿਤ ਕੀਤੇ ਗਏ ਪਾਠਾਂ ਦਾ ਭੋਗ ਪੈ ਗਿਆ। ਭਾਈ ਵਜ਼ੀਰ ਸਿੰਘ ਜੀ ਦੀ ਅਗਵਾਈ ਵਿੱਚ ਹੇਠ ਲਿਖੇ ਸਜਣ ਦਸਤਾਰ ਲੈਕੇ ਪਹੁੰਚ ਗਏ: ੧. ਭਾਈ ਵਜ਼ੀਰ ਸਿੰਘ ਜੀ, ੨. ਸ੍ਰੀ ਠਾਕਰ ਦਲੀਪ ਸਿੰਘ ਜੀ, ੩. ਸੰਤ ਰਤਨ ਸਿੰਘ ਜੀ ਲਾਂਗਰੀ, ੪. ਸੰਤ ਬਹਾਦਰ ਸਿੰਘ ਜੀ, (ਸਤਿਗੁਰੂ ਜੀ ਦੇ ਪੁਰਾਣੇ ਚੌਰ ਬਰਦਾਰ) ੫. ਸੂਬਾ ਵਰਿਆਮ ਸਿੰਘ ਜੀ ਸਮਸਾ, (ਹਾਲ ਸੰਤ ਨਗਰ) ੬ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ, ੭ ਸੂਬਾ ਵਰਿਆਮ ਸਿੰਘ ਜੀ ਕੋਠੀ ਜੀਵਨ ਨਗਰ, ੮ ਸੇਠ ਸੁਹੇਲ ਸਿੰਘ ਜੀ ਧੀਰ, ੯ ਸੂ. ਸੁਚਾ ਸਿੰਘ ਜੀ ਦਿਲੀ। ਭਾਈ ਸਾਹਿਬ ਜੀ ਦੇ ਹੱਥ ਵਿਚ ਸਟੀਲ ਦਾ ਥਾਲ, ਉਸ ਵਿਚ ਕੂਜਾ ਮਿਸ਼ਰੀ, ਇਲਾਇਚੀਆਂ ਤੇ ਬਦਾਮ ਸਨ, ਉਪਰ ਸ਼ੁਧ ਖਦਰ ਦੀ ਦਸਤਾਰ ਸੀ। ਭੋਗਾਂ ਦੀ ਸਮਾਪਤੀ ਉਪਰੰਤ ਇਹ ਦਸਤਾਰ ਸ੍ਰੀ ਹਜ਼ੂਰ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟ ਕੀਤੀ ਗਈ।

ਭਾਵੇਂ ਇਸ ਦਸਤਾਰ ਦੀ ਆਮਦ ਤੇ ਮਹਾਨਤਾ ਤੇ ਕੋਈ ਉਚੇਚੀ ਜਾਣ ਪਛਾਣ ਪਿੰਡਾਲ ਵਿੱਚ ਨਹੀਂ ਕਰਵਾਈ ਜਾ ਸਕੀ ਤਾਂ ਵੀ ਸਾਧ ਸੰਗਤ ਨੇ ਇਸ ਦਸਤਾਰ ਦੀ ਅਹਿਮੀਅਤ ਨੂੰ ਪਛਾਣ ਲਿਆ ਤੇ ਜਾਣ ਲਿਆ ਕਿ ਜੇਹੜੇ ਭਾਈ ਸਾਹਿਬ ਆਪਣੇ ਆਰਾਧਯ-ਦੇਵ ਨੂੰ ਦੀਵਾਨ ਵਿਚ ਨਾ ਪਾਕੇ, ਦੁਖੀ ਹਿਰਦੇ ਕਾਰਨ ਦੀਵਾਨ ਵਿਚਕਿਸੇ ਬਹਾਨੇ ਵੀ ਨਹੀਂ ਅਉਂਦੇ ਰਹੇ। ਅੱਜ ਇਹਨਾਂ ਦੀ ਆਉਂਦ ਜ਼ਰੂਰ ਅਰਥਾਂ ਭਰਪੂਰ ਹੈ ਤੇ ਉਹ ਅੱਜ ਆਪਣਾ ਪਿਆਰ ਇਸ ਪੰਥਕ ਦਸਤਾਰ ਨਾਲ ਲਿਆਕੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟਾ ਕਰ ਰਹੇ ਹਨ।

ਸ੍ਰੀ ਮਹਾਰਾਜ ਜੀ ਦੀ ਭੇਟਾ ਧਰਕੇ ਆਪ ਤੇ ਨਾਲ ਦੇ ਸਾਥੀ ਕੋਲ ਕੋਲ ਬੈਠ ਗਏ। ਏਸ ਸਮੇਂ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਨੇ ੯੦੮ ਪਾਠ-ਭੋਗਾਂ ਅਤੇ ਨਾਮਧਾਰੀ ਪੰਥ ਵਲੋਂ ਕੀਤੀ ਗਈ ਦਸਤਾਰ-ਭੇਟ ਦਾ ੨ ਵਜਕੇ ੩੫ ਮਿੰਟ ਤੇ ਅਰਦਾਸਾ ਕੀਤਾ।

## ਪੱਗਾਂ ਦੇ ਢੇਰ—

ਅਰਦਾਸ ਉਪਰੰਤ ਜੈਕਾਰਿਆਂ ਅਸਮਾਨ ਗੁੰਜਾ ਦਿਤਾ। ਉਦਾਸੀ ਸੰਤਾਂ ਦੇ ਰਣ ਸਿੰਗਿਆਂ ਨੇ ਹਰਸ਼ਨਾਦ ਦੀਆਂ ਧੁਨਾਂ ਹੋਰ ਵੀ ਉਚੇਰੀਆਂ ਕਰ ਦਿਤੀਆਂ। ਸਾਰੀ ਸੰਗਤ ਕੁਝ ਮਿੰਟੀਂ ਖੁਸ਼ੀ ਭਰੇ ਕੁਲਾਹਲ ਬਾਦ ਪੂਰਣਤੌਰ ਤੇ ਸ਼ਾਂਤ ਹੋ ਗਈ। ਰਾਗੀਆਂ ਵਲੋਂ ਕੀਰਤਨ ਦਾ ਰੱਬੀ ਸੁਨੇਹਾ ਮਿਲ ਰਿਹਾ ਸੀ।

ਸਾਧ ਸੰਗਤ ਜੋ ਸ੍ਰੀ ਮਹਾਰਾਜ ਜੀ ਦੇ ਦਰਸ਼ਨਾਂ ਦੀ ਪਿਆਸੀ ਸੀ ਉਹ ਹਜ਼ੂਰ ਦੇ ਦੀਵਾਨ ਵਿਚ ਆਉਂਣ ਤੋਂ ਹੀ ਅਤੁਟ ਕਤਾਰਾਂ ਵਿਚ ਆ ਰਹੀ ਸੀ, ਭੇਟਾ ਧਰ ਧਰ, ਨਵੇਂ ਸਤਿਗੁਰੂ ਜੀ ਦੇ ਜਲਵੇ ਤਕ ਤਕ ਪ੍ਰਸੰਨ ਮਨ ਹੋ ਬੈਠਣ ਵਾਲੀ ਜਗਹ ਵਲ ਜਾ ਰਹੀ ਸੀ।

ਪਰ ਇਸ ਮੌਕੇ ਤੇ ਉਹਨਾਂ ਸੰਸਥਾਮੁਖੀਆਂ, ਪ੍ਰਤਿਸ਼ਟ ਸਜਣਾਂ ਤੇ ਪੰਚਾਇਤਾਂ ਨੂੰ ਵੀ ਵਾਰੀ ਮਿਲ ਗਈ ਜੋ ਆਪਣੇ ਵਲੋਂ ਸ੍ਰੀ ਮਹਾਰਾਜ ਜੀ ਦੀ ਸੇਵਾ ਵਿਚ ਪਿਆਰ ਅਤੇ ਸਤਿਕਾਰ ਦੇ ਤੌਰ ਤੇ ਪੱਗਾਂ ਭੇਟਾ ਕਰਨਾ ਚਾਹੁੰਦੇ ਸਨ। ਨਾਮਧਾਰੀ ਪੰਥ ਵਲੋਂ ਦਸਤਾਰ–ਭੇਟ ਤੋਂ ਪਿਛੋਂ ਹੋਰਨਾ ਪੱਗਾਂ ਲਈ ਖੁਲ੍ਹ ਹੋਈ।

ਇਸ ਸਮੇ ਪਿੰਡਾਲ ਵਿਚ ਇਕ ਇੰਚ ਜਗਹ ਵੇਹਲੀ ਨਹੀਂ ਸੀ। ਪਿੰਡਾਲੋਂ ਬਾਹਰ ਵੀ ਬੇਸ਼ੁਮਾਰ ਦੁਨੀਆਂ ਸੀ। ਪਿੰਡਾਲ ਦਾ ਅੰਦਰਲਾ ਦੀਵਾਨ ਵਾਲਾ ਘੇਰਾ ਵੀ ਫੋਟੋ ਗਰਾਫ਼ਰਾਂ, ਉਚੇਰੇ ਆਦਮੀਆਂ ਤੇ ਲੌੜੀਂਦੇ ਪ੍ਰਬੰਧ–ਸੇਵਕਾਂ ਨਾਲ ਭਰ ਗਿਆ ਸੀ। ਮਿੰਟਾਂ ਵਿਚ ਹੀ ਸ੍ਰੀ ਮਹਾਰਾਜ ਜੀ ਦੇ ਪਾਸ ਪੱਗਾਂ ਦਾ ਇਕ ਵੱਡਾ ਢੇਰ ਲਗ ਗਿਆ।

ਸੰਸਥਾਵਾਂ ਦੇ ਮੁਖੀ, ਪੰਚੈਤਾਂ ਅਤੇ ਉਚੇਚੀਆਂ ਵਿਅਕਤੀਆਂ ਪੱਗਾਂ ਨਾਲ ਬਹੁਤ ਬਹੁਤ ਰਕਮਾਂ ਲੈਕੇ ਆਈਆਂ ਪਰ ਸ੍ਰੀ ਮਹਾਰਾਜ ਜੀ ਵਲੋਂ ਸਭਨਾਂ ਪਾਸੋਂ ਕੇਵਲ ਪੱਗਾਂ ਤੇ ੧–੧ ਰੁਪੈਆ ਹੀ ਨਾਲ ਲਿਆ ਗਿਆ। ਕੁਝ ਉਚੇਰਿਆਂ ਦੇ ਨਾਮ ਦਰਜ ਕੀਤੇ ਜਾਂਦੇ ਹਨ :

## ਸੰਪ੍ਰਦਾਇਕ:

੧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ,
੨ ਸ੍ਰੀ ੧੦੮ ਮਹਾਰਾਜ ਕਿਰਪਾਲ ਸਿੰਘ ਜੀ ਰਾਧਾ ਸੁਆਮੀ, ਆਗਰਾ।
੩ ਸ੍ਰੀ ੧੦੮ ਮਹਾਰਾਜ ਚਰਨ ਸਿੰਘ ਜੀ ਰਾਧਾ ਸੁਆਮੀ, ਬਿਆਸਾ।
੪ ਸ਼੍ਰੋਮਣੀ ਪੰਥ ਸੇਵਕ ਦਲ ਅੰਮ੍ਰਿਤਸਰ
੫ ਸ਼੍ਰੋਮਣੀ ਮਾਲਵਾ ਅਕਾਲੀ ਦਲ
੬ ਪੰਚਾਇਤੀ ਅਖਾੜਾ ਕਨਖਲ ਹਰਿਦੁਆਰ
੭ ਸਨਾਤਨ ਧਰਮ ਸਭਾ ਪੰਜਾਬ।
੮ ਮਹੰਤ ਹਾਕਮ ਸਿੰਘ ਜੀ ਪ੍ਰਧਾਨ ਨਿਰਮਲ ਮਹਾਂ ਮੰਡਲ ਪੰਜਾਬ ਅੰਮ੍ਰਿਤਸਰ
੯ ਮਹੰਤ ਆਤਮਾ ਸਿੰਘ ਜੀ ਨਿਰਮਲੇ ਸਤਿ: ਨਾਨਕ ਆਸ਼੍ਰਮ ਹਰਿਦੁਆਰ।
੧੦ ਮਹੰਤ ਗੁਰਦੀਪ ਸਿੰਘ ਜੀ ਕੇਸਰੀ ਬਨਾਰਸ।
੧੧ ਮਹੰਤ ਸੰਤ ਬਿਸ਼ਨ ਸਿੰਘ ਕ੍ਰੀਟ ਹਰਿਦੁਆਰ।
੧੨ ਮਹੰਤ ਬਸੰਤ ਸਿੰਘ ਜੀ ਬਨਾਰਸ
੧੩ ਸ੍ਰੀ ਸੰਤ ਮਹਾਰਾਜ ਸਿੰਘ ਜੀ ਅੰਮ੍ਰਿਤਸਰ
੧੪ ਸੰਤ ਮਲਕੀਅਤ ਸਿੰਘ ਜੀ
੧੫ ਯਾਦਗਾਰ ਕਮੇਟੀ ਗੁਰਦੁਆਰਾ ਫਤਹਗੜ੍ਹ ਸਾਹਿਬ।
੧੬ ਗੁਰਦੁਆਰਾ ਮਾਓ ਸਾਹਿਬ।
੧੭ ਸੰਤ ਜੀ ਮਿਠੇ ਟਿਵਾਣੇ ਵਾਲੇ।
੧੮ ਮਹੰਤ ਹਰੀ ਸਿੰਘ ਜੀ ਅੰਮ੍ਰਤਸਰ।
੧੯ ਮਹੰਤ ਦਿਆਲ ਸਿੰਘ ਜੀ ਦਿਲੀ।
੨੦ ਮਹੰਤ ਕਿਸ਼ਨ ਸਿੰਘ ਜੀ ਹਰਿਦੁਆਰ।
੨੧ ਮਹੰਤ ਸੇਵਾ ਦਾਸ ਜੀ ਜ: ਸਕਤ੍ਰ ਉਦਾਸੀਨ ਮਹਾ ਮੰਡਲ ਪੰਜਾਬ।
੨੨ ਮਹੰਤ ਭਗਤ ਰਾਮ ਜੀ ਮੁਸਾਫਰ ਪਰਚਾਰ ਸਕਤ੍ਰ ਉਦਾਸੀਨ ਮਹਾ ਮੰਡਲ।
੨੩ ਅੱਡਣ ਸ਼ਾਹੀ ਸੇਵਾ ਮੰਡਲ।
੨੪ ਡੇਰਾ ਬਾਬਾ ਜਵੰਦ ਸਿੰਘ ਜੀ।
੨੫ ਮਹੰਤ ਸਰਵਣ ਦਾਸ ਜੀ ਉਦਾਸੀ, ਰਾਮਪੁਰ।
੨੬ ਮਹੰਤ ਗੋਪਾਲ ਦਾਸ ਜੀ ਉਦਾਸੀ ਰਾਈਆਂ।

## ਸ਼ਖਸੀਅਤਾਂ–

੧ ਭਾਈ ਸਾਹਿਬ ਭਾਈ ਅਰਦੁਮਨ ਸਿੰਘ ਜੀ ਬਾਗੜੀਆਂ।
੨ ਮਹਾਰਾਜ ਯਾਦਵਿੰਦਰ ਸਿੰਘ ਜੀ ਪਟਿਆਲਾ

੩ ਮਹਾਰਾਜਾ ਨਾਭਾ।
੪ ਰਾਜਾ ਸੁਰਿੰਦਰ ਸਿੰਘ ਜੀ ਨਾਲਾਗੜ੍ਹ।
੫ ਸ੍ਰ. ਗਿਆਨ ਸਿੰਘ ਜੀ ਰਾੜੇਵਾਲਾ ਮੰਤਰੀ ਮੰਜਾਬ।
੬ ਕੰਵਰ ਮਨਜੀਤ ਇੰਦਰ ਸਿੰਘ ਜੀ ਫਰੀਦ ਕੋਟ।
੭ ਸ੍ਰੀ ਏ ਸੀ ਬਾਲੀ ਐਡੀਟਰ ਟ੍ਰੀਬਿਊਨ ਅੰਬਾਲਾ ੫੧ ਰੁਪੈ।
੮ ਸ੍ਰਦਾਰ ਦਇਆ ਸਿੰਘ ਜੀ ਦਾਰਾਸਲਾਮ।
੯ ਡਾਕਟਰ ਵਰਿਆਮ ਸਿੰਘ ਜੀ ਨਾਭਾ।
੧੦ ਲਾਲਾ ਹਰਿਦੇਵ ਸਹਾਇ ਜੀ ਦਿਲੀ।
੧੧ ਜੇ ਐਨ ਮਾਨਕਰ ਬੰਬਈ।
੧੨ ਸ੍ਰਦਾਰ ਨੌਰੰਗ ਸਿੰਘ ਡੀ ਆਈ ਜੀ,
੧੩ ਸ੍ਰਦਾਰ ਭਗਵੰਤ ਸਿੰਘ ਜੀ ਹਰੀ, ਨਾਭਾ।
੧੪ ਸ੍ਰਦਾਰ ਬਖਤਾਵਰ ਸਿੰਘ ਜੀ ਗਿੱਲ—ਸੁਧਾਰ।
੧੫ ਬਖਸ਼ੀ ਧਿਆਨ ਸਿੰਘ ਜੀ ਟ੍ਰੇਨਰ ਆਰ, ਸੀ, ਟੀ. ਸੀ. ਕਲਕਤਾ। ੫੧) ਚੈਕ ਰਾਹੀਂ।
੧੬ ਸ੍ਰੀ ਜਗਨਨਾਥ ਜੀ ਸੂਦ ਪ੍ਰਧਾਨ ਆਰਯਾ ਸਮਾਜ ਮੋਗਾ। ਮਨੀਆਰਡਰ ਰਾਹੀਂ ੫)
੧੭ ਸ੍ਰੀ ਅਨੰਦ ਸ੍ਵਾਮੀ ਜੀ ਐਮ. ਏ. ਕਾਇਆਂ ਕਲਪ ਕਾਨਨ ਗਾਜ਼ੀਆਬਾਦ ੫) ਮਨੀਆ-ਰਡਰ ਰਾਹੀਂ।
੧੮ ਕੰਬੋਜ਼ ਬਰਾਦਰੀ ਦੇ ਸੰਤ।
੧੯ ਸ੍ਰੀ ਮਦਨ ਲਾਲ ਜੀ ਮਲੇਰ ਕੋਟਲਾ।
੨੦ ਸ੍ਰੀ ਰਾਮ ਲਾਲ ਜੀ ਬਤਰਾ ਸਰਸਾ।
੨੧ ਸ੍ਰੀ ਮੋਹਨਲਾਲ ਜੀ
੨੨ ਸ੍ਰੀ ਈਸ਼ਵਰ ਚੰਦ ਜੀ ਵੈਦ ਪਟਿਆਲਾ ੨) ਮਨੀਆਰਡਰ ਰਾਹੀਂ।
੨੩ ਡਾਕਟਰ ਹਰਿਦਾਸ ਮੱਲ ਜੀ ਕਟਾਣੀ।
੨੪ ਸ. ਜੀਉਣ ਸਿੰਘ ਜੀ ਹੈਡ ਮਾਸਟਰ ਸ੍ਰੀ ਭੈਣੀ ਸਾਹਿਬ।
੨੫ ਘੁਮੰਡੇ ਕਾ ਪਰਵਾਰ ਸ੍ਰੀ ਭੈਣੀ ਸਾਹਿਬ।

## ਪੰਚਾਇਤਾਂ—

੧ ਨਗਰ ਪੰਚਾਇਤ ਕਟਾਣੀ, ੨ ਉਟਾਲਾਂ, ੩ ਸ੍ਰੀ ਭੈਣੀ ਸਾਹਿਬ, ੪ ਨੰਦਪੁਰ, ੫ ਧਰੌੜ, ੬ ਸਾਹਨੀ, ੭ ਲਾਟੋਂ, ੮ ਪੰਚੈਤ ਲਸਾੜਾ, (ਜਲੰਧਰ) ੯ ਉਪਲਾਂ, ੧੦ ਰਾਈਆਂ, ੧੧ ਪ੍ਰਤਾਪਗੜ੍ਹ, ੧੨ ਰਾਮਪੁਰ (ਜਿਲਾ ਪਟਿਆਲਾ) ੧੩ ਲੱਲਾਂ, (ਜਿਲਾ ਪਟਿਆਲਾ) ੧੪ ਕੋਟ ਗੰਗੂ ਰਾਇ, ੧੫ ਛੋਟੀ ਲਾਟੋਂ, ੧੬ ਬਿੱਲਾ, (ਜਿਲਾ ਜਲੰਧਰ) ੧੭ ਜੈਪੁਰਾ (ਜਿ: ਪਟਿਆਲਾ)

ਹੋਰ ਵੀ ਅਨੇਕਾਂ ਸਜਣਾਂ ਤੇ ਪੰਚਾਇਤਾਂ ਦੀਆਂ ਪੱਗਾਂ ਆਈਆਂ। ਜਿਨ੍ਹਾਂ ਦਾ ਨਾਮ ਮੈਂ ਨੋਟ ਨਹੀਂ ਕਰ ਸਕਿਆ, ਉਹਨਾਂ ਤੋਂ ਨਿੰਮਰਤਾ ਸਹਿਤ ਖਿਮਾ ਦਾ ਯਾਚਕ ਹਾਂ।

## ਦਸਤਾਰ ਸਜ ਗਈ—

੨ ਵਜਕੇ ੩੯ ਮਿੰਟ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੇ ਆਪਣੀ ਪਹਿਲੀ ਦਸ-ਤਾਰ ਪੇਚ ਪੇਚ ਕਰਕੇ ਲਾਹੀ ਤੇ ਫਿਰ ਭਰੇ ਦੀਵਾਨ ਵਿਚ ਸਿਰ ਤੇ ਇਕ ਪੱਲਾ ਰਖਦਿਆਂ ਦੂਜੀ ਪੰਥਕ-ਦਸਤਾਰ ਨੂੰ ਸਿਰ ਤੇ ਸਜਾਣਾ ਅਰੰਭ ਦਿਤਾ। ੨ ਵਜਕੇ ੪੦ ਮਿੰਟ ਤੇ ਦਸਤਾਰ ਸਿਰ ਤੇ ਸੁਭਾਇਮਾਨ ਹੋ ਗਈ। ਹੁਣ ਨਵੇਂ ਸਤਿਗੁਰੂ ਜੀ ਸਮੂਹ ਦੀਆਂ ਪੰਥ ਆਸਾਂ ਉਮੰਗਾ ਨੂੰ ਪਰ-ਵਾਨ ਕਰਨ ਦੀ ਦ੍ਰਿਸ਼ਟੀ ਨਾਲ ਵਿਸ਼ਾਲ ਜਨ ਸਮੂਹ ਵਿਚ ਇਕ ਮਿੰਟ ਲਈ ਦਰਸ਼ਨ ਦੇਣ ਵਾਸਤੇ ਆਪਣੇ ਆਸਣ ਤੇ ਹੀ, ਉਠਕੇ ਖੜੋ ਗਏ। ਸਾਹਿਬਾਂ ਨੇ ਕੋਈ ਸ਼ਬਦ ਵੀ ਮੁਖੋਂ ਨਹੀਂ ਅਲਾਇਆ। ਇਸ ਦਰਸ਼ਨ-ਦਾਤ ਨੂੰ ਦੀਵਾਨ ਵਿਚ ਉਪਸਥਿਤ ਲੋਕਾਂ ਨੇ ਜਿਸ ਚਾਉ ਤੇ ਉਮਾਹ ਨਾਲ ਜੀ ਆਇਆਂ ਆਖਿਆ, ਇਸ ਨਾਲ ਦੀਵਾਨ ਵਿਚ ਜ਼ਰਾ ਖੁਸ਼ੀ ਦਾ ਕੋਲਾਹਲ ਮਚ ਗਿਆ।

ਇਸਨੂੰ ਸ਼ਾਂਤ ਕਰਨ ਵਾਸਤੇ ਸੰਤ ਕਰਮ ਸਿੰਘ ਜੀ ਬਾਲਮ ਨੇ ਮਾਈਕ ਦੇ ਸਾਹਮਣੇ ਆਕੇ ਬੜੇ ਮੌਕੇ ਦਾ ਸ਼ਬਦ ਲਿਆ। ਜੋਟੀਆਂ ਨਾਲ ਪੜ੍ਹਨ ਦਾ ਸੰਕੇਤ ਕੀਤਾ। ਸ਼ਬਦ ਸੀ:

ਜਿਸਕੀ ਵਸਤੁ ਤਿਸੁ ਆਗੈ ਰਾਖੈ।
ਪ੍ਰਭੁ ਕੀ ਆਗਿਆ ਮਾਨੈ ਮਾਥੈ।

ਏਸ ਸਮੇਂ ਫਿਰ ਕੈਮਰਿਆਂ ਵਾਲਿਆਂ ਨੇ ਅਨੇਕਾਂ ਪੁਜ਼ੀਸ਼ਨਾਂ ਤੋਂ ਤਸਵੀਰਾਂ ਲਈਆਂ। ਬੜੀਆਂ ਬਨਤੀਆਂ ਕੀਤੀਆਂ ਗਈਆਂ ਕਿ ਫੋਟੋ ਗ੍ਰਾਫ਼ੀ ਦੀ ਸਾਰੀ ਕਲਾ ਅੱਜ ਤੇ ਹੀ ਨਾ ਖ਼ਤਮ ਕਰ ਦਿਤੀ ਜਾਇ—ਪਰ ਕੌਣ ਮੰਨੇ, ਬੇਸ਼ਕ ਡੇਢ ਦਰਜਨ ਦੇਕਰੀਬਫੋਟੋ ਗ੍ਰਾਫ਼ਰ ਮੌਕੇ ਤੇ ਹੀ ਰਹੇ-ਪਰ ਅਨੇਕਾਂ ਕੈਮਰਾ ਮੈਨਾ ਦਾ ਉਤਸ਼ਾਹ ਪੂਰਾ ਨਾ ਹੋ ਸਕਿਆ।

## ਵਿਸ਼ਾਲ ਦਿਲੀ ਦੀ ਕਰਾਮਾਤ

੧੯੩੪ ਈ: ਵਿੱਚ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੂਹ ਸਿੱਖ ਸੰਪ੍ਰਦਾਵਾਂ ਵਿੱਚ ਪਰਸ ਪਰ ਪਿਆਰ ਮਿਲ—ਵਰਤੋਂ ਵਧਾਣ ਦੇ ਖਿਆਲ ਨਾਲ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ' ਕੀਤੀ ਤਾਂ ਬਹੁਤ ਸਾਰੀਆਂ ਸਿਖ ਸੰਸਥਾਵਾਂ ਵਲੋਂ ਇਹ ਸ਼ਰਤ ਰਖੀ ਗਈ ਸੀ ਕਿ ਉਹ ਤਾਂ ਹੀ ਕਾਨਫ੍ਰੰਸ ਵਿੱਚ ਸ਼ਾਮਲ ਹੋ ਸਕਦੀਆਂ ਹਨ, ਜੇ ਸ੍ਰੀ ਭੈਣੀ ਸਾਹਿਬ ਵਿਖੇ, ਉਸ ਕਾਨਫ੍ਰੰਸ ਦੀ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕੀਤੀ ਜਾਵੇ। ਨਾਮਧਾਰੀ ਮਰਯਾਦਾ ਨੂੰ ਮੁਖ ਰਖਦਿਆਂ ਸ੍ਰੀ ਭੈਣੀ ਸਾਹਿਬ ਵਿੱਚ ਅਜੇਹੀ ਅਰਦਾਸ ਕਰਨੀ ਜਿਸ ਵਿੱਚ ਯਾਰ੍ਹਵੀਂ ਤੇ ਬਾਰ੍ਹਵੀਂ ਪਾਤਸ਼ਾਹੀ ਦਾ ਜ਼ਿਕਰ ਨਾ ਆਵੇ, ਉਕਾ ਹੀ ਅਸੰਭਵ ਤੇ ਅਜਰ ਸੀ। ਪ੍ਰੰਤੂ ਸਚੇ ਪਾਤਸ਼ਾਹ ਜੀ ਨੇ ਕਦੇ ਵੀ ਕਿਸੇ ਨਿਯਮ ਨੂੰਅਜੇਹਾਹਾਵੀਨਹੀਂਸੀ ਹੋਣ ਦਿਤਾ ਕਿ ਉਸ ਨਾਲ ਮੇਲ—ਮਿਲਾਪ ਵਿੱਚ ਵਿਘਨ ਪੈ ਸਕਦਾ ਹੋਵੇ। ਦੀਨ ਦਿਆਲ ਜੀ ਨੇ ਨਾਮਧਾਰੀ ਪੰਥ ਵਲੋਂ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਨੂੰ ਕਾਨਫ੍ਰੰਸ ਸਮਾਗਮ ਵਿੱਚ ਪਰਵਾਨ ਕਰ ਲਿਆ। ਨਤੀਜਾ ਇਹ ਨਿਕ-ਲਿਆ ਕਿ ਸਾਰੀਆਂ ਸੰਪ੍ਰਦਾਵਾਂ ਵਿੱਚ ਮੇਲ ਮਿਲਾਪ ਦੀ ਭਾਵਨਾਂ ਪੈਦਾ ਹੋਈ ਤੇ ਬੜਾ ਚਿਰ ਪਿਛੋਂ ਤਕ ਕਾਇਮ ਵੀ ਰਖੀ ਗਈ।

ਪ੍ਰੰਤੂ ਅੱਜ ਕੀ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਮਿਤ ਭੋਗਾਂ ਸਮੇਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀਦੀ ਦਸਤਾਰ ਬੰਦੀ ਸਮੇਂ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਹੋਈ ਤੇ ਉਹਨਾਂ ਹੀ ਸੰਪ੍ਰਦਾਵਾਂ ਦੇ ਮੁਖੀਆਂ ਬੜੀ ਸ਼ਾਂਤੀ ਤੇ ਪਿਆਰ ਨਾਲ ਉਹ ਅਰਦਾਸ ਸੁਣੀ ਜੋ ਪੰਡਿਤ ਗੋਪਾਲ ਸਿੰਘ ਜੀ ਨਾਮਧਾਰੀ ਦੀਵਾਨਾਂ ਵਿੱਚ ਕੀਤਾ ਕਰਦੇ ਸਨ। ਸਤਿਗੁਰੂ ਜੀ ਦੀ ਵਿਸ਼ਾਲਤਾ ਨੇ ਉਹਨਾਂ ਦੀ ਯਾਦ ਵਿੱਚ ਬੈਠੀਆਂ ਰੂਹਾਂ ਨੂੰ ਵੀ ਆਪਣੇ ਜੇਹਾ ਵਿਸ਼ਾਲ ਕਰ ਛਡਿਆ ਸੀ।

## ਕੇਡੀਆਂ ਅਹਿਮ ਤਬਦੀਲੀਆਂ—

ਕਦੇ ਸਮਾ ਸੀ ਜਦੋਂ ਅੰਗਰੇਜ਼ ਰਾਜ ਦੀ ਪ੍ਰਧਾਨਤਾ ਵਿੱਚ ਗੁਰਦੁਆਰਿਆਂ ਤੇ ਕਾਬਜ਼ ਪੁਜਾਰੀ-ਟੋਲਾ ਬ੍ਰਿਟਿਸ਼ ਰਾਜ ਦੀ ਸੁਰਖਿਆ ਤੇ ਉੱਨਤੀ ਦੀਆਂ ਅਰਦਾਸਾਂ ਕਰਦਾ ਹੁੰਦਾ ਸੀ। ਓਹੋ ਜੇਹੇ ਦਿਨਾਂ ਵਿਚ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੂਰਬ ਗੁਰੂਆਂ ਦੇ ਤੀਰਥ ਸ੍ਰੀ ਹਰੀ ਮੰਦਰ ਦੀ ਯਾਤਰਾ ਲਈ ਅੰਮ੍ਰਿਤਸਰ ਗਏ ਸਨ—ਪਰ ਰਾਜ-ਪੱਖੀ ਪੁਜਾਰੀਆਂ ਨੇ ਸ੍ਰੀ ਸਤਿਗੁਰੂ ਜੀ ਦੀ ਭੇਟਾ ਵੀ ਕਬੂਲ ਨ ਕੀਤੀ, ਉਲਟਾ ਫ਼ਤਵਾ ਲਾ ਦਿਤਾ "ਰਾਮ ਸਿੰਘ ਸਿਖ ਨਹੀਂ।"

ਰਾਮ ਸਿੰਘ ਵਾਕਈ ਸਿਖ ਨਹੀਂ ਸੀ, ਸਤਿਗੁਰੂ ਸੀ। ਉਸਨੇ ਬਰਤਾਨਵੀ ਰਾਜ ਦੇ ਇਹਨਾਂ ਹਮਾਇਤੀਆਂ ਦੀ ਕਦੇ ਪਰਵਾਹ ਨ ਕੀਤੀ। ਸਿਖਾਂ ਨੂੰ ਧਰਮ ਦ੍ਰਿੜ੍ਹਾਇਆ ਤੇ ਦੇਸ਼ ਵਾਸੀਆਂ ਨੂੰ ਆਜ਼ਾਦੀ ਦਾ ਮਾਰਗ ਅਪਨਾਣ ਲਈ ਸੇਧ ਦਿਤੀ।

ਸਮੇ ਨੇ ਪਲਟਾ ਖਾਧਾ, ਅੰਗਰੇਜ਼ ਹਾਕਮਾਂ

ਨੇ ਆਪਣੇ ਡਾਢੇ ਹਿਤੂਆਂ ਨੂੰ ਗੁਰਦੁਆਰਿਆਂ ਵਿਚੋਂ ਨਿਕਲਦੇ ਵੇਖਿਆ ਤੇ ਸਿਖ ਗੁਰਦੁਆਰਿਆਂ ਨੂੰ ਸਿਖਾਂ ਦੇ ਜਮਹੂਰੀ ਪ੍ਰਬੰਧ ਹੇਠ ਆਉਂਦੇ ਡਿਠਾ। ਜ਼ਿੰਦਗੀ ਸਥਿਰਤਾ ਦੀ ਅਭਿਲਾਖੀ ਨਹੀਂ। ਇਹ ਤਬਦੀਲੀਆਂ ਸਿਖਾਂ ਦੀਆਂ ਸਮਾਜਕ ਤੇ ਆਰਥਕ ਲੋੜਾਂ ਤੇ ਜਾਗ੍ਰਤੀ ਨੇ ਲਿਆਂਦੀਆਂ।

ਪਰ ੨੫ ਭਾਦਰੋਂ ਵਾਲੇ ਦਿਨ ਇਕ ਕਰਾਮਾਤ ਹੋ ਗਈ। ਸਿਖ ਪੰਥ ਦੀ ਧਾਰਮਕ ਰਾਹਨੁਮਾ ਤੇ ਗੁਰਦੁਆਰਾ ਪ੍ਰਬੰਧ ਦੀ ਮਾਲਿਕ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਜਨਰਲ ਸਕਤ੍ਰ ਸ੍ਰ. ਅਮਰ ਸਿੰਘ ਜੀ ਦੁਸਾਂਝ ਰਾਹੀਂ ਇਸ ਅਵਸਰ ਤੇ ਸ੍ਰੀ ਸਤਿਗੁਰੂ ਜੀ ਦੇ ਸੀਸ ਤੇ ਸਜਾਣ ਲਈ, ਸਮੂਹ ਸਿਖ ਪੰਥ ਵਲੋਂ ਸਨਮਾਨ ਦੇ ਲਿਹਾਜ਼ ਨਾਲ ਇਕ ਸਫੇਦ ਦਸਤਾਰ ਦਿਤੀ।

ਇਸ ਸਤਿਕਾਰ-ਯੋਗ ਦਸਤਾਰ ਨਾਲ ਇਕ ਦੋ ਗਲਾਂ ਬੜੇ ਸਪਸ਼ਟ ਰੂਪ ਵਿੱਚ ਸਾਡੇ ਸਾਹਵੇਂ ਆਈਆਂ ਹਨ। ਇਕ ਕਿ ਮੌਜੂਦਾ ਗੁਰਦੁਆਰਾ ਪ੍ਰਬੰਧਕ ਬੜੇ ਵਿਸ਼ਾਲ ਦਿਲ ਹਨ, ਦੂਸਰੇ ਕਿ ਸਿਖ ਪੰਥ ਦੀ ਪਰਸਪਰ ਨੇੜਤਾ ਯਕੀਨੀ ਹੁੰਦੀ ਜਾ ਰਹੀ ਹੈ, ਤੀਸਰੇ ਗੁਰਦੁਆਰਾ ਪ੍ਰਬੰਧ ਵਿਚ ਸਰਕਾਰੀ ਅਜਾਰਾਦਾਰੀ ਨੂੰ ਜ਼ਰੂਰ ਢਾਹ ਲਗੀ ਹੋਈ ਹੈ।

ਅਸੀਂ ਨਾਮਧਾਰੀ ਪੰਥ ਵਲੋਂ ਇਸ ਦਸਤਾਰ ਦੀ ਤਜਵੀਜ਼ ਕਰਨ ਵਾਲਿਆਂ ਤੇ ਪੇਸ਼ ਕਰਨ ਵਾਲਿਆਂ ਦੇ ਦਿਲੋਂ ਕ੍ਰਿਤਗਯ ਹਾਂ। ਅਸੀਂ ਜਾਣਦੇ ਹਾਂ ਕਿ ਸਿਖ ਪੰਥ ਦੇ ਅਸਲੀ ਹਿਤੂ ਨਾਮਧਾਰੀਆਂ ਨੂੰ ਕਦੇ ਅਖੋਂ ਓਹਲਾ ਨਹੀਂ ਕਰਨਗੇ, ਸਗੋਂ ਇਹਨਾਂ ਦੀ ਦੇਸ਼ ਭਗਤੀ, ਕੁਰਬਾਨੀਆਂ ਤੇ ਸੁਚ ਪਵਿਤਰਤਾ ਨੂੰ ਗੁਰਬਾਣੀ ਦੇ ਵਧੇਰੇ ਨੇੜੇ ਜਾਣਕੇ ਉਚੇਚੇ ਧਿਆਨ ਦੇ ਪਾਤਰ ਸਮਝਣਗੇ।

# ਇਕ ਹੋਰ ਖਾਸ ਦਸਤਾਰ-

ਸ੍ਰੀ ਭੈਣੀ ਸਾਹਿਬ ਦੇ ਲਾਗ-ਪਾਸ ਦੇ ਪਿੰਡਾਂ ਦੀਆਂ ਪੰਚਾਇਤਾਂ ਨੇ ਸਤਿਗੁਰੂ ਜੀ ਨਾਲ ਆਪਣਾ ਹਿਤ ਜਿਤਾਂਦਿਆਂ ਅਤੇ ਨਵੇਂ ਸਤਿਗੁਰਾਂ ਨੂੰ ਆਪਣਾ ਪਿਆਰ ਮੁਖੀ ਮੰਨਦਿਆਂ ਆਪਣੇ ਆਪਣੇ ਪਿੰਡਾਂ ਵਲੋਂ ਕੁਝ ਰਕਮਾਂ ਤੇ ਪੱਗਾਂ ਭੇਟ ਕੀਤੀਆਂ। ਇਹ ਸੋਚ ਉਹਨਾਂ ਦੀ ਬੜੀ ਸਤਿਕਾਰ ਯੋਗ ਤੇ ਉਤਮ ਕਿਸਮ ਦੀ ਸੀ। ਇਸ ਨਾਲ ਨਾਮਧਾਰੀ ਸਾਧ ਸੰਗਤ ਤੋਂ ਬਿਨਾਂ ਹੋਰ ਦੂਸਰੇ ਆਏ ਸਮੂਹ ਸਜਣਾਂ ਨੂੰ ਏਸ ਗੱਲ ਦਾ ਆਭਾਸ ਹੋਇਆ ਕਿ ਸ੍ਰੀ ਸਤਿਗੁਰੂ ਜੀ ਤੇ ਨਿਕਟ ਵਾਸੀ ਲੋਕਾਂ ਦਾ ਪਰਸਪਰ ਕਿੰਨਾਂ ਚੰਗਾ ਸਬੰਧ ਸੀ। ਇਸ ਸਬੰਧ ਵਿਚ ਸ੍ਰੀ ਭੈਣੀ ਸਾਹਿਬ ਦੀ ਪੰਚਾਇਤ ਵੀ ਸਲਾਹੁਣ ਯੋਗ ਹੈ ਕਿ ਸਮੁਚੇ ਨਗਰ ਵਲੋਂ ਅੱਜ ਸਵਰਗਵਾਸੀ ਸ੍ਰੀ ਸਤਿਗੁਰੂ ਜੀ ਦੀਆਂ ਜ਼ਿਮੇਵਾਰੀਆਂ ਨਵੇਂ ਸਤਿਗੁਰਾਂ ਨੂੰ ਭੇਟ ਕੀਤੀਆ ਜਾ ਰਹੀਆਂ ਸਨ।

ਪਰ ਇਕ ਅਚੰਭੇ ਵਾਲੀ ਗੱਲ ਹੋਰ ਹੋਈ ਕਿ ਸ੍ਰੀ ਭੈਣੀ ਸਾਹਿਬ ਵਿਚ ਇਕ ਪਰਵਾਰ ਹੈ ਜਿਸਦਾ ਨਾਮ ਹੈ, ਘੁਮੰਡੇ ਕਾ। ਇਸ ਪਾਸ ਦੂਰ-ਬੀਤੇ ਤੋਂ ਪਿੰਡ ਦੀ ਨੰਬਰ ਦਾਰੀ ਚਲੀ ਆਉਂਦੀ ਹੈ। ਤੇ ਸਬੱਬ ਨਾਲ ਭਾਈ ਘੁਮੰਡੇ ਤੋਂ ਹੀ ਲਗ ਕੇ ਗੁਰੂ ਘਰ ਨਾਲ ਕਿਸੇ ਨ ਕਿਸੇ ਸ਼ਕਲ ਵਿਚ ਆਢਾ ਲਗਿਆ ਤੁਰਿਆ ਆ ਰਿਹਾ ਸੀ। ਭਾਈ ਘੁਮੰਡੇ ਦੇ ਗੁਜ਼ਰ ਜਾਣ ਸਮੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਕਿਹਾ ਸੀ-''ਹੁਣ ਸਾਡੀ ਖੇਡ ਵਿਗੜ ਗਈ ਹੈ।'' ਦੂਜੇ ਬੰਨੇ ਸਤਿਗੁਰਾਂ ਖਿਲਾਫ਼ ਮੁਕਦਮੇ ਕਰਨ ਲਈ ਅਰਦਾਸ ਰਾਮ ਸਰ ਕੰਢੇ ਕਰਕੇ ਜਾਇਆ ਕਰਦੇ ਸਨ ਇਸ ਲਈ ਨਾਮਧਾਰੀ ਇਤਿਹਾਸ ਨਾਲ ਸਬੰਧਤ ਪੁਸਤਕਾਂ ਵਿਚ ਇਸ ਘਰਾਣੇ ਦਾ ਵਿਰੋਧੀ ਦੇ ਤੌਰ ਤੇ ਹੀ ਜ਼ਿਕਰ ਕੀਤਾ ਮਿਲਦਾ ਹੈ।

ਅਨੇਕਾਂ ਵਾਰ ਗੁਰੂ ਘਰੋਂ ਉਧਾਰੀਆਂ ਜਾਂ ਸਹਾਇਤਾ ਰੂਪ ਵਿਚ ਰਕਮਾਂ ਲੈਕੇ ਇਸਨੇ ਗੁਰੂ ਘਰ ਦੇ ਖਿਲਾਫ ਖਰਚ ਕੀਤੇ ਸਨ। ਸ੍ਰੀ ਮਾਤਾ ਜੀਵਨ ਕੌਰ ਜੀ ਦੀ ਉਦਾਰਤਾ ਨੂੰ ਇਸ ਪਰਵਾਰ ਨੇ ਰੱਜਕੇ ਗੁਰੂ-ਘਰ ਖ਼ਿਲਾਫ਼ ਵਰਤਿਆ ਹੈ।

ਸਤਿਗੁਰੂ ਜੀ ਦੇ ਦੇਹ-ਤਿਆਗ ਨੇ ਜਿਥੇ ਸਾਰੇ ਨਗਰ ਵਾਸੀਆਂ ਨੂੰ ਇਕ ਵੇਰ ਹਲੂਣ ਦਿਤਾ ਓਥੇ ਇਸ ਪਰਵਾਰ ਤੇ ਖਾਸ ਹੀ ਕਿਰਪਾ ਹੋ ਗਈ ਜਾਪੀ ਹੈ।

ਇਸ ਪਰਵਾਰ ਵਲੋਂ ਵੀ ਆਪਣੇ ਪਿਆਰ ਦਾ ਪਰਗਟਾਵਾ ਨਵੇਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਪੱਗ ਧਰ ਮਥਾ ਟੇਕ ਕੇ ਕੀਤਾਗਿਆ ਏਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਅਤੁਲਵੇਂ ਤੇ ਅਮਿਤਵੇਂ ਪਿਆਰ ਦਾ ਨਤੀਜਾ ਸੀ। ਉਹ ਕਿਹਾ ਕਰਦੇ ਸਨ ਪਿਆਰ ਹੀ ਨਫਰਤ ਤੇ ਫਤਹ ਪਾ ਸਕਦਾ ਹੈ ਹੋਰ ਕੋਈ ਸ਼ੈ ਨਹੀਂ- ਤੇ ਅੱਜ ਘੁਮੰਡੇ ਕਾ ਪਰਵਾਰ ਨਵੇਂ ਸਤਿਗੁਰੂ ਜੀ ਦੇ ਨੇਤਰਾਂ ਵਿਚ ਨੇਤਰ ਪਾਕੇ ਮਗਰਲੀਆਂ ਸਭ ਭੁਲਾ ਦੇਣ ਲਈ ਯਾਚਨਾਂ ਕਰ ਰਿਹਾ ਸੀ।

## ਸ਼ਰਧਾਂਜਲੀਆਂ-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਸਤਾਰ ਸਜਾ ਚੁਕਣ ਤੋਂ ਬਾਦ ਸ੍ਰੀ ਚਕ੍ਰਵਰਤੀ ਜੀ ਨੇ ਸਟੇਜ ਤੇ ਜੁੜੇ ਇਸ ਬੇ-ਜੋੜ ਇਕੱਠ ਦੀ ਮਹਾਨਤਾ ਸਾਧ ਸੰਗਤ ਵਿਚ ਐਲਾਨੀ ਤੇ ਦਸਿਆ ਕਿ ਏਹ ਸਮਾਗਮ ਕੇਡਾ ਅਸਚਰਜਤਮ ਹੈ! ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੇਹਾਂਤ ਅਤੇ ਨਵੇਂ ਸਤਿਗੁਰਾਂ ਦੇ ਜਾਂ-ਨਸ਼ੀਨ ਸਜਣ ਟਿਕੇ ਜਾਣ ਨੇ ਸਭ ਤਰਾਂ ਦੀਆਂ ਨਾਨਕ ਪੰਥੀ ਸੰਪਰਦਾਵਾਂ ਤੇ ਸਭ ਤਰਾਂ ਦੇ ਰਾਜਸੀ ਵਿਚਾਰ ਰਖਣ ਵਾਲਿਆਂ ਨੂੰ ਇਕ ਥਾਂ ਬੈਠਾ ਦਿਤਾ ਹੈ।

ਸ੍ਰੀ ਚਕਰਵਰਤੀ ਜੀ ਦੀ ਅਰੰਭਕ ਤਕਰੀਰ ਦੇ ਬਾਦ ਹੀ ੨-੫੫ ਤੇ ਸ੍ਰੀ ਹਜ਼ੂਰ ਸਤਿਗੁਰੂ ਜੀ ਨੇ ਉਠਕੇ ਇਕ ਮਿੰਟ ਲਈ ਦਰਸ਼ਨ ਦਿਤੇ ਸਨ। ਤੇ ਫੌਰਨ ਹੀ ਬਾਦ ਸ਼ਰੋਮਣੀ ਅਕਾਲੀ ਦਲਦੇ ਬਜ਼ੁਰਗ ਪਰਧਾਨ ਮਾਸਟਰ ਤਾਰਾ ਸਿੰਘ ਜੀ ਨੇ ਆਪਣੀ ਸ਼ਰਧਾਂਜਲੀ ਪੇਸ਼ ਕੀਤੀ।

## ਮਾਸਟਰ ਤਾਰਾ ਸਿੰਘ ਜੀ:

ਮੈਂ ਬਾਬਾ ਪਰਤਾਪ ਸਿੰਘ ਜੀ ਦੇ ਸੰਸਕਾਰ ਸਮੇਂ ਇਤਨੀ ਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ੧੯੧੪ ਈ: ਵਿਚ ਬਾਬਾ ਜੀ ਨਾਲ ਮੇਰੀ ਪਹਿਲੀ ਵਾਕਫ਼ੀ ਹੋਈ। ਜਦੋਂ ਗੁਰ-ਦੁਆਰਾ ਰਕਾਬ ਗੰਜ ਦੀ ਕੰਧ ਢੱਠੀ-ਓਦੋਂ ਹੀ ਅਕਾਲੀ ਲਹਿਰ ਦਾ ਮੁਢ ਬਝਾ। ਅਸੀਂ, ਮੈਂ ਤੇ ਤੇਜਾ ਸਿੰਘ ਜੀ ਸਮੁੰਦਰੀ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਉਹਨਾਂ ਨਾਲ ਸਾਰੀ ਗੱਲ ਬਾਤ ਕੀਤੀ। ਉਹਨਾਂ ਨੇ ਉਸ ਸਮੇਂ ਲਹੌਰ ਵਿਚ ਸਾਰੀਆਂ ਸੰਗਤਾਂ ਦਾ ਇਕ ਅਜੇਹਾ ਇਕੱਠ ਕੀਤਾ ਜਿਸਦੀ ਬੜੀ ਲੋੜ ਸੀ ਤੇ ਜਿਹੜਾ ਲਾ ਮਿਸਾਲ ਸੀ।

ਬਾਬਾ ਜੀ ਉਸ ਗੱਦੀ ਦੇ ਮਾਲਕ ਸਨ ਜਿਸਤੇ ਬਾਬਾ ਰਾਮ ਸਿੰਘ ਜੀ ਬਿਰਾਜਮਾਨ ਸਨ। ਉਹਨਾਂ ਨੇ ਬੜੇ ਨਾਜ਼ਕ ਸਮੇਂ ਸਿਖ ਪੰਥ ਨੂੰ ਜਗਾਇਆ।

ਮੈਂ ਹੁਣ ਬਾਬਾ ਜਗਜੀਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਤੇ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਆਪ ਨੂੰ ਬਰਕਤ ਬਖਸ਼ੇ ਜਿਸ ਨਾਲ ਮੁੜ ਉਹੋ ਬਰਕਤ ਕਾਇਮ ਰਹੇ! ਬਾਬਾ ਜਗਜੀਤ ਸਿੰਘ ਜੀ ਨੂੰ ਬਾਬਾ ਜੀ ਆਪ ਕਿਰਪਾ ਕਰਕੇ ਆਪਣਾ ਬਲ ਦੇਣ। ਅਸ਼ਰਧਾ ਤੇ ਨਾਸਤਕਤਾ ਵਧ ਰਹੀ ਹੈ। ਏਸ ਸਮੇਂ ਨਾਮਬਾਣੀ ਦੇ ਪਰਵਾਹ ਦੀ ਲੋੜ ਹੈ। ਜਿਸ ਨਾਲ ਦੁਨੀਆਂ ਬਚ ਜਾਵੇ ਤੇ ਪੰਥ ਬਚ ਜਾਵੇ।

## ਮਹਾਰਾਜ ਯਾਦਵਿੰਦਰ ਸਿੰਘ ਪਟਿਆਲਾ

ਕਿਹਾ ਗਿਆ ਹੈ ਕਿ ਮੈਂ ਜਿਹੜਾ ਕੁਝ ਆਪਣੇ ਮਨ ਵਿਚ ਲੈਕੇ ਆਇਆ ਹਾਂ ਉਹ ਕੁਝ ਪਰਗਟ ਕਰਾਂ । ਮੈਂ ਬਾਬਾ ਪਰਤਾਪ ਸਿੰਘ ਜੀ ਦੇ ਚਲਾਣੇ ਸਮੇਂ ਆ ਨਹੀਂ ਸਕਿਆ ਪਰ ਹੁਣ ਉਹਨਾਂ ਦੇ ਸਪੁਤ੍ਰ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

ਸਵ੍ਰਰਗਵਾਸੀ ਬਾਬਾ ਜੀ ਨਾਲ ਮੇਰੀ ਮਿਤ੍ਰਤਾ, ਕੁਝ ਸਮਾ ਹੋਇਆ, ਕਾਇਮ ਹੋਈ। ਅਸੀਂ ਕਈ ਵੇਰ ਮਿਲਦੇ ਰਹੇ ਹਾਂ । ਉਹ ਬੜੇ ਉਚੇ ਸਿੰਘ ਸਨ । ਜਿਹੜੇ ਸਿੰਘ ਇਸ ਵੇਲੇ ਤਕ ਪਰਲੋਕ ਵਿਚ ਹਨ, ਉਹ ਉਚੇ ਤੇ ਸੁਚੇ ਸਨ। ਜਿਹੜੇ ਇਸ ਲੋਕ ਵਿਚ ਹਨ, ਉਹ ਉਚੇ ਤੇ ਸੁਚੇ ਹੋਣ ।

ਮੈਂ ਕਦੇ ਨਹੀਂ ਮੰਨੂੰਗਾ ਕਿ ਪੰਥ ਕਦੇ ਗਿਰਿਆ। ਕੁਝ ਸਿੰਘ ਹੀ ਗਿਰਦੇ ਰਹੇ ਹਨ। ਸਿੰਘੋ ਕੱਠੇ ਹੋਣ ਦਾ ਵੇਲਾ ਹੈ–ਕਲਗੀ ਵਾਲੇ ਦਾ ਪੰਥ ਕਦੇ ਨਹੀਂ ਗਿਰੇਗਾ । ਤੁਸੀਂ ਚੜ੍ਹਦੀਆਂ ਕਲਾਂ ਵਿਚ ਰਹੋ । ਸਤਿਗੁਰੂ ਵੰਨੀ ਬੇਨਤੀ ਕਰੋ ਕਿ ਤੁਹਾਡੇ ਮਨ ਉਚੇ ਤੇ ਸੁਚੇ ਹੋਣ। ਜਿਥੇ ਧਰਮ ਨਹੀਂ ਓਥੇ ਕੁਝ ਵੀ ਨਹੀਂ, ਸੋ ਧਰਮ ਦੀ ਕਾਇਮੀ ਲਈ ਹਰ ਜਤਨ ਕਰਨਾ ਚਾਹੀਦਾ ਹੈ। ਏਹ ਸ਼ਬਦ ਸਨ ਜੋ ਮੈਂ ਪਰਗਟ ਕਰਨੇ ਸਨ।

ਮੈਂ ਬਾਬਾ ਪਰਤਾਪ ਸਿੰਘ ਜੀ ਦੀ ਗਦੀ ਤੇ ਬੈਠੇ ਉਹਨਾਂ ਦੇ ਸਪੁਤ੍ਰ ਬਾਬਾ ਜਗਜੀਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਤੇ ਏਹ ਕਹਿੰਦਾ ਹਾਂ ਕਿ ਜਿਵੇਂ ਉਹਨਾਂ ਦੇ ਪਿਤਾ ਨੇ ਡਟਕੇ ਪੰਥ ਦੀ ਸੇਵਾ ਕੀਤੀ ਹੈ ਓਸੇ ਤਰਾਂ ਤੁਸੀਂ ਵੀ ਡਟ ਕੇ ਸੇਵਾ ਕਰੋ।............ਸਭ ਕੁਝ ਇਸ ਦੁਨੀਆਂ ਵਿਚ ਹੀ ਹੈ............ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ। ਸਤਿਗੁਰੂ ਇਹਨਾਂ ਨੂੰ ਬਲ ਬਖਸ਼ੇ।

## ਸ੍ਰ. ਅਮਰ ਸਿੰਘ ਜੀ ਦੁਸਾਂਝ

ਜਨਰਲ ਸਕਤ੍ਰ ਸ਼ਰੋਮਣੀ ਪ੍ਰਬੰਧਕ ਕਮੇਟੀ

ਸੰਸਾਰ ਵਿਚ ਤਿੰਨ ਕਿਸਮ ਦੇ ਪੁਰਸ਼ ਆਉਂਦੇ ਹਨ । ਇਕ ਜੋ ਆਪਣੇ ਲਈ ਜੀਉਂਦ ਹਨ, ਦੂਜੇ, ਜੋ ਆਪਣੇ ਲਈ ਵੀ ਜੀਉਂਦੇ ਹਨ ਤੇ ਦੂਜਿਆਂ ਲਈ ਵੀ ਤੇ ਤੀਜੇ ਉਹ ਜੋ ਦੂਜਿਆਂ ਲਈ ਅਤੇ ਸੇਵਾ ਸਿਮਰਨ ਲਈ ਜੀਉਂਦੇ ਹਨ।

ਬਾਬਾ ਪਰਤਾਪ ਸਿੰਘ ਜੀ ਉਹ ਸਨ ਜਿਹੜੇ ਕੇਵਲ ਇਨਸਾਨੀਅਤ, ਪਰਉਪਕਾਰ ਤੇ ਦੂਜਿਆਂ ਲਈ ਜੀਉਂਦੇ ਸਨ। ਮਹਾਂ ਪੁਰਸ਼ ਮਰਦੇ ਨਹੀਂ। ਗੁਰਬਾਣੀ ਦਾ ਫਰਮਾਨ ਹੈ:

ਮੈ ਨ ਮਰਉ ਮਰਿਬੋ ਸੰਸਾਰ।

ਮਹਾਰਾਜ ਭਾਵੇਂ ਸਰੀਰ ਕਰਕੇ ਸਾਡੇ ਵਿਚ ਮੌਜੂਦ ਨਹੀਂ ਪਰ ਉਹਨਾਂ ਦੇ ਖਿਆਲ ਸਾਡੇ ਵਿਚ ਅੱਜ ਵੀ ਜੀਉਂਦੇ ਹਨ। ਮਹਾਰਾਜ ਬਾਬਾ ਪਰਤਾਪ ਸਿੰਘ ਜੀ ਦੀ ਸ਼ਖਸੀਅਤ ਪੁਰ ਅਸਰ ਸ਼ਖਸੀਅਤ ਸੀ । ਉਹ ਮਿਲਾਪੜੇ, ਹਸਾਉਣੇ, ਅਮੀਰ ਗਰੀਬ ਨਾਲ ਇਕਸਾਰ ਸਲੂਕ ਕਰਨ ਵਾਲੇ ਤੇ ਸੰਗਤ ਦੀ ਸੇਵਾ ਕਰਨ ਵਾਲੇ ਸਨ।

ਇਹਨਾਂ ਦੀ ਵਡਿਆਈ ਇਸ ਲਈ ਵੀ ਹੈ ਕਿ ਉਹ ਬਾਬਾ ਰਾਮ ਸਿੰਘ ਜੀ ਦੀ ਗੱਦੀ ਦੇ ਮਾਲਿਕ ਸਨ। ਉਹਨਾਂ ਭਜਨ ਤੇ ਤਪਸਿਆ ਹੀ ਨਹੀਂ ਕੀਤੀ ਸਗੋਂ ਉਹ ਦੇਸ਼ ਭਗਤੀ ਦੀ ਜਾਗ ਲਾਣ ਵਾਲੇ ਵੀ ਸਨ । ੭੨ ਦੇ ਕਰੀਬ ਨਾਮਧਾਰੀਆਂ ਨੇ ਜਿਸ ਖੁਸ਼ੀ ਨਾਲ ਕੁਰਬਾਨੀ ਦਾ ਜਾਮ ਪੀਤਾ ਜਦ ਤਕ ਚੰਨ ਸੂਰਜ ਕਾਇਮ ਰਹਿਣ ਗੇ ਉਹਨਾਂ ਦੀਆਂ ਕੁਰਬਾਨੀਆਂ ਦਾ ਨਾਮ ਰਹੇਗਾ ਤੇ ਉਹ ਸਦਾ ਕਾਇਮ ਰਹਿਣਗੇ।



ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ਼ਰਧਾਂਜਲੀ ਅਰਪਨ ਕਰਨ ਆਏ ਹੋਏ ਮਹਾਰਾਜਾ ਪਟਿਆਲਾ, ਸ: ਗਿਆਨ ਸਿੰਘ ਰਾੜੇਵਾਲਾ, ਗਿ: ਕਰਤਾਰ ਸਿੰਘ



ਸ: ਸਵਰਨ ਸਿੰਘ ਜੀ ਕੇਂਦਰੀ ਮੰਤਰੀ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ: ਗਿਆਨ ਸਿੰਘ ਜੀ ਰਾੜੇਵਾਲਾ ਤ੍ਰਕੀਯਾਤ ਮੰਤਰੀ ਪੰਜਾਬ ਸ਼ਰਧਾਂਜਲੀ ਭੇਟ ਕਰ ਰਹੇ ਹਨ

ਤਾਰੀਖ ਦੇ ਪਤਰੇ ਗੁਆਹ ਹਨ ਬਾਬਾ ਰਾਮ ਸਿੰਘ ਜੀ ਨੇ ਰੂਸ ਅਫਗਾਨਿਸਤਾਨ ਨੂੰ ਬਾਬਾ ਗੁਰਚਰਨ ਸਿੰਘ ਜੀ ਆਦਿ ਨੂੰ ਭੇਜਕੇ ਦੂਜੇ ਦੇਸ਼ਾਂ ਨਾਲ ਨਾਤਾ ਕਾਇਮ ਕੀਤਾ ਤਾਕਿ ਭਾਰਤ ਵਿਚੋਂ ਬਦੇਸੀ ਸਾਮਰਾਜ ਨੂੰ ਭਾਂਜ ਦਿਤੀ ਜਾਇ।

ਇਸ ਥਾਂ ਦਾ ਜ਼ੱਰਾ ਜ਼ੱਰਾ ਇਨਕਲਾਬੀ ਹੈਸੀਅਤ ਰਖਦਾ ਹੈ। ਪੱਤਰੇ ਬੋਲਦੇ ਹਨ ਰੁਖਾਂ ਦੇ ਕਿ ਭੈਣੀ ਸਾਹਿਬ ਦੇਸ਼ ਭਗਤੀ ਦੀ ਯੂਨੀ-ਵਰਸਿਟੀ ਦੀ ਹੈਸੀਅਤ ਰਖਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਤੀਨਿਧ ਹੋਣ ਕਰਕੇ ਮੈਂ ਮਹਾਰਾਜ ਜਗਜੀਤ ਸਿੰਘ ਜੀ ਤੇ ਬਾਬਾ ਪਰਤਾਪ ਸਿੰਘ ਜੀ ਨੂੰ ਸ਼ਰਧਾਂ-ਜਲੀ ਭੇਟ ਕਰਨ ਆਇਆ ਹਾਂ।............

## ਸ੍ਰੀ ਲਾਲਾ ਜਗਤ ਨਰੈਣ ਜੀ

### ਐਡੀਟਰ ਹਿੰਦ ਸਮਾਚਾਰ

ਜਿਥੇ ਨਾਮਧਾਰੀ ਸੰਗਤ ਨੂੰ ਮਹਾਰਾਜ ਪਰਤਾਪ ਸਿੰਘ ਜੀ ਦੇ ਜਾਣ ਦਾ ਦੁਖ ਹੈ, ਓਥੇ ਸਾਰੇ ਪੰਜਾਬ ਨੂੰ ਵੀ ਦੁਖ ਹੈ। ਮੈਂ ਇਸ ਦੁਖ ਨੂੰ ਨਿਜੀ ਤੌਰ ਤੇ ਵੀ ਅਨੁਭਵ ਕਰਦਾ ਹਾਂ।

ਮੈਂ ਆਪ ਨੂੰ ਪਹਿਲੀ ਵਾਰ ਲਹੌਰ ਵਿਖੇ ਮਿਲਿਆ। ਮੈਂ ਜਾਣਦਾ ਹਾਂ ਕਿ ਉਹਨਾਂ ਨੇ ਕਾਂਗਰਸ ਵਾਸਤੇ ਵੀ ਕਿੰਨੀ ਮਦਦ ਦਿਤੀ। ਉਹਨਾਂ ਦੇਸ਼ ਦੇ ਭਵਿਖ ਦੀਆਂ ਆਸਾਂ ਕਾਂਗਰਸ ਵਿਚ ਰਖੀਆਂ ਸਨ। ਤੇ ਫੇਰ ਜਦੋਂ ਮੈਂ ਕਾਂਗਰਸ ਤੋਂ ਅਲਹਿਦਾ ਹੋਗਿਆ ਤਾਂ ਵੀ ਮੈਨੂੰ ਉਹਨਾਂ ਦਾ ਪਿਆਰ ਮਿਲਿਆ। ਉਹ ਹਰੇਕ ਨੂੰ ਪਿਆਰ ਕਰਨ ਵਾਲੀ ਮਹਾਨ ਸ਼ਖਸੀਅਤ ਸਨ।

ਅੱਜ ਉਹਨਾਂ ਦੇ ਸਪੋਗ ਸਪੁਤ੍ਰ ਨੂੰ ਉਹਨਾਂ ਦੀ ਗੱਦੀ ਨੂੰ ਚਲਾਣ ਦਾ ਮੌਕਾ ਮਿਲਿਆ ਹੈ, ਮੈਂ ਅਰਦਾਸ ਕਰਦਾ ਹਾਂ ਕਿ ਉਹ ਆਪ ਵੀ ਮਹਾਰਾਜ ਪਰਤਾਪ ਸਿੰਘ ਜੀ ਦੇ ਨਕਸ਼ੇ ਕਦਮ ਤੇ ਚਲਣ ਗੇ।

## ਸ. ਸਵਰਨ ਸਿੰਘ ਜੀ

### ਕੇਂਦਰੀ ਮੰਤਰੀ

ਅੱਜ ਅਸੀਂ ਬਾਬਾ ਪਰਤਾਪ ਸਿੰਘ ਜੀ ਦੀ ਯਾਦ ਵਿਚ ਉਸ ਦਰਬਾਰ ਵਿਚ ਜੁੜੇ ਬੈਠੇ ਹਾਂ ਜਿਸਨੂੰ ਕਦੇ ਉਹ ਆਪ ਸ਼ਸ਼ੋਭਤ ਕੀਤਾ ਕਰਦੇ ਸਨ। ਉਹਨਾਂ ਦੀ ਸ਼ਖਸੀਅਤ ਹਰ ਇਕ ਦੇ ਦਿਲ ਨੂੰ ਖਿਚ ਲੈਣ ਵਾਲੀ ਸੀ। ਉਹਨਾਂ ਦਾ ਪਿਆਰ ਦੇਸ਼ ਤੇ ਕੌਮ ਅਤੇ ਆਮ ਲੋਕਾਂ ਲਈ ਹੋਣ ਕਰਕੇ ਹਰੇਕ ਨੂੰ ਖਿਚ ਪਾਂਦਾ ਹੈ।

ਨਾਮਧਾਰੀ ਸੰਪ੍ਰਦਾਇ ਦਾ ਜਨਮ ਹੀ ਕੁਰਬਾਨੀਆਂ ਲਈ ਹੋਇਆ ਸੀ, ਜਿਵੇਂ ਸ੍ਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਨੇ ਜਿਸ ਕੁਰਬਾਨੀ ਤੇ ਆਮ ਕੁਰਬਾਨੀਆਂ ਦਾ ਸਬੂਤ ਦਿਤਾ ਉਹ ਹੋਰਥੇ ਕਿਤੇ ਨਹੀਂ ਮਿਲਦਾ। ਬਰ-ਤਾਨਵੀ ਰਾਜ ਦੀ ਚਟਾਨ ਨਾਲ ਮਥਾ ਲਾਕੇ ਉਹਨਾਂ ਦੁਨੀਆਂ ਨੂੰ ਜਗਾ ਦਿਤਾ। ਜਿਸ ਕੰਮ ਨੂੰ ਉਹਨਾਂ ਸ਼ੁਰੂ ਕੀਤਾ ਸ੍ਰੀ ਸਤਿਗੁਰੂ ਬਾਬਾ ਪਰਤਾਪ ਸਿੰਘ ਜੀ ਨੇ ਉਸਦਾ ਨਤੀਜਾ ਵੇਖਿਆ. ਦੇਸ਼ ਅਜ਼ਾਦ ਹੋਗਿਆ।

ਮੈਨੂੰ ਆਪਦੇ ਦਰਸ਼ਨਾਂ ਦਾ ਕਈ ਵੇਰ ਮੌਕਾ ਮਿਲਿਆ। ਆਪਦੇ ਚਿਹਰੇ ਤੇ ਅਮਿਤਵੀਂ ਰੌਣਕ ਹੁੰਦੀ ਤੇ ਕਿਹਾ ਕਰਦੇ ਕਿ ਜੋ ਕੁਝ ਅਸੀਂ ਚਾਂਹਦੇ ਸਾਂ, ਉਹ ਹੋ ਗਿਆ, ਸਾਡਾ ਦੇਸ਼ ਆਜ਼ਾਦ ਹੈ।

ਪ੍ਰੇਮ ਤੇ ਪਿਆਰ ਦਾ ਜਜ਼ਬਾ ਦੇਕੇ ਮਹਾ-ਰਾਜ ਜੀ ਨੇ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰਖਿਆ। ਅੱਜ ਭਾਵੇਂ ਉਹ ਸਾਡੇ ਵਿੱਚ ਨਹੀਂ ਪਰ ਉਹਨਾਂ ਦੀ ਸ਼ਖਸੀਅਤ ਦਾ ਅਸਰ ਸਾਡੇ ਵਿਚ ਹੈ।

ਮੈਨੂੰ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਦੇਸ਼ ਤੇ ਕੌਮ ਖਾਤਰ ਓਸੇਤਰਾਂ ਕੰਮ ਕਰਨਗੇ ਜਿਵੇਂ ਵਡੇ ਮਹਾਰਾਜ ਕੀਤਾ ਕਰਦੇ ਸਨ। ਆਪ ਆਪਣੇ ਪ੍ਰੇਮ ਦੇ ਕਾਰਨ ਕੌਮ, ਪੰਥ

ਤੇ ਦੇਸ ਨੂੰ ਚੜ੍ਹਦੀਆਂ ਕਲਾਂ ਵਿਚ ਰਖਣਗੇ। ਤੇ ਦੇਸ਼ ਨੂੰ ਜ਼ਰੂਰਤ ਪੈਣ ਤੇ ਆਪ ਕੁਰਬਾਨੀ ਕਰਨਗੇ ਤੇ ਦੂਜਿਆਂ ਨੂੰ ਪ੍ਰੇਰਨਾ ਦੇਣਗੇ।

ਇਸ ਵੇਲੇ ਮੈਂ ਬਾਬਾ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ ਅਰਪਣ ਕਰਦਿਆਂ ਬੇਨਤੀ ਕਰਦਾ ਹਾਂ ਕਿ ਬਾਬਾ ਜੀ ਦੀ ਤਰਾਂ ਹੀ ਜਗਜੀਤ ਸਿੰਘ ਜੀ ਵੀ ਦੇਸ਼ ਤੇ ਕੌਮ ਨੂੰ ਪ੍ਰੇਮ ਨਾਲ ਤੋਰਕੇ ਅਗੇ ਲੈ ਜਾਣ।

## ਗਿਆਨੀ ਜ਼ੈਲ ਸਿੰਘ ਜੀ ਐਮ. ਪੀ.

ਇਨਸਾਨ ਦੀ ਕਲਮ ਤੇ ਜ਼ਬਾਨ ਬੜੀਆਂ ਚੀਜ਼ਾਂ ਕਥਨ ਕਰ ਤੇ ਲਿਖ ਸਕਦੀ ਹੈ ਪਰ ਇਹ ਪੂਰੇ ਤੌਰ ਤੇ ਗ਼ਮੀ ਤੇ ਖ਼ੁਸ਼ੀ ਦੇ ਜਜ਼ਬੇ ਨੂੰ ਬਿਆਨ ਨਹੀਂ ਕਰ ਸਕਦੀ। ਪਰ ਅਜ ਏਥੇ ਏਸ ਦੀਵਾਨ ਵਿਚ ਏਨਾਂ ਦੋਵੇਂ ਜਜ਼ਬਿਆਂ ਦੀਆਂ ਲਹਿਰਾਂ ਚਲ ਰਹੀਆਂ ਹਨ। ਮੈਂ ਇਸ ਸਰਬ ਸੰਪਰਦਾਇ ਇਕਠ ਵਿਚ ਮਹਾਰਾਜ ਜੀ ਦੀ ਮੌਤ ਪਿਛੋਂ ਇਹ ਦੋਵੇਂ ਲਹਿਰਾਂ ਵੇਖਦਾ ਹਾਂ। ਇਕ ਲਹਿਰ ਸਾਡੇ ਵਿਚ ਪੰਚ ਭੂਤਕ ਸਰੀਰ ਦੇ ਵਿਛੋੜੇ ਕਰਕੇ ਪੈਦਾ ਹੋਏ ਦੁਖ ਦੀ ਹੈ ਦੂਜੇ ਪਾਸੇ ਮਹਾਨ ਖ਼ੁਸ਼ੀ ਦੀ ਗਲ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਜਾਂਦੇ ਹੋਏ ਆਪਣੀ ਜੋਤ ਦਾ ਦਰਸ਼ਨ ਕਰਨ ਲਈ ਮਹਾਰਾਜ ਜਗਜੀਤ ਸਿੰਘ ਜੀ ਨੂੰ ਛਡ ਗਏ ਹਨ। ਗੱਦੀ ਤਾਂ ਉਹਨਾਂ ਨੂੰ ਜੀਉਂਦੇ ਜੀ ਹੀ ਦੇ ਗਏ ਸਨ। ਅੱਜ ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਮੁਬਾਰਕ-ਬਾਦ ਦਿੰਦਿਆਂ ਅਰਜ਼ ਕਰਾਂਗਾ ਕਿ ਇਹ ਗੱਦੀ ਕੇਵਲ ਸਾਧੂ ਮਹਾਤਮਾਵਾਂ ਦੀ ਹੀ ਨਹੀਂ ਸਗੋਂ ਇਸ ਗੱਦੀ ਨੇ ਤਾਂ ਭਾਰਤ ਵਿੱਚ ਇਕ ਇਨਕ-ਲਾਬ ਪੈਦਾ ਕੀਤਾ ਸੀ। ਇਸ ਗੱਦੀ ਦੀਆਂ ਕੂਕਾਂ ਨੇ ਹੀ ਤਾਂ ਇਨਕਲਾਬੀ ਲਹਿਰਾਂ ਉਠਾ-ਈਆਂ ਸਨ।

ਮਹਾਰਾਜ ਜਗਜੀਤ ਸਿੰਘ ਜੀ, ਤੁਹਾਡੀਆਂ ਜ਼ਿਮੇਵਾਰੀਆਂ ਵਧ ਗਈਆਂ ਹਨ। ਦੇਸ਼ ਤੇ ਉਠੇ ਖ਼ਤਰੇ ਲਈ, ਹਿੰਦ ਦੀ ਰਾਖੀ ਲਈ ਤੁਸਾਂ ਹੀ ਸਭ ਤੋਂ ਮੂਹਰੇ ਹੋਣਾ ਹੈ, ਏਨੀ ਗੱਲ ਕਹਿਕੇ ਮੁਬਾਰਕਬਾਦ ਪੇਸ਼ ਕਰਦਾ ਹਾਂ।

## ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ ਐਮ. ਪੀ.

ਇਸ ਸਮਾਗਮ ਵਿਚ ਬਹੁਤ ਸਾਰੇ ਮਹਾ-ਤਮਾ ਬਿਰਾਜਮਾਨ ਹਨ। ਸਾਰੀਆਂ ਸੰਪ੍ਰਦਾਵਾਂ ਦੇ ਮੁਖੀ, ਆਤਮਕ ਸੂਝ ਵਾਲੇ ਤੇ ਨਾਮ ਰਸੀਏ ਸ਼ਾਮਲ ਹਨ। ਤਰਤੀਬ ਅਜੇਹੀ ਰਖੀ ਗਈ ਜਾਪਦੀ ਹੈ ਕਿ ਪਹਿਲਾਂ ਸਿਆਸੀ ਖਿਆਲਾਂ ਵਾਲਿਆਂ ਨੂੰ ਹੀ ਬੋਲਣ ਦਾ ਮੌਕਾ ਦਿਤਾ ਗਿਆ ਹੈ। ਮੇਰੇ ਮਹਾਰਾਜ ਜੀ ਨਾਲ ਜ਼ਾਤੀ ਸਬੰਧ ਸਨ ਪਰ ਮੈਂ ਉਹਨਾਂ ਸਬੰਧੀ ਜ਼ਿਕਰ ਨਹੀਂ ਕਰਾਂਗਾ।

ਅੱਜ ਸਾਡੇ ਦੇਸ਼ ਵਿਚ ਫੇਰ ਓਹੋ ਖਤਰਾ ਮੰਡਰਾ ਰਿਹਾ ਹੈ, ਜੋ ਕਦੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਂਦੇ ਜੀ ਸੀ ਤੇ ਜਿਸਤੋਂ ਛੁਟਕਾਰਾ ਹਾਸਲ ਕਰਨ ਲਈ ਉਹਨਾਂ ਨੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਸੱਦੀ ਸੀ, ਓਦੋਂ ਉਹਨਾਂ ਸਾਡੀ ਸਭ ਦੀ ਮਦਦ ਕੀਤੀ ਸੀ, ਉਸ ਕਾਨ-ਫਰੰਸ ਨੇ ਸੀਮਿੰਟ ਦਾ ਕੰਮ ਕੀਤਾ ਸੀ। ਅੱਜ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਆਤਮਾ ਸਾਡੇ ਦਰਮਿਆਨ ਹੈ। ਸੰਪ੍ਰਦਾਵਾਂ ਤੇ ਹਰ ਖਿਆਲ ਦੇ ਲੋਕਾਂ ਦਾ ਇਕਠ ਵੇਖਕੇ ਹੌਸਲਾ ਹੋਇਆ ਹੈ ਕਿ ਅਸੀਂ ਬਹੁਤ ਕੁਝ ਅਗਾਂਹ ਵਧ ਸਕਦੇ ਹਾਂ, ਜੇ ਸਿਰਫ਼ ਸ਼ਰਧਾਂਜਲੀ ਹੀ ਭੇਟ ਨਾ ਕਰੀਏ— ਕੁਝ ਅਮਲੀ ਤੌਰ ਤੇ ਵੀ ਕਰੀਏ।

ਮੈਂ ਕੁਝ ਗੱਲਾਂ ਕਹਿਣੀਆਂ ਚਾਂਹਦਾ ਹਾਂ: ਦੁਨੀਆਂ ਬੜੀ ਸੁੰਗੜ ਗਈ ਹੈ। ਏਥੇ ਕੀਤੀ ਗੱਲ ਹਰ ਥਾਂ ਯਕਦਮ ਪਹੁੰਚ ਸਕਦੀ ਹੈ।.........ਮੈਂ ਸਮਝਦਾ ਹਾਂ ਕਿ ਜ਼ਿੰਦਗੀ ਅਮਲ ਨਾਲ ਹੀ ਬਣ ਸਕਦੀ ਹੈ। ਜੇ ਅਸੀਂ ਮਹਾਰਾਜ ਜੀ ਦੀ ਜ਼ਿੰਦਗੀ ਤੋਂ ਅਮਲੀ ਤੌਰ ਤੇ ਸਿਖੀਏ ਤਾਂ ਕੁਝ

ਹਾਸਲ ਕਰ ਸਕਦੇ ਹਾਂ। ਮੈਂ ਉਹਨਾਂ ਦੇ ਏਥੇ ਹੀ ਮਗਰਲੇ ਦਿਨੀਂ ਦਰਸ਼ਨ ਕੀਤੇ ਉਹ ਸਰੀਰ ਕਰਕੇ ਜ਼ਰਾ ਢਿਲੇ ਸਨ ਪਰ ਮਨ ਕਰਕੇ ਚੜ੍ਹਦੀ ਕਲਾ ਵਿਚ ਸਨ। ਚੜ੍ਹਦੀ ਕਲਾ ਵਿਚ ਚਾਰ ਚੀਜਾਂ ਹਨ ਤੇ ਉਹਨਾਂ ਚੋਂ ਇਕ ਹੈ ਸਰਬਤ ਦਾ ਭਲਾ।

ਸਰਬਤ ਦਾ ਭਲਾ ਤਾਂ ਹੀ ਹੋ ਸਕਦਾ ਹੈ ਜੇ ਮਤ ਭੇਦਾਂ ਦੇ ਬਾਵਜੂਦ ਕੱਠੇ ਬਹਿ ਲਿਆ ਜਾਇ ਤੇ ਇਕੱਠੀ ਵਿਚਾਰ ਕਰ ਲਈ ਜਾਇ।

ਪੰਜਾਬ ਵਿਚ ਗੁਰਦੁਆਰਾ ਚੋਣਾਂ ਕਰਕੇ ਤੁਫਾਨ ਔਣ ਵਾਲਾ ਹੈ। ਕੀ ਅੱਜ ਦਾ ਏਹ ਇਕੱਠ ੨੦-੨੫ ਅਜੇਹੇ ਆਦਮੀ ਨਹੀਂ ਕਢ ਸਕਦਾ ਜੋ ਸਾਰੇ ਪੰਥ ਦੇ ਝਗੜੇ ਮੇਟ ਦੇਣ ਤੇ ਚੋਣਾਂ ਸ਼ਾਂਤੀ ਨਾਲ ਹੋ ਜਾਣ।

ਅੱਜ ਮਹਾਰਾਜ ਬਾਬਾ ਜਗਜੀਤ ਸਿੰਘ ਜੀ ਅਗਵਾਈ ਕਰਨ, ਪੰਥਕ ਸ਼ਕਤੀਆਂ ਨੂੰ ਮੇਲਣ ਦਾ ਕੰਮ ਕਰਨ। ਨਹੀਂ ਤਾਂ ਅਜੇਹਾ ਸਮਾਗਮ ਫੇਰ ਕਦੇ ਨਹੀਂ ਹੋਣਾ।.........ਪੰਜਾਬ ਠੀਕ ਤਾਂ ਹਿੰਦੁਸਤਾਨ ਠੀਕ। ਸੋ ਪੰਜਾਬ ਨੂੰ ਨਰੋਆ ਰਖਣ ਵਾਸਤੇ ਇਹ ਇਕਠ ਚਾਨਣ ਮੁਨਾਰੇ ਦਾ ਕੰਮ ਦੇਵੇਗਾ। ਆਸ ਰਖਦਾ ਹਾਂ ਕਿ ਬਾਬਾ ਜਗਜੀਤ ਸਿੰਘ ਜੀ ਆਪਣੇ ਅਨੁਇਆਈਆਂ ਦੀ ਅਗਵਾਈ ਕਰਨਗੇ।

## ਪੰਡਿਤ ਯਗਦਤ ਜੀ ਸ਼ਰਮਾ

(ਜਨ ਸੰਘੀ ਲੀਡਰ)

ਅੱਜ ਅਸੀਂ ਐਸੇ ਪਰਕਾਸ਼ ਵਿਚ ਹੋਏ ਹਾਂ ਜਿਸਨੇ ਛੋਟੇ ਜੇਹੇ ਸਰੀਰ ਨੂੰ ਛਡਕੇ ਬਹੁਤ ਵਡੇ ਘੇਰੇ ਨੂੰ ਚਾਨਣ ਬਖਸ਼ਿਆ ਹੈ। ਬਹੁਤ ਛੋਟੇ ਛੋਟੇ ਅਨ੍ਹੇਰੇ ਦਾਇਰੇ ਜਿਨਾਂ ਵਿਚ ਅਸੀਂ ਆਪਣੇ ਬਿਨਾਂ ਕਿਸੇ ਦੂਜੇ ਨੂੰ ਆਪਣੇ ਜੇਹਾ ਨਹੀਂ ਸਮਝਦੇ, ਉਹ ਖਤਮ ਹੋ ਚੁਕੇ ਹਨ। ਇਹ ਪਰਕਾਸ਼ ਸਾਨੂੰ ਸਾਰਿਆਂ ਵਿਚ ਆਪਣੀ ਆਤਮਾ ਦਾ ਗਿਆਨ ਕਰਵਾਂਦਾ ਹੈ।..........

ਜਦੋਂ ਜਦੋਂ ਅਪਵਿਤਰਤਾ ਸਾਡੇ ਦੇਸ਼ ਉਤੇ ਆਈ, ਮਹਾਂ ਪੁਰਸ਼ਾਂ ਨੇ ਅਵਤਾਰ ਲਿਆ ਅਤੇ ਪਵਿਤਰਤਾ ਲਈ ਅਗਵਾਈ ਦਿਤੀ।

ਸੁਤੰਤਰਤਾ ਆਉਣ ਤੋਂ ਪਿਛੋਂ ਸਾਡੇ ਦੇਸ਼ ਵਿਚ ਅਪਵਿਰਤਾ ਵਧ ਰਹੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੀ ਆਤਮਾ ਨੇ ਬਹੁਤ ਹੀ ਵਿਸ਼ੇਸ਼ ਪਵਿਤਰਤਾ ਕਾਇਮ ਰਖਣ ਲਈ ਕੀਤੀ ਹੈ! ਮੈਂ ਉਸ ਆਤਮਾ ਨੂੰ ਪੁਸ਼ਪ ਭੇਟ ਕਰਦਾ ਹਾਂ ਕਿ ਜਿਸ ਆਤਮਾਂ ਨੇ ਮਹਾਰਾਜ ਜਗਜੀਤ ਸਿੰਘ ਜੀ ਵਿਚ ਆਪਣਾ ਤੇਜ ਰਖਿਆ ਹੈ। ਤੇ ਉਸ ਮਹਾਨ ਆਤਮਾ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਉਹ ਸਾਨੂੰ ਵੀ ਆਪਣਾ ਪਰਕਾਸ਼ ਤੇ ਬਲ ਬਖਸ਼ੇ।

## ਸ੍ਰ. ਗਿਆਨ ਸਿੰਘ ਜੀ ਰਾੜੇ ਵਾਲਾ ਮੰਤਰੀ ਪੰਜਾਬ

ਅਜ ਅਸੀਂ ਸਾਰੇ ਮੁਖਤਲਿਫ ਖਿਆਲਾਂ ਵਾਲੇ ਤੇ ਮੁਖਤਲਿਫ ਸੰਪ੍ਰਦਾਵਾਂ ਵਾਲੇ ਇਸ ਪਵਿਤਰ ਭੂਮੀ ਤੇ ਇਕੱਤਰ ਹੋਏ ਹਾਂ, ਜਿਸਦੇ ਵਾਲੀ ਮਹਾਰਾਜ ਪ੍ਰਤਾਪ ਸਿੰਘ ਜੀ ਸਾਥੋਂ ਜੁਦਾ ਹੋ ਚੁਕੇ ਹਨ। ਆਓ ਭਲਾ ਜਿ ਅਸੀਂ ਉਹਨਾ ਤੋਂ ਕੁਝ ਪਰੇਰਨਾ ਲੈ ਸਕੀਏ। ਮਹਾਰਾਜ ਬਾਬਾ ਰਾਮ ਸਿੰਘ ਜੀ ਨੇ ਧੁਰਾਂ ਤੋਂ ਚਲੀ ਆਈ (ਨਾਮਬਾਣੀ) ਰੀਤੀ ਨੂੰ ਜਾਰੀ ਰਖਿਆ ਤੇ ਵਧਾਇਆ।

ਮੈਂ ਮਹਿਸੂਸ ਕਰਦਾ ਹਾਂ ਕਿ ਪੰਥ ਵਿਚੋਂ ਨਾਮ ਜਪਣਾ ਅਲੋਪ ਹੋ ਰਿਹਾ ਹੈ। ਏਹੋ ਉਹ ਮਹਾਨ ਦਾਤ ਸੀ ਜੋ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਬਖਸ਼ੀ ਸੀ। ਮਹਾਰਾਜ ਬਾਬਾ ਪਰਤਾਪ ਸਿੰਘ ਜੀ ਨੇ ਆਪ ਨਾਮ ਜਪਿਆ ਤੇ ਹੋਰਨਾਂ ਨੂੰ ਜਪਾਇਆ। ਇਸ ਗੱਲ ਦੀ ਵੀ ਅਜ ਬੜੀ

ਜ਼ਰੂਰਤ ਹੈ । ਨਾਮ ਜਪਣਾ ਕਰੈਕਟਰ ਪੈਦਾ ਕਰਦਾ ਹੈ। ਪੰਡਿਤ ਨਹਿਰੂ ਨੇ ਕਿਹਾ ਸੀ ਕਿ ਅਜ ਦਾ ਵਡਾ ਕ੍ਰਾਈਸਸ (ਸੰਕਟ) ਓਨਾਂ ਹੋਰ ਕਿਸੇ ਚੀਜ਼ ਦਾ ਨਹੀਂ ਜਿਨਾਂ ਕਰੈਕਟਰ (ਆਚਾਰ) ਦਾ ਹੈ।

ਮੈਂ ਸਚ ਕਹਿੰਦਾ ਹਾਂ ਕਿ ਅੱਜ ਸਾਡੇ ਪੰਥ ਨੂੰ ਮਸ਼ਕਰੀਆਂ ਕੀਤੀਆਂ ਜਾਂਦੀਆਂ ਹਨ। ਨਾਮ ਬਾਣੀ ਦਾ ਨਾਮ ਸਿਮਰਨ ਮਫ਼ਕੂਦ ਹੁੰਦਾ ਚਲਿਆ ਜਾ ਰਿਹਾ ਹੈ । ਨਾਮ ਬਾਣੀ ਉਹ ਸ਼ਕਤੀ ਹੈ ਜੋ ਕੁਰਬਾਨੀ ਪੈਦਾ ਕਰਦੀ ਹੈ। ਤਾਰੀਖ ਦਸਦੀ ਹੈ ਜਿਨ੍ਹਾਂ ਹਸ ਹਸ ਸ਼ਹੀਦੀਆਂ ਪਾਈਆਂ ਉਹ ਨਾਮ ਜਪਣ ਵਾਲੇ ਹੀ ਸਨ।

ਮੈਂ ਸਮਝਦਾ ਹਾਂ ਕਿ ਮਹਾਰਾਜ ਜਗਜੀਤ ਸਿੰਘ ਜੀ ਜੋ ਇਸ ਗੱਦੀ ਦੇ ਮਾਲਿਕ ਬਣੇ ਹਨ ਉਹਨਾਂ ਨੂੰ ਅਰਜ ਕਰਾਂ ਕਿ ਏਸ ਵੇਲੇ ਪੰਥ ਤੇ ਕੌਮ ਨੂੰ ਜ਼ਰੂਰਤ ਏਸ ਗਲ ਦੀ ਹੈ ਕਿ ਇਨਾਂ ਦੀਆਂ ਮੌਜੂਦਾ ਰੁਚੀਆਂ ਮੋੜ ਦਿਤੀਆਂ ਜਾਣ ਇਹ ਮੋੜਨ ਦਾ ਕੰਮ ਬੜਾ ਉਪਕਾਰ ਵਾਲਾ ਹੋਵੇਗਾ।

ਦੂਜੀ ਗੱਲ, ਜੋ ਇਸ ਕੌਮ ਅੰਦਰ ਇੰਤ-ਸ਼ਾਰ ਦੀਆਂ ਤਾਕਤਾਂ ਪੈਦਾ ਹੋ ਰਹੀਆਂ ਹਨ, ਉਹਨਾਂ ਨੂੰ ਮੇਟਿਆ ਜਾਵੇ। ਇਹ ਕੰਮ ਕਿਸੇ ਮਾਮੂਲੀ ਇਨਸਾਨ ਦੇ ਕਰਨ ਦਾ ਨਹੀਂ, ਨਾਮ ਜਪਣ ਵਾਲਾ ਹੀ ਕੋਈ ਕਰ ਸਕਦਾ ਹੈ।

ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੈਠਣ ਦਾ ਮਾਣ ਮਿਲਿਆ ਹੈ, ਸ੍ਰੀ ਜਗਜੀਤ ਸਿੰਘ ਜੀ ਨਾਲ ਵੀ ਗੱਲਾਂ ਕਰਨ ਦਾ ਵਕਤ ਮਿਲਿਆ ਹੈ– ਮੈਨੂੰ ਦੋਹਾਂ ਵਿਚ ਇਕੋ ਜੋਤ ਝਲਕਦੀ ਨਜ਼ਰ ਪਈ ਹੈ। ਏਹਨਾਂ ਅਰਜਾਂ ਨਾਲ ਮਹਾਰਾਜ ਜਗਜੀਤ ਸਿੰਘਜੀਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ ਕਿ ਤਕੜੇ ਹੋਕੇ ਬੇਖੌਫ ਹੋਕੇ ਅਗੇ ਆਓ, ਸੰਗਤਾਂ ਆਪਦਾ ਸਾਥ ਦੇਣਗੀਆਂ। ਅਸੀਂ ਜਿਹੜੀ ਕਮੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜਾਣ ਦੀ ਮਹਿਸੂਸ ਕਰਦੇ ਹਾਂ, ਉਹ ਪੂਰੀ ਹੋ ਜਾਏਗੀ।

## ਸ੍ਰੀ ਮਹਾਰਾਜ ਨਿਹਾਲ ਸਿੰਘ ਜੀ

(ਆਪ ਸ੍ਰੀ ਸਤਿਗੁਰੂ ਜੀ ਦੇ ਅਕਾਲ ਚਲਾਣੇ ਸਮੇ ਸ੍ਰੀ ਭੈਣੀ ਸਾਹਿਬ ਆਏ ਸਨ, ਪਰ ਸਖਤ ਬਿਮਾਰੀ ਦੀ ਹਾਲਤ ਵਿਚ। ਸਮਾਗਮ ਤੇ ਡਾਕਟਰਾਂ ਦੀ ਹਦਾਇਤ ਦੇ ਰੂਬਰੂ ਆਪ ਤਾਂ ਨਾਂ ਪਹੁੰਚ ਸਕੇ, ਆਪਨੇ ਆਪਣੀ ਧਰਮ ਪਤਨੀ ਸ੍ਰੀ ਮਾਤਾ ਸਤਵੰਤ ਕੌਰ ਜੀ ਅਤੇ ਵਡੇ ਸਪੁਤ੍ਰ ਠਾਕੁਰ ਸ਼ਮਸ਼ੇਰ ਸਿੰਘ ਜੀ ਨੂੰ ਉਚੇਚੇ ਤੌਰ ਤੇ ਆਪਣਾ ਸੰਦੇਸ਼ ਦੇਕੇ ਭੇਜਿਆ। ਦੀਵਾਨ ਵਿਚ ਸ੍ਰੀ ਚਕ੍ਰਵਰਤੀ ਜੀ ਨੇ ਇਹ ਸੰਦੇਸ਼ ਪੜ੍ਹਕੇ ਸੁਣਾਇਆ)

ਮਾਨਯੋਗ ਸਾਧ ਸੰਗਤ ਤੇ ਬਾਬਾ ਜੀਓ

ਮੈਨੂੰ ਇਹ ਹਾਰਦਿਕ ਖੇਦ ਹੈ ਕਿ ਮੈਂ ਇਸ ਸਮੇਂ ਬਿਮਾਰੀ ਦੇ ਕਾਰਨ ਸ੍ਰੀ ਭੈਣੀ ਸਾਹਿਬ ਪਹੁੰਚ ਨਹੀਂ ਸਕਿਆ। ਡਾਕਟਰਾਂ ਦੀ ਰਾਏ ਦੇ ਮੁਤਾ-ਬਕ ਤੇ ਬਿਮਾਰੀ ਦੇ ਕਾਰਨ ਮੈਨੂੰ ਬਿਸਤਰੇ ਤੋਂ ਉਠਣ ਦੀ ਇਜਾਜ਼ਤ ਨਹੀਂ ਹੈ। ਇਹ ਮੈਨੂੰ ਅਤਿਅੰਤ ਦੁਖ ਹੈ ਨਹੀਂ ਤਾਂ ਮੈਂ ਹਾਜ਼ਰ ਹੋਕੇ ਸੰਗਤ ਦੇ ਦਰਸ਼ਨ ਕਰਕੇ ਸ਼ਰਧਾਂਜਲੀ ਭੇਟ ਕਰਦਾ । ਮੈਂ ਅਕਾਲ ਪੁਰਖ ਅਗੇ ਅਰਦਾਸ ਕਰਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਮਹਾਰਾਜ ਜੀ ਦੀ ਆਤਮਾਂ ਨੂੰ ਸ਼ਾਂਤੀ ਦੇਣ। ਪ੍ਰਵਾਰ ਨੂੰ ਤੇ ਸਾਧ ਸੰਗਤ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਅੰਤ ਵਿਚ ਫਿਰ ਮੈਂ ਮਹਾਰਾਜ ਜੀ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ ਜੀ।

ਮ. ਹ. ਸ. ਨਿਹਾਲ ਸਿੰਘ

## ਸ. ਪ੍ਰਤਾਪ ਸਿੰਘ ਜੀ ਕੈਰੋਂ ਮੁਖ ਮੰਤਰੀ ਪੰਜਾਬ

(ਆਪ ਭੀ ਦੀਵਾਨ ਵਿਚ ਪਹੁੰਚ ਨਹੀਂ ਸਕੇ, ਆਪਨੇ ਉਚੇਚੇ ਤੌਰ ਤੇ ਸ. ਦਰਬਾਰਾ ਸਿੰਘ ਪ੍ਰਧਾਨ ਕਾਂਗਰਸ ਨੂੰ ਚੰਡੀਗੜ੍ਹੋਂ ਆਪਣੀ ਸ਼ਰਧਾਂ-ਜਲੀ ਦੇਕੇ ਭੇਜਿਆ। ਆਪਦੀ ਸ਼ਰਧਾਂਜਲੀ ਦੇ

ਸ਼ਬਦ ਵੀ ਸ੍ਰੀ ਚਕ੍ਰਵਰਤੀ ਜੀ ਨੇ ਸਟੇਜ ਤੇ ਪੜ੍ਹਕੇ ਸੁਣਾਏ)

ਮਹਾਰਾਜ ਪ੍ਰਤਾਪ ਸਿੰਘ ਜੀ ਦਾ ਸਾਨੂੰ ਸਦਾ ਲਈ ਵਿਛੋੜਾ ਦੇ ਜਾਣ ਦਾ ਅਤਿ ਦੁਖ ਹੈ। ਅਜ ਸਾਨੂੰ ਸਤਿਗੁਰ ਬਾਬਾ ਰਾਮ ਸਿੰਘ ਜੀ ਦੀ ਯਾਦ ਆਉਂਦੀ ਹੈ ਜਿਨਾਂ ਨੇ ਇਹ ਪੰਥ ਚਲਾਉਣ ਲਈ ਬੜੀਆਂ ਘਾਲਾਂ ਘਾਲੀਆਂ ਤੇ ਉਸ ਸਮੇ ਝੰਡਾ ਝੁਲਾਇਆ ਜਦ ਕਿ ਦੇਸ ਵਿਦੇਸੀ ਰਾਜ ਦੇ ਥਲੇ ਪਿਸ ਰਿਹਾ ਸੀ। ਬਾਬਾ ਰਾਮ ਸਿੰਘ ਜੀ ਦੀ ਪਵਿਤ੍ਰ ਆਤਮਾਂ ਅਤੇ ਸਚੀ ਦੇਸ਼ ਭਗਤੀ ਤੋਂ ਆਪ ਸਾਰੇ ਚੰਗੀਤਰਾਂ ਜਾਣੂੰ ਹੋ। ਸਾਨੂੰ ਉਨਾਂ ਦੇ ਪਾਏ ਪੂਰਨਿਆਂਤੇਚਲਣਦਾ ਯਤਨ ਕਰਨਾ ਚਾਹੀਦਾ ਹੈ।

ਸਾਡੀ ਵਾਹਿਗੁਰੂ ਅਗੇ ਅਰਦਾਸ ਹੈ ਕਿ ਉਹ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਆਤਮਾਂ ਨੂੰ ਸ਼ਾਂਤੀ ਦੇਣ ਅਤੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

ਦਾਸ– ਪ੍ਰਤਾਪ ਸਿੰਘ

## ਕਾਮਰੇਡ ਸੋਹਣ ਸਿੰਘ ਜੀ ਜੋਸ਼–

ਲੀਡਰ ਕਮਿਊਨਿਸਟ ਪਾਰਟੀ ਤੇ ਮੁਖ ਐਡੀਟਰ ਨਵਾਂ ਜ਼ਮਾਨਾ ਜਲੰਧਰ।

ਮੈਂ ਵੀ ਉਹਨਾਂ ਚੋਂ ਇਕ ਹਾਂ ਜਿਨਾਂ ਨੂੰ ਮਹਾਰਾਜ ਜੀ ਨੂੰ ਮਿਲਣ ਦਾ ਬਾਰ ਬਾਰ ਸੁਭਾਗ ਪ੍ਰਾਪਤ ਹੋਇਆ ਹੈ। ਅਨੇਕਾਂ ਵਾਰ ਲਹੌਰ ਵਿਚ ਤੇ ਤਕਸੀਮ ਤੋਂ ਬਾਦ ਇਧਰ ਵੀ ਕਈ ਵੇਰ ਦਰਸ਼ਨ ਕੀਤੇ ਅਤੇ ਖਿਆਲ ਤਬਾਦਲਾ ਕੀਤਾ। ਉਹਨੀਂ ਦਿਨੀਂ ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਵੀ ਮਿਲਦਾ ਰਿਹਾ ਹਾਂ।

ਕੂਕਾ ਲਹਿਰ ਦਾ ਜਨਮ ਅੰਗਰੇਜ਼ੀ ਸਾਮ-ਰਾਜ ਦੇ ਖਿਲਾਫ਼ ਬਗਾਵਤ ਤੋਂ ਹੋਇਆ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ੧੯੨੬-੨੭ ਵਿਚ ਸਮੁਚੇ ਤੌਰ ਤੇ ਪੰਥ ਨੂੰ ਅੰਗਰੇਜ਼ ਵਿਰੋਧੀ ਲਹਰ ਵਿਚ ਸਰਗਰਮ ਕਰਨ ਲਈ ਕਾਂਗਰਸ ਵਿਚ ਸਮੋ ਦਿਤਾ।

ਪਿਛਲੇ ਚਾਲੀ ਸਾਲਾਂ ਵਿਚ, ਜੋ ਮੈਂ ਕੌਮੀ ਜਿੰਦਗੀ ਵਿਚ ਗੁਜਾਰੇ ਹਨ, ਮੈਂ ਅਨੇਕਾਂ ਵਾਰ ਮਹਾਰਾਜ ਜੀ ਦੀ ਨਿਡਰਤਾ, ਸਪਸ਼ਟਤਾ ਤੇ ਦੇਸ਼ ਭਗਤੀ ਦੇ ਜਜ਼ਬੇ ਤੋਂ ਮੁਤਾਸਰ ਹੋਇਆ ਹਾਂ। ਮੈਂ ਸਮਝਦਾ ਹਾਂ ਕਿ ਜਿਸਤਰ੍ਹਾਂ ਜ਼ੁਲਮ ਦੇ ਖਿਲਾਫ਼ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਦਿਲ ਵਿੱਚ ਨਫ਼ਰਤ ਸੀ ਤੇ ਉਹ ਆਪਣੇ ਸਾਥੀਆਂ ਨਾਲ ਕੌਮੀ ਲੜਾਈ ਵਿੱਚ ਲੜੇ, ਉਹ ਭੁਲਣ ਵਾਲੀ ਗਲ ਨਹੀਂ। ਸੰਤ ਮੰਗਲ ਸਿੰਘ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਨਾਲ ਜੇਲ੍ਹਾਂ ਵਿਚ ਰਹਿੰਦਿਆਂ ਤੇ ਮਹਾਰਾਜ ਦੇ ਜ਼ਾਤੀ ਮੇਲ ਜੋਲ ਤੋਂ ਤਕਿਆ ਕਿ ਉਹ ਜ਼ੁਲਮ ਅਗੇ ਕਦੇ ਝੁਕੇ ਨਹੀਂ।

ਪਹਿਲੀ ਗੱਲ ਜੋ ਮੈਂ ਮਹਾਰਾਜ ਜੀ ਨੂੰ ਅਤੇ ਪੰਥ ਨੂੰ ਦਸਣਾ ਚਾਂਹਦਾ ਹਾਂ ਉਹ ਇਹ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਜ਼ੁਲਮ ਦੇ ਅਗੇ ਕਦੇ ਸਿਰ ਨਹੀਂ ਝੁਕਾਇਆ। ਪੁਲਿਸਾਂ ਚੌਂਕੀਆਂ ਸਭ ਦਾ ਟਾਕਰਾ ਕਰਕੇ ਆਪ ਨਿਸਚਲ ਤੇ ਅਡੋਲ ਨਿਕਲੇ। ਉਹਨਾਂ ਤੋਂ ਸਿਖਣਾ ਚਾਹੀਦਾ ਹੈ ਕਿ ਜ਼ੁਲਮ ਦੇ ਅਗੇ ਝੁਕਿਆ ਨਾ ਜਾਏ, ਮਹਾਰਾਜ ਜਗਜੀਤ ਸਿੰਘ ਜੀ ਵੀ ਇਿੰਜ ਹੀ ਕਰਨ।

ਦੂਜੀ ਗੱਲ, ਉਹਨਾਂ ਜੋ ਪ੍ਰੰਪਰਾ ਚਲਾਈ ਏਕਤਾ ਰਖਣ ਦੀ, ਇਸਨੂੰ ਅਸੀਂ ਰਲਕੇ ਅਗੇ ਖੜੀਏ। ਅੱਜ ਭਾਵੇਂ ਅਸੀਂ ਕਿਵੇਂ ਕਹੀਏ ਪਰ ਇਹ ਮਹਾਰਾਜ ਪ੍ਰਤਾਪ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਮਾਰੇ ਜਾ ਰਹੇ ਮੁਸਲਮਾਨਾਂ ਦੀ ਮਦਦ ਕੀਤੀ– ਤੇ ਜਾਂ ਕਮਿਊਨਿਸਟ ਪਾਰਟੀ ਸੀ। ਸਾਡੇ ਵਿਚੋਂ ਉਸ ਵੇਲੇ ਕਈ ਉਹਨਾਂ ਨੂੰ ਮਾਰਨ ਵਾਲਿਆਂ ਵਿਚੋਂ ਸਨ। ਇਹ ਗੱਲ ਯਾਦ ਰਖਣੀ ਚਾਹੀਦੀ ਹੈ ਤੇ ਤੁਸੀਂ ਮਹਾਰਾਜ ਜੀ ਹਿੰਦੂ ਸਿਖ ਮੁਸਲ-ਮਾਨਾਂ ਦੀ ਏਕਤਾ ਨੂੰ ਕਾਇਮ ਰਖੋ ਤੇ ਇਸਨੂੰ ਅਗੇ ਖੜੋ।

ਤੀਜੀ ਗੱਲ, ਝੂਠ ਨੂੰ ਬੜਾ ਚਮਕਾਕੇ ਦੁਨੀਆਂ ਦੇ ਸਾਹਵੇਂ ਪੇਸ਼ ਕੀਤਾ ਜਾ ਰਿਹਾ ਹੈ। ਜ਼ੁਲਮ, ਇਨਸਾਫ ਦੀ ਸ਼ਕਲ ਲੈਕੇ ਅਗੇ ਆਉਂਦਾ ਹੈ। ਮਹਾਰਾਜ ਜੀ, ਤੁਸਾਂ ਅਮਲ ਨੂੰ ਪਰਖਕੇ ਜੋ ਕਪੜਿਆਂ ਹੇਠ ਲੁਕਿਆ ਰਹਿੰਦਾ ਹੈ, ਧਿਆਨ ਨਾਲ ਚਲਣਾ ਹੈ।

ਜਿਵੇਂ ਤੁਹਾਨੂੰ ਪਤਾ ਹੀ ਹੈ ਗੁਰੂ ਨਾਨਕ ਦੇ ਪੰਥ ਵਿੱਚ ਮਲਕ ਭਾਗੋਆਂ ਦਾ ਸਾਥ ਦੇਣਾਂ ਨਹੀਂ ਸਗੋਂ ਭਾਈ ਲਾਲੋਆਂ ਦਾ ਸਾਥ ਦੇਣਾ ਬਣਦਾ ਹੈ। ਸਾਨੂੰ ਉਮੀਦ ਹੈ ਕਿ ਤੁਸੀਂ ਭਾਈ ਲਾਲੋਆ ਦਾ ਸਾਥ ਦਿਓਗੇ ਤੇ ਹਿੰਦੁਸਤਾਨ ਨੂੰ ਅਗੇ ਖੜੋਗੇ।

## ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ

ਜਿਸ ਮਹਾਂ ਪੁਰਸ਼ ਦੀ ਯਾਦ ਵਿੱਚ ਅਸੀਂ ਇਕਠੇ ਹੋਏ ਹਾਂ, ਮੇਰਾ ਹੀ ਨਹੀਂ, ਸਾਡੇ ਘਰਾਣੇ ਦਾ ਮੁਢ ਤੋਂ ਹੀ ਇਹਨਾਂ ਨਾਲ ਸਬੰਧ ਚਲਿਆ ਆਉਂਦਾ ਹੈ। ਸ਼ਰਧਾਜਲੀ ਫਾਰਮੇਲਟੀ ਜੇਹੀ ਹੁੰਦੀ ਹੈ। ਮਨ ਭਰਿਆ ਹੋਵੇ ਤਾਂ ਸ਼ਰਧਾਂਜਲੀ ਦੇਣੀ ਅਉਖੀ ਹੁੰਦੀ ਹੈ। ਅੱਜ ਏਥੇ ਮੁਖਤਰਾਂ ਦੇ ਸਜਣਾਂ ਨੂੰ ਬੈਠਿਆਂ ਦੇਖਕੇ ਉਹਨਾਂ ਦੀ ਯਾਦ ਤਾਜਾ ਹੁੰਦੀ ਹੈ।

ਪੰਥ ਨੂੰ ਇਕਠਾ ਹੋਣ ਦਾ ਮੌਕਾ ਮਿਲਣਾ ਚਾਹੀਦਾ ਹੈ, ਇਸ ਏਕਤਾ ਲਈ, ਜੋ ਏਥੇ ਰੂਪ-ਮਾਨ ਹੋ ਰਹੀ ਹੈ। ਮੈਂ ਉਮੀਦ ਕਰਦਾ ਹਾਂ ਕਿ ਮਹਾਰਾਜ ਜਗਜੀਤ ਸਿੰਘ ਜੀ, ਮਹਾਰਾਜ ਪ੍ਰਤਾਪ ਸਿੰਘ ਜੀ ਦੀ ਰੂਹਾਨੀ ਸ਼ਕਤੀ ਨਾਲਥਾਂ ਪੂਰੀ ਕਰਨਗੇ। ਅਕਾਲ ਪੁਰਖ ਨੂੰ ਬੇਨਤੀ ਕਰਦਾ ਹਾਂ ਕਿ ਉਹ ਮਹਾਰਾਜ ਜੀ ਨੂੰ ਸਰਬ ਸ਼ਕਤੀਆਂ ਦੇਣ।

## ਸ੍ਰ. ਹਰਭਜਨ ਸਿੰਘ ਜੀ–

ਪਰਜਾ ਸੋਸਲਿਸ਼ਟ ਲੀਡਰ

ਛਟੀ ਜੇਹੀ ਜਿੰਦਗੀ ਵਿੱਚ ਇਕ ਹੀ ਵਾਰ ਤੇ ਆਖਰੀ ਵਾਰ ਮਲੇਰ ਕੋਟਲੇ ਵਿੱਚ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਦਾ ਮੌਕਾ ਮਿਲਿਆ। ਮੈਂ ਓਦੋਂ ਵੀ ਏਹੋ ਅਰਜ਼ ਉਹਨਾਂ ਨੂੰ ਕੀਤੀ ਸੀ ਕਿ ਨਾਮਧਾਰੀਆਂ ਦਾ ਜਨਮ ਜ਼ੁਲਮ ਦੇ ਖਿਲਾਫ ਲੜਨ ਲਈ ਹੋਇਆ ਹੈ, ਜ਼ੁਲਮ ਵੇਖਣ ਵਾਸਤੇ ਨਹੀਂ। ਮੈਂ ਓਦੋਂ ਅਰਜ਼ ਕੀਤੀ ਸੀ ਕਿ ਕੀ ਹੁਣ ਜ਼ੁਲਮ ਨਹੀਂ ਹੋ ਰਿਹਾ, ਧੀਆਂ ਭੈਣਾਂ ਦੀ ਬੇ-ਇਜ਼ਤੀ ਨਹੀਂ ਹੋ ਰਹੀ? ਭਲੇ ਮਾਣਸਾਂ ਦੀ ਪਤ ਲਾਹੀ ਨਹੀਂ ਜਾ ਰਹੀ? ਝੱਲਣ ਵਾਲਿਓ ਉਪਦੇਸ਼ ਨਾ ਕਰੋ, ਇਨਸਾਫ ਲਈ ਲੜੋ। ਅੱਜ ਦੇਸ਼ ਨੂੰ ਅੰਦਰੋਂ ਤੇ ਬਾਹਰੋਂ ਖਤਰਾ ਹੈ, ਦੇਸ਼ ਭਗਤੀ ਦਾ ਝੰਡਾ ਖੜਾ ਰਹਿਣਾ ਚਾਹੀਦਾ ਹੈ।

## ਸ. ਅਜਮੇਰ ਸਿੰਘ ਜੀ ਐਮ. ਐਲ. ਏ.

ਨਾਮਧਾਰੀਓ, ਪੰਜਾਬ ਦੀ ਜਨਤਾ ਵੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦਾ ਦੁਖ ਓਨਾ ਹੀ ਅਨੁਭਵ ਕਰਦੀ ਹੈ, ਜਿੰਨਾ ਤੁਸੀਂ। ਤੁਸੀਂ ਸਾਰੇ ਹੀ ਉਸ ਮਹਾਨ ਹਸਤੀ ਦਾ ਹੁਕਮ ਮੰਨਦੇ ਸਾਓ। ਤੁਹਾਨੂੰ ਉਹਨਾਂ ਦੇ ਤੁਰ ਜਾਣ ਨਾਲ ਦੁਖ ਤਾਂ ਭਾਵੇਂ ਹੈ– ਪਰ ਜਗਜੀਤ ਸਿੰਘ ਜੀ ਮਹਾਰਾਜ ਉਸ ਕਮੀ ਨੂੰ ਪੂਰਿਆਂ ਕਰਨਗੇ। ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਲਾਣੇ ਨਾਲ ਸਾਰੇ ਜਿਲੇ ਲੁਦਿਹਾਣੇ ਦੇ ਲੋਕਾਂ ਨੂੰ ਬੜਾ ਘਾਟਾ ਪਿਆ ਹੈ। ਉਹ ਰੂਹਾਨੀ ਲੀਡਰ ਹੀ ਨਹੀਂ ਸਨ ਸਗੋਂ ਦੂਜੀਆਂ ਗੱਲਾਂ ਵਿਚ ਵੀ ਸਾਡੇ ਲੀਡਰ ਸਨ। ਮਹਾਰਾਜ ਉਸ ਪੰਥ ਦੇ ਆਗੂ ਸਨ ਜਿਸਦੇ ਪਹਿਲੇ ਰਾਹਨੁਮਾਵਾਂ ਦੇਸ਼ ਦੀ ਸੁਤੰਤ੍ਰਤਾ ਲਈ ਕਮਰਕਸਾ ਕੀਤਾ ਹੋਇਆ ਸੀ। ਮੈਂ ਉਮੀਦ ਰਖਦਾ ਹਾਂ ਕਿ ਮਹਾਰਾਜ ਜਗਜੀਤ ਸਿੰਘ ਜੀ ਵੀ ਪਹਿਲੇ ਗੁਰੂਆਂ ਦੇ ਪੂਰਨਿਆਂ ਤੇ ਚਲਕੇ ਦੇਸ਼ ਦੀ ਕਮੀ ਨੂੰ ਪੂਰਿਆਂ ਕਰਨਗੇ।

## ਮਹੰਤ ਹਾਕਮ ਸਿੰਘ ਜੀ—

ਪ੍ਰਧਾਨ ਨਿਰਮਲ ਮਹਾਂ ਮੰਡਲ

ਮਹਾਰਾਜ ਪ੍ਰਤਾਪ ਸਿੰਘ ਜੀ ਜੈਸੀਆਂ ਸ਼ਖਸੀਅਤਾਂ ਦੁਨੀਆਂ ਵਿਚ ਕਦੇ ਕਦੇ ਹੀ ਆਇਆ ਕਰਦੀਆਂ ਹਨ। ਧਰਮ ਪੂਜ ਸ੍ਰੀ ਮਹਾ-ਰਾਜ ਪ੍ਰਤਾਪ ਸਿੰਘ ਜੀ ਨੂੰ ਕੁਦਰਤ ਨੇ ਸਾਰੇ ਹੀ ਗੁਣ ਦਿਤੇ ਹੋਏ ਸਨ। ਇਹ ਉਹਨਾਂ ਦੀ ਬਹੁਤ ਵਡੀ ਇਛਾ ਸੀ ਕਿ ਸਾਰੀਆਂ ਹੀ ਸਿਖ ਸੰਪ੍ਰਦਾਵਾਂ ਦਾ ਇਕੱਠ ਕਾਇਮ ਰਹੇ। ਅਸਲ ਨਿਸ਼ਾਨਾਂ ਜੋ ਸੰਤਾਂ ਮਹਾਤਮਾਵਾਂ ਤੇ ਸੰਪਰ-ਦਾਵਾਂ ਦਾ ਹੈ, "ਆਪ ਜਪਹਿ ਅਵਰਹਿ ਨਾਮ ਜਪਾਵੈ।" ਉਹ ਨਿਸ਼ਾਨਾਂ ਹਰੇਕ ਨੇ ਪੂਰਾ ਕਰਨਾ ਹੁੰਦਾ ਹੈ ਤੇ ਇਸਨੂੰ ਸ੍ਰੀ ਮਹਾਰਾਜ ਜੀ ਨੇ ਨੇਪਰੇ ਚਾੜ੍ਹਿਆ ਹੈ। ਮਹਾਂ ਪੁਰਸ਼ਾਂ ਦੇ ਚਰਿਤ੍ਰ ਸਦਾ ਉਚ ਕੋਟੀ ਦੇ ਹੋਇਆ ਕਰਦੇ ਹਨ, ਤੇ ਉਹਨਾਂ ਤੋਂ ਸਦਾ ਹੀ ਪ੍ਰੇਰਨਾ ਮਿਲਦੀ ਰਹਿੰਦੀ ਹੈ।

ਮੈਂ ਆਪਣੀ ਵਲੋਂ ਤੇ ਨਿਰਮਲ ਭੇਖਵਲੋਂ ਸ਼ਰਧਾਂਜਲੀ ਭੇਟ ਕਰਦਾ ਹੋਇਆ ਆਸ ਰਖਦਾ ਹਾਂ ਕਿ ਮਹਾਰਾਜ ਜਗਜੀਤ ਸਿੰਘ ਜੀ ਨੂੰ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਆਪਣੇ ਪੂਰਨਿਆਂ ਤੇ ਚਲਣ ਦੀ ਸ਼ਕਤੀ ਬਖਸ਼ਣ ਗੇ। ਸਮਾਜਕ ਰਸਮਾਂ ਵੱਲ ਵੀ ਆਪ ਧਿਆਨ ਦੇਣਗੇ, ਜੋ ਫਜ਼ੂਲ ਤਰ੍ਹਾਂ ਦੀਆਂ ਹੁੰਦੀਆਂ ਹਨ, ਮਹਾਰਾਜ ਜਗਜੀਤ ਸਿੰਘ ਜੀ ਤੇ ਅਕਾਲ ਪੁਰਖ ਕਿਰਪਾ ਕਰਨ ਗੇ ਤੇ ਉਹ ਪੰਥ ਅਤੇ ਦੇਸ਼ ਕੌਮ ਦੀ ਸੇਵਾ ਕਰਦੇ ਹੋਏ ਪੂਰੀ ਤਰ੍ਹਾਂ ਆਪਣਾਂ ਫ਼ਰਜ਼ ਨਿਭਾਣਗੇ।

## ਸ੍ਰ. ਕਰਤਾਰ ਸਿੰਘ ਜੀ ਦੀਵਾਨਾ ਐਮ. ਐਲ. ਏ.

ਅੱਜ ਸਾਰੇ ਹੀ ਪੰਥ ਦੇ ਨੁਮਾਇੰਦੇ ਕੱਠੇ ਹੋਕੇ ਸ੍ਰੀ ਮਹਾਰਾਜ ਜੀ ਨੂੰ ਸ਼ਰਧਾਂਜਲੀ ਪੇਸ਼ ਕਰਨ ਲਈ ਆਏ ਹਨ। ਮੈ ਸ਼ਰਧਾਂਜਲੀ ਪੇਸ਼ ਕਰਨ ਵਾਸਤੇ ਆਪਣੇ ਨਾਲ ਮਲੇਰ ਕੋਟਲੇ ਦੇ ਰੱਕੜ ਦੀ ਮਿੱਟੀ ਨਾਲ ਲਿਆਇਆ ਹਾਂ, ਜਿਥੇ ਨਾਮਧਾਰੀ ਪੁਰਜ਼ਾ ਪੁਰਜ਼ਾ ਕਟ ਮਰੇ ਸਨ। ਉਸ ਥਾਂ ਦੀ ਮਿੱਟੀ ਲੈ ਕੇ ਮੈਂ ਮਹਾਰਾਜ ਜਗਜੀਤ ਸਿੰਘ ਜੀ ਦੀ ਸੇਵਾ ਵਿੱਚ ਹਾਜ਼ਰ ਹੋਇਆ ਹਾਂ ਇਹਨਾਂ ਸ਼ਹੀਦਾਂ ਦੀ ਸਪਿਰਟ ਹਮੇਸ਼ਾਂ ਕਾਇਮ ਰਹਿਣੀ ਚਾਹੀਦੀ ਹੈ।

ਮੈਂ ਵੇਖਿਆ ਕਿ ਜਿਸ ਮਲੇਰ ਕੋਟਲੇ ਦੇ ਨਵਾਬ ਦੇ ਰਾਜ ਵਿਚ ਕਦੇ ਨਾਮਧਾਰੀ ਤੋਪਾਂ ਅਗੇ ਉਡਾਏ ਗਏ ਸਨ, ਓਸੇ ਨਵਾਬ ਦੇ ਜਾ ਨਸ਼ੀਨ ਚੋਣਾਂ ਦੇ ਮੌਕੇ ਤੇ ਮਹਾਰਾਜ ਨਿਹਾਲ ਸਿੰਘ ਜੀ ਪਾਸੋਂ ਟਿਕਟ ਮੰਗਦੇ ਸਨ।

ਬਾਬਾ ਜੀ ਜੋ ਅੱਜ ਮਹਾਰਾਜ ਜਗਜੀਤ ਸਿੰਘ ਜੀ ਹਨ, ਮੈਂ ਉਹਨਾਂ ਨੂੰ ਆਪਣੀ ਸ਼ਰਧਾ ਦੇ ਪੁਸ਼ਪ ਭੇਟ ਕਰਦਾ ਹਾਂ।

## ਮਹਾਰਾਜ ਕਿਰਪਾਲ ਸਿੰਘ ਜੀ

ਰਾਧਾ ਸੁਆਮੀ, ਆਗਰਾ।

ਮੈਂ ਇਕ ਇਨਸਾਨ ਦੀ ਹੈਸੀਅਤ ਵਿਚ ਮਹਾਰਾਜ ਜੀ ਨੂੰ ਸ਼ਰਧਾਂਜਲੀ ਪੇਸ਼ ਕਰਨ ਖਲੋਤਾ ਹਾਂ। ਮੈਨੂੰ ਦੁਖ ਵੀ ਹੈ। ਪਰ ਨਾਲ ਹੀ ਦੇਖਣ ਵਿੱਚ ਆਉਂਦਾ ਹੈ ਕਿ ਸੰਤ ਇਨਸਾਨ ਨਹੀਂ ਹੁੰਦੇ, ਇਨ-ਸਾਨਾਂ ਤੋਂ ਬਹੁਤ ਉਚੇਰੇ ਹੁੰਦੇ ਹਨ। ਇਸ ਲਈ ਸੰਤਾਂ ਨੂੰ ਰੋਣਾ ਨਹੀਂ ਚਾਹੀਦਾ। ਉਹ ਤਾਂ ਅਪਣੇ ਘਰੋਂ ਆਉਂਦੇ ਹਨ ਤੇ ਘਰ ਹੀ ਚਲੇ ਜਾਂਦੇ ਹਨ। ਵਾਹਿਗੁਰੂ ਪਾਸੋਂ ਉਦੇਸ਼ ਲੈਕੇ ਆਉਂਦੇ ਹਨ ਤੇ ਉਸਦੇ ਦਿਤੇ ਕੰਮਾਂ ਨੂੰ ਯੋਗਤਾ ਨਾਲ ਨਿਬੇੜ ਕੇ ਨਿਜ ਘਰ ਨੂੰ ਚਲੇ ਜਾਂਦੇ ਹਨ।

ਏਨੇ ਵਡੇ ਸਮਾਗਮ ਵਿਚ ਹਰੇਕ ਮਤ ਦੇ ਲੋਕ ਬੈਠੇ ਹਨ, ਤਾਂ ਕਰਕੇ ਕਿ ਉਹਨਾਂ ਵਿਚ ਆਤਮ ਬਲ ਸੀ। ਇਹ ਸਾਰਾ ਪਸਾਰਾ ਉਹਨਾਂ ਦੇ ਆਤਮ ਬਲ ਦਾ ਹੈ। ਉਹਨਾਂ ਪਾਸ ਬੈਠਿਆਂ ਇਹ ਨਹੀਂ ਸੀ ਲਗਦਾ ਕਿ ਅਸੀਂ ਕਿਸੇ ਹੋਰ ਪਾਸ ਬੈਠੇ

ਹਾਂ। ਅਸੀਂ ਆਮ ਲੋਕ ਜਿਸਮਾਨੀ ਤੇ ਬੁਧੀ ਵਲੋਂ ਬੜੇ ਬਲਵਾਨ ਹਾਂ,ਪਰ ਆਤਮਾ ਬਲ ਵਲੋਂ ਓਨੇ ਹੀ ਕਮਜ਼ੋਰ।

ਆਤਮ ਵਾਦੀ ਜਿਸਮਾਨੀ ਲੇਬਲਾਂ ਤੋਂ ਨਹੀਂ ਦੇਖਦਾ, ਏਸੇ ਕਰਕੇ ਉਸਨੂੰ ਸਤਿਗੁਰ ਕਿਹਾ ਜਾਂਦਾ ਹੈ। ਗੁਰੂ ਜੀ ਦਾ ਕਥਨ ਹੈ, ਦੁਬਿਧਾ ਦੂਰ ਕਰਹੁ ਲਿਵ ਲਾਇ। ਤੇ ਵੇਖੋ ਉਹਨਾਂ ਕਿਵੇਂ ਸਭ ਦੀ ਦੁਬਿਧਾ ਦੂਰ ਕਰਕੇ ਪਰਸਪਰ ਤਜ਼ਾਦ ਵਾਲਿਆਂ ਨੂੰ ਇਕ ਸਟੇਜ ਤੇ ਬਹਾ ਦਿਤਾ ਹੈ। ਠੀਕ ਹੀ ਕਿਹਾ ਜਾਂਦਾ ਹੈ–ਸਤਿਗੁਰ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ। ਇਹੋ ਹੀ ਕਾਮਨ ਗ੍ਰਾਊਂਡ ਹੈ।

ਨਾਮਧਾਰੀ ਬਣੋ–ਆਤਮ ਦੇ ਰੰਗ ਵਾਲੇ। ਸ੍ਰੀ ਮਹਾਰਾਜ ਜੀ ਦੀ ਜ਼ਿੰਦਗੀ ਦਾ ਰਾਜ਼ ਏਹ ਸੀ ਕਿ ਉਹਨਾਂ ਵਿਚ ਸਿਮਰਨ ਦਾ ਮਹਾਨ ਬਲ ਸੀ। ਆਤਮਾ ਦੇ ਬਲ ਕਰਕੇ ਹੀ ਉਹਨਾਂ ਦਾ ਹਰੇਕ ਨਾਲ ਪ੍ਰੇਮ ਸੀ। ਇਹ ਗੱਲ ਹੀ ਉਹਨਾਂ ਤੋਂ ਸਿਖਣ ਦੀ ਜ਼ਰੂਰਤ ਹੈ। ਉਹ ਸਭ ਨੂੰ ਮਿਲਾਕੇ ਬੈਠਦੇ ਸਨ, ਅਸੀਂ ਵੀ ਮਿਲਕੇ ਬੈਠੀਏ। ਹਰੇਕ ਆਦਮੀ ਆਪਣੀ ਆਪਣੀ ਸੰਪਰਦਾਇ ਵਿੱਚ ਇਜ਼ਤ ਰਖਦਾ ਹੈ, ਪਰ ਮਹਾਰਾਜ ਜੀ ਹਰੇਕ ਨਾਲ ਹੀ ਪ੍ਰੇਮ ਰਖਦੇ ਸਨ। ਮੇਰੇ ਅੰਦਰ ਉਹਨਾਂ ਦੀ ਮਹਾਨ ਇਜ਼ਤ ਹੈ ਤੇ ਖੁਸ਼ੀ ਹੈ ਕਿ ਮਹਾਰਾਜ ਦੀ ਜ਼ਿੰਦਗੀ ਦੀ ਪ੍ਰੇਰਨਾ ਮਹਾਰਾਜ ਜਗਜੀਤ ਸਿੰਘ ਜੀ ਨੂੰ ਵੀ ਮਿਲੇਗੀ।

## ਗਿਆਨੀ ਕਰਤਾਰ ਸਿੰਘ ਜੀ ਮੰਤ੍ਰੀ ਪੰਜਾਬ

ਅੱਜ ਦੀ ਇਹ ਮਹਾਨ ਇਕਤ੍ਰਤਾ ਮਹਾ-ਰਾਜ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦੇ ਸਿਲਸਿਲੇ ਵਿਚ ਹੋਈ ਹੈ ਅਤੇ ਏਹ ਭਾਵਨਾ ਲੈਕੇ ਹੋਈ ਹੈ ਕਿ ਅਜ ਦੇ ਦਿਨ ਨਾਮਧਾਰੀ ਸਾਧ ਸੰਗਤ ਤੇ ਭੈਣੀ ਸਾਹਿਬ ਦਾ ਪ੍ਰਬੰਧ ਚਲਾਣ ਲਈ ਤੇ ਅਗ-ਵਾਈ ਲਈ, ਜੋ ਸਾਰੀ ਸੰਗਤ ਦੇ ਸਾਹਵੇਂ ਸੌਂਪਣਾ ਹੋਈ ਹੈ. ਮਹਾਰਾਜ ਜਗਜੀਤ ਸਿੰਘ ਜੀ ਨੂੰ ਮੁਬਾਰਕਬਾਦ ਦੇਈਏ ਤੇ ਤਮੰਨਾ ਪਰਗਟ ਕਰੀਏ ਕਿ ਇਸ ਅਸਥਾਨ ਦੇ ਜੋ ਮੁਖ ਕਾਰਜ ਕਰਤਾ ਜਗਜੀਤ ਸਿੰਘ ਜੀ ਬਣੇ ਹਨ ਸਫਲਤਾ ਨਾਲ ਕਾਮਯਾਬ ਹੋਣ।

ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬਹੁਤ ਸਾਰੇ ਗੁਣਾਂ ਨੂੰ ਬੋਲਣ ਵਾਲਿਆਂ ਬਿਆਨ ਕੀਤਾ ਹੈ। ਉਹਨਾਂ ਦੇ ਬਹੁਤ ਸਾਰੇ ਗੁਣ ਹਨ ਜੋ ਇਸ ਵੇਲੇ ਵਰਣਨ ਹੋਣੇ ਮੁਸ਼ਕਲ ਹਨ। ਉਹ ਪਸ਼ੂ ਪਾਲਕ ਸਨ, ਘੋੜਿਆਂ ਤੇ ਗਊਆਂ ਦੀ ਤਰਕੀ ਲਈ ਬੜੇ ਧਿਆਨ ਨਾਲ ਕੰਮ ਕਰਦੇ ਰਹੇ। ਏਹ ਦੇਣ ਉਹਨਾਂ ਦੀ ਪੰਜਾਬ ਲਈ ਹੀ ਨਹੀਂ ਦੇਸ਼ ਲਈ ਵੀ ਬੜੀ ਮਹਾਨ ਹੈ। ਇਸ ਪਾਸਿਓਂ ਜੇ ਕਿਸੇ ਇਕ ਜਣੇ ਦੇ ਉਦਮ ਨੂੰ ਗਿਣਿਆਂ ਜਾਵੇ ਤਾਂ ਸਭ ਤੋਂ ਵਧ ਕਾਮਯਾਬੀ ਮਹਾਰਾਜ ਜੀ ਨੇ ਹਾਸਲ ਕੀਤੀ। ੧੨ ਸੇਰ ਦੁਧ ਸਾਡੇ ਦੇਸ਼ ਵਿਚ ਗਊ ਦਾ ਬਹੁਤ ਮੰਨਿਆਂ ਜਾਂਦਾ ਹੈ ਪਰ ਯੂਰਪੀਨ ਦੇਸ਼ਾਂ ਵਿਚ ੩੫-੩੬ ਸੇਰ ਪਕਾ ਦੁਧ ਆਮ ਗਊਆਂ ਦਿੰਦੀਆਂ ਹਨ। ਉਸ ਪਧਰ ਤੇ ਪਹੁੰਚਣ ਲਈ ਮਹਾਰਾਜ ਜਤਨ ਕਰਦੇ ਰਹੇ ਹਨ। ਭੈਣੀ ਸਾਹਿਬ ਵਿੱਚ ਉਹ ਗਊ ਹੋਈ ਹੈ ਜੋ ੭੫ ਪਾਊਂਡ ਦੁਧ ਦੇਂਦੀ ਰਹੀ ਹੈ।

ਦੂਜਾ ਉਦਮ ਹੋਰ ਹੈ ਜਿਸਨੂੰ ਮਹਾਰਾਜ ਨੇ ਆਪਣੇ ਹੱਥ ਵਿਚ ਲਿਆ ਤੇ ਜਿਸਦਾ ਥੋੜੇ ਲੋਕਾਂ ਨੂੰ ਪਤਾ ਹੈ। ਸਿਖ ਗੁਰੂਆਂ ਨੇ ਗੁਰਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ। ਪਹਿਲਾਂ ਸਿਖਾਂ ਵਿਚ ਏਹ ਪ੍ਰਬੰਧ ਕਾਇਮ ਸੀ ਕਿ ਜਿਸ ਰਾਗ ਵਿਚ ਬਾਣੀ ਉਚਾਰੀ ਗਈ ਹੈ, ਓਸੇ ਵਿੱਚ ਗਾਈ ਜਾਏ– ਪਰ ਹੁਣ ਉਸਦਾ ਬੜਾ ਅਭਾਵ ਹੋ ਗਿਆ ਹੈ। ਮਹਾਰਾਜ ਪ੍ਰਤਾਪ ਸਿੰਘ ਜੀ ਨੇ ਇਸ ਪ੍ਰੰਪਰਾ ਨੂੰ ਕਾਇਮ ਰਖਣ ਲਈ ਬੜਾ ਜਤਨ ਕੀਤਾ।

ਤੀਜਾ ਉਦਮ ਉਹਨਾਂ ਹੋਰ ਕੀਤਾ। ਵਿਆਹ ਸ਼ਾਦੀਆਂ ਦੀਆਂ ਰਸਮਾਂ ਤੇ ਖਰਚ



ਗਿ: ਕਰਤਾਰ ਸਿੰਘ ਵਜ਼ੀਰ ਖੇਤੀ ਬਾੜੀ ਪੰਜਾਬ, ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ: ਅਮਰ ਸਿੰਘ 'ਦੋਸਾਂਝ' ਜਨਰਲ ਸੈਕਟਰੀ ਸ੍ਰੀ ਗੁ: ਪਰਬੰਧਕ ਕਮੇਟੀ ਅੰਮ੍ਰਿਤਸਰ ਸ਼ਰਧਾਂਜਲੀ ਭੇਟ ਕਰ ਰਹੇ ਹਨ



ਲਾਲਾ ਜਗਤ ਨਾਰਾਇਣ ਜੀ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ੍ਰੀ ਯੱਗਦਤ ਜੀ ਜਨਸੰਘ ਨੇਤਾ ਪੰਜਾਬ ਸ਼ਰਧਾਂਜਲੀ ਭੇਟ ਕਰ ਰਹੇ ਹਨ

ਘਟਾਣ ਦੀਆਂ ਗੱਲਾਂ ਤਾਂ ਬੜੇ ਲੋਕੀਂ ਕਰਦੇ ਰਹੇ ਹਨ ਪਰ ਭਰੇ ਮੇਲਿਆਂ ਵਿੱਚ ਵਿਆਹ ਪ੍ਰਬੰਧ ਜਾਰੀ ਕਰਨਾ ਏਹ ਮਹਾਰਾਜ ਜੀ ਦੀ ਹੀ ਖੂਬੀ ਸੀ।

ਚੌਥੀ ਚੀਜ਼ ਹੈ ਟਾਲਰੇਸ਼ਨ (ਬਰਦਾਸ਼ਤ) ਦੀ। ਮਹਾਰਾਜ ਪ੍ਰਤਾਪ ਸਿੰਘ ਜੀ ਨੇ ਪਿਛਲੇ ਚਾਲੀ ਸਾਲਾਂ ਵਿਚ ਇਸਨੂੰ ਕਾਇਮ ਰਖਿਆ। ਏਦੇ ਭੈਣੀ ਸਾਹਿਬ ਵਿੱਚ ਸਭਤਰਾਂ ਦੀਆਂ ਸੰਸ-ਥਾਵਾਂ ਨੂੰ ਇਕਠਿਆਂ ਕੀਤਾ। ਧਾਰਮਿਕ ਏਕਤਾ ਦੀ ਥਾਂ ਓਦੋਂ ਝਗੜਾ ਆਮ ਪਰਧਾਨ ਹੁੰਦਾ ਹੈ ਜੇ ਆਪੋ ਆਪਣੇ ਸਿਧਾਂਤਾਂ ਤੇ ਅੜਿਆ ਜਾਇ, ਪਰ ਉਹਨਾਂ ਨੇ ਧਾਰਮਿਕ ਏਕਤਾ ਕਾਇਮ ਰਖਣ ਵਾਸਤੇ, ਸਾਰੀਆਂ ਸੰਪਰਦਾਵਾਂ ਦੀ ਕਾਨਫ਼ਰੰਸ ਸਮੇ ੧੨ ਦੀ ਥਾਂ ੧੦ ਪਾਤਸ਼ਾਹੀਆਂ ਦਾ ਅਰ-ਦਾਸਾ ਕਰਨਾ ਪਰਵਾਨ ਕੀਤਾ। ਜਿਥੇ ਵੀ ਨਾਮਧਾਰੀ ਬੈਠੇ ਹੋਣ ਓਥੇ ਹੀ ਏਸ ਅਰਦਾਸ ਤੋਂ ਝਗੜਾ ਹੋ ਸਕਦਾ ਹੈ– ਪਰ ਮਹਾਰਾਜ ਜੀ ਨੇ ਭੈਣੀ ਸਾਹਿਬ ਵਿਖੇ ਦਸ ਪਾਤਸ਼ਾਹੀਆਂ ਦੀ ਅਰਦਾਸ ਕਰਨੀ ਪਰਵਾਨ ਕਰਕੇ ਸਿਖ ਸੰਪ੍ਰਦਾਵਾਂ ਦੇ ਇਕਠ ਨੂੰ ਤਰਜੀਹ ਦਿਤੀ। ਇਹੋ ਕਿਹਾ ਕਿ ਤੁਸੀਂ ਇਕਠੇ ਜਰੂਰ ਹੋਵੋ, ਅਰਦਾਸ ਦਾ ਮਸਲਾ ਨਜਿਠਿਆ ਜਾ ਸਕਦਾ ਹੈ।

ਇਹ ਗੱਲਾਂ ਮੈਂ ਤਾਂ ਕੀਤੀਆਂ ਹਨ ਕਿਉਂਕਿ ਏਹ ਸਭ ਕੁਝ ਮੈਨੂੰ ਨੇੜਿਓਂ ਹੋਕੇ ਵੇਖਣ ਲਈ ਸਮਾ ਮਿਲਿਆ ਸੀ।

ਧਰਮ ਅਤੇ ਦੇਸ਼ ਹਿਤ ਦਾ ਪਰਚਾਰ ਵੀ ਜਿਨਾਂ ਮਹਾਰਾਜ ਜੀ ਨੇ ਕੀਤਾ ਹੈ, ਉਹ ਲਾ ਮਿਸਾਲ ਹੈ।

ਏਸ ਘਰਾਣੇ ਤੇ ਏਸ ਗੱਦੀ ਨੂੰ ਬੜੀਆਂ ਉਚੀਆਂ ਰਵਾਇਤਾਂ ਦਾ ਮਾਣ ਹੈ। ਦੇਸ਼ ਭਗਤੀ ਹਿੰਦੂ ਸਿਖ ਏਕਤਾ, ਗੁਰਬਾਣੀ ਪਰਚਾਰ ਅਤੇ ਸਿਖਾਂ ਦੀ ਏਕਤਾ ਏਸੇ ਘਰ ਤੋਂ ਮਿਲੀ ਹੈ। ਭਾਈਓ, ਮੇਰੀ ਯਾਚਨਾ ਹੈ ਕਿ ਏਹ ਰਵਾਇਤਾਂ ਜਾਰੀ ਰਹਿਣ ਤੇ ਏਦੂੰ ਵਧੇਰੇ ਫਲਣ।

ਮੈਨੂੰ ਇਸ ਗੱਲ ਦਾ ਇਲਮ ਨਹੀਂ ਕਿ ਜਦੋਂ ਮਹਾਰਾਜ ਹਰੀ ਸਿੰਘ ਜੀ ਦੀ ਗੱਦੀ ਦਾ ਸਮਾਂ ਸੀ ਓਦੋਂ ਲੋਕੀਂ ਏਨੀਆਂ ਮਤਾਂ ਦੇ ਇਕਠੇ ਹੋਏ ਜਾਂ ਨਹੀਂ ਪਰ ਜਾਪਦਾ ਹੈ ਅੰਗਰੇਜ਼ ਰਾਜ ਦੇ ਪਰਭਾਵ ਕਰਕੇ ਏਨੀ ਤਰਾਂ ਦੇ ਲੋਕ ਇਕਠੇ ਨਹੀਂ ਹੋ ਸਕੇ ਹੋਣੇ। ਪਰੰਤੂ ਅੱਜ ਮਹਾਰਾਜ ਜਗਜੀਤ ਸਿੰਘ ਜੀ ਦੀ ਗੱਦੀ ਦੇ ਸਮੇ ਸਾਰੇ ਪੰਥ ਦੇ ਅੰਗ ਇਕਠੇ ਹੋਏ ਹਨ ਤੇ ਹੋਰ ਪੰਜਾਬੀ ਵੀ। ਇਸ ਲਈ ਇਹਨਾਂ ਤੇ ਹੋਰ ਵੀ ਜ਼ਿਮੇ-ਵਾਰੀ ਆ ਗਈ ਹੈ। ਮੈਂ ਆਸ ਰਖਦਾ ਹਾਂ ਕਿ ਏਹ ਏਸ ਅਗਵਾਈ ਲਈ ਜਤਨ ਸ਼ੀਲ ਹੋਣਗੇ।

## ਪੰਡਿਤ ਠਾਕਰ ਦਤ ਜੀ ਸ਼ਰਮਾ

ਨੇ ਆਪਣੇ ਪਿੰਡ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੌਰੇ ਸਮੇ ਦਰਸ਼ਨਾਂ ਦਾ ਜ਼ਿਕਰ ਕਰਕੇ ਨਾਮਧਾਰੀਆਂ ਦੇ ਸੁਧ ਆਚਰਨ ਦੀ ਤਾਰੀਫ਼ ਕੀਤੀ ਤੇ ਆਸ ਪ੍ਰਗਟਾਈ ਕਿ ਉਸ ਆਚਰਨ ਨੂੰ ਜਿਵੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਕਾਇਮ ਰਖਿਆ ਹੈ। ਉਸਨੂੰ ਮਹਾਰਾਜ ਜਗਜੀਤ ਸਿੰਘ ਜੀ ਹੋਰ ਵੀ ਵਧਾਣ ਫੁਲਾਣਗੇ।

## ਸ. ਮੰਗਲ ਸਿੰਘ ਜੀ ਲੁਦਿਹਾਣਾ

ਆਪ ਪੁਰਾਣੇ ਅਕਾਲੀ ਲੀਡਰ ਹਨ ਆਪਨੇ ਸਤਿਗੁਰਾਂ ਨੂੰ ਸ਼ਰਧਾਂਜਲੀ ਅਰਪਣ ਕਰ-ਦਿਆਂ ਦਸਿਆ ਕਿ ਉਹ ਕਦੇ ਵੀ ਫਿਰਕੂ ਨਹੀਂ ਸਨ ਬਣੇ। ਨਾਮਧਾਰੀ ਕੁਰਬਾਨੀਆਂ ਤੇ ਰਵਾਇਤਾਂ ਦਾ ਜ਼ਿਕਰ ਕਰਦਿਆਂ ਆਪਨੇ ਸ੍ਰੀ ਮਹਾਰਾਜ ਜਗ-ਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਆਪ ਸਿਰਫ਼ ਨਾਮਧਾਰੀ ਪੰਥ ਦਾ ਭਲਾ ਹੀ ਨਾ ਕਰਨ ਸਗੋਂ ਸਾਰੇ ਦੇਸ਼ ਦੇ ਭਲੇ ਦਾ ਪ੍ਰੋਗਰਾਮ ਆਪਣੇ ਮਨ–ਚਿਤ ਵਿੱਚ ਰਖਣ।

## ਸ: ਰਾਮਦਿਆਲ ਸਿੰਘ ਜੀ ਐਮ. ਐਲ. ਏ.

ਲੁਦਿਆਣਾ ਨੇ ਆਪਣੀ ਸ਼ਰਧਾਂਜਲੀ ਪੇਸ਼ ਕਰਦਿਆਂ ਕਿਹਾ–ਕਿ ਸ੍ਰੀ ਮਹਾਰਾਜ ਬੜੀ ਉਚੀ ਤੇ ਸੁਚੀ ਹਸਤੀ ਦੇ ਮਾਲਿਕ ਸਨ। ਸਿਦਕ, ਸੇਵਾ ਤੇ ਸਿਮਰਨ ਨਾਲ ਹੀ ਪੂਰਨ ਇਨਸਾਨ ਬਣਦਾ ਹੈ, ਇਹ ਸਾਰੀਆਂ ਸਿਫਤਾਂ ਮਹਾਰਾਜ ਪਰਤਾਪ ਸਿੰਘ ਜੀ ਵਿਚ ਸਨ। ਆਪਦੀਆਂ ਏਹਨਾਂ ਸਿਫਤਾਂ ਦੀ ਸ਼ਕਤੀ ਕਰਕੇ ਹੀ ਅੱਜ ਸਾਰੀਆਂ ਪਾਰਟੀਆਂ ਤੇ ਸਾਰੇ ਧਰਮਾਂ ਵਾਲੇ ਏਥੇ ਆਏ ਹੋਏ ਹਨ। ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਨਿਜੀ ਵਾਕਫੀ ਤੋਂ ਜਾਣਦਾ ਹਾਂਕਿ ਆਪ ਬੜੀ ਖੂਬੀ ਨਾਲ ਨਾਮਧਾਰੀ ਅਤੇ ਬਾਕੀ ਦੀਆਂ ਸੰਗਤਾਂ ਦੀ ਅਗਵਾਈ ਕਰਦੇ ਰਹਿਣ ਗੇ।

## ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ

(ਸਕਤ੍ਰ ਪੰਜਾਬ ਕਮਿਊਨਿਸਟ ਪਾਰਟੀ)

ਮੈਂ ਪੰਜਾਬ ਦੀ ਕਮਿਊਨਿਸਟ ਪਾਰਟੀ ਵਲੋਂ ਸ਼ਰਧਾਂਜਲੀ ਅਰਪਣ ਕਰਨ ਲਈ ਹਾਜ਼ਰ ਹੋਇਆ ਹਾਂ। ਨਾਮਧਾਰੀ ਪੰਥ ਨੇ ਸਤਿਗੁਰੂ ਰਾਮ ਸਿੰਘ ਜੀਦੀਅਗਵਾਈ ਹੇਠ ਹਿੰਦ ਨੂੰ ਓਦੋਂ ਹਲੂਣਾ ਦਿਤਾ ਜਦੋਂ ਅੰਗਰੇਜ਼ ਦਾ ਤੇਜ ਹਿੰਦ ਤੇ ਕਾਇਮ ਸੀ। ਜੰਗਿ ਆਜ਼ਾਦੀ ਵਿਚ ਜੋ ਹਿਸਾ ਨਾਮਧਾਰੀਆਂ ਪਾਇਆ, ਮੈਂ ਉਸਤੋਂ ਬੜਾ ਮੁਤਾਸਰ ਹੋਇਆ ਹਾਂ। ਮਹਾਰਾਜ ਪਰਤਾਪ ਸਿੰਘ ਜੀ ਨੂੰ ਗੁਰ ਗੱਦੀ ਦਾ ਤਦੋਂ ਸਮਾ ਮਿਲਿਆ ਜਦੋਂ ਅੰਗਰੇਜ਼ ਦਾ ਜਬਰ ਪੰਜਾਬ ਵਿਚ ਆਪਣੀ ਸਿਖਰ ਉਤੇ ਸੀ ਤੇ ਮਹਾਰਾਜ ਨੇ ਜਿਸ ਸੂਝ-ਬੂਝਤਾ, ਦਲੇਰੀ ਤੇ ਦੂਰ ਦਰਸ਼ਤਾ ਨਾਲ ਪੰਥ ਅਤੇ ਪੰਜਾਬ ਦੀ ਅਗਵਾਈ ਕੀਤੀ–ਉਹ ਬਿਆਨ ਨਹੀਂ ਕੀਤੀ ਜਾ ਸਕਦੀ। ਹਿੰਦੂ ਸਿਖ ਮੁਸਲਿਮ ਏਕਤਾ ਦਾ ਹੀ ਕੀ ਸਵਾਲ ਉਹਨਾਂ ਨੇ ਮਨੁਖਤਾ ਦੇ ਭਲੇ ਦਾ ਸੁਨੇਹਾ ਦਿਤਾ। ਇਹ ਮਹਾਰਾਜ ਦੀ ਹਿੰਦ ਭਰ ਦੇ ਲੋਕਾਂ ਨੂੰ ਬੜੀ ਭਾਰੀ ਦੇਣ ਹੈ। ਉਹਨਾਂ ਦਾ ਅਮਨ ਤੇ ਸ਼ਾਂਤੀ ਲਈ ਪਿਆਰ, ਮਨੁਖ ਮਾਤਰ ਲਈ ਸਨੇਹ, ਮਰਦੇ ਦਮ ਤਕ ਜ਼ਾਲਮਾਂ ਦੇ ਖਿਲਾਫ ਨਫਰਤ ਤੇ ਲੜਾਈ, ਐਸੀਆਂ ਸਿਫਤਾਂ ਹਨ ਜਿਨਾਂ ਤੋਂ ਮਹਾਰਾਜ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਵਾਰਸਾਂ ਨੂੰ ਬਹੁਤ ਕੁਝ ਸਿਖਣ ਦੀ ਲੋੜ ਹੈ।

ਮੈਨੂੰ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਨਾਮਧਾਰੀਆਂ ਦੀਆਂ ਉਹਨਾਂ ਪੰਥਕ ਰਵਾਇਤਾਂ ਨੂੰ ਕਾਇਮ ਹੀ ਨਹੀਂ ਰਖਣਗੇ ਸਗੋਂ ਮਿਹਨਤਕਸ਼ ਜਨਤਾ ਦੇ ਕਸ਼ਟਾਂ ਵਿਚ ਉਹਨਾਂ ਦੇ ਭਾਈਵਾਲ ਬਣਕੇ ਉਹਨਾਂ ਨੂੰ ਹੋਰ ਵੀ ਅਗੇ ਵਧਾਣਗੇ ਤੇ ਪਕਿਆਂ ਕਰਨਗੇ।

## ਸੰਤ ਫੁੰਮਣ ਸਿੰਘ ਜੀ "ਕੰਵਲ" ਨੈਰੋਬੀ

ਸ੍ਰੀ ਕੰਵਲ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਵਿਚ ਕੀਤੇ ਚਾਰ ਦੌਰਿਆਂ ਦਾ ਜਾਇਜ਼ਾ ਲੈਂਦਿਆਂ ਦਸਿਆ ਕਿ ਸ੍ਰੀ ਸਤਿਗੁਰੂ ਜੀ ਦਾ ਅਫਰੀਕਾ ਵਿਚ ਏਨਾ ਪ੍ਰਤਾਪ ਹੈ ਕਿ ਅੱਜ ਅਫਰੀਕਾ ਦੇ ੭੫ ਫੀ ਸਦੀ ਲੋਕ ਉਹਨਾਂ ਨੂੰ ਆਪਣਾ ਗੁਰੂ ਸਮਝਣ ਲਗ ਪਏ ਹਨ। ਤੇ ਕੰਵਲ ਜੀ ਨੇ ਗੁਰਬਾਣੀ ਦੇ ਪਰਮਾਣਾਂ ਨਾਲ ਸਾਬਤ ਕੀਤਾ ਕਿ ਉਹ "ਤੇਰੀ ਉਪਮਾ ਤੋਹਿ ਬਣਿ ਆਵੈ" ਦੇ ਕਥਨ ਅਨੁਸਾਰ ਆਪ ਜੈਸੇ ਆਪ ਹੀ ਸਨ।

ਅਫਰੀਕਾ ਵਾਸੀਆਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਘਾਟ ਨੂੰ ਅਨੁਭਵ ਕਰਦਿਆਂ ਆਪਨੇ ਕਿਹਾ ਕਿ ਹੁਣ ਚੂੰਕਿ ਓਹੋ ਜੋਤ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਵਿਚ ਦੀਪਤ ਹੋ ਉਠੀ ਹੈ ਇਸ ਲਈ ਅਸੀਂ ਆਪ ਨੂੰ ਹੀ ਸਤਿਗੁਰੂ ਸਰੂਪ ਮੰਨਕੇ ਆਪਣੀ ਕਲਿਆਣ ਅਨਭਵ ਕਰਾਂਗੇ।

## ਸ੍ਰੀ ਜੇ. ਐਨ. ਮਾਨਕਰ ਬੰਬਈ

ਆਪ ਸਰਬ ਭਾਰਤੀ ਹਿਊਮੈਨ ਟੇਰੀਅਨ (ਜੀਵ ਦਇਆ ਕਮੇਟੀ) ਲੀਗ ਦੇ ਸਕਤ੍ਰ ਹਨ, ਤੇ ਉਚੇਚੇ ਬੰਬਈਓਂ ਚੱਲਕੇ ਆਪ ਨੇ ਸਮਾਗਮ ਵਿੱਚ ਸ਼ਮੂਲੀਅਤ ਕੀਤੀ। ਆਪਨੇ ਸਾਰੇ ਹੀ ਅਹਿੰਸਕ ਜਗਤ ਵਲੋਂ ਤੇ ਬੰਬਈ ਦੀ ਧਰਮ ਪ੍ਰਿਯ ਜਨਤਾ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਤੇ ਕਿਹਾ– ਸਤਿਗੁਰੂ ਜੀ ਨਾਮਧਾਰੀਆਂ, ਪੰਜਾਬੀਆਂ ਤੇ ਸਿਖਾਂ ਦੇ ਹੀ ਨਹੀਂ ਸਨ ਸਗੋਂ ਉਹ ਸਾਰੇ ਭਾਰਤ ਦੇ ਸਾਰੇ ਹੀ ਲੋਕਾਂ ਦੇ ਹਿਤੂ ਸਨ। ਸਤਿਗੁਰੂ ਜੀ ਨਾਲ ਮੇਰਾ ਮੇਲ ਗਊ ਰਖਿਆ ਦੇ ਮਸਲੇ ਤੇ ਹੋਇਆ ਤੇ ਅਸਾਂ ਵੇਖਿਆ ਕਿ ਸਤਿਗੁਰੂ ਜੀ ਕਿਨੇ ਗਊ ਪ੍ਰੇਮੀ ਤੇ ਗੋਪਾਲ ਸਨ। ਮੈਨੂੰ ਉਮੀਦ ਹੈ ਕਿ ਸਤਿਗੁਰੂ ਜੀ ਦਾ ਦਿਤਾ ਹੋਇਆ ਗਊ ਪ੍ਰੇਮ ਸਾਰੇ ਹੀ ਨਾਮਧਾਰੀ ਪੂਰਾ ਕਰਨਗੇ।

ਅੰਤ ਉਤੇ ਮਾਨਕਰ ਜੀ ਨੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਵਧਾਈ ਦਿੰਦਿਆਂ ਇਹ ਆਸ ਪ੍ਰਗਟ ਕੀਤੀ ਕਿ ਉਹ ਆਪਣੇ ਗੁਰੂ ਪਿਤਾ ਦੇ ਪੂਰਨਿਆਂ ਤੇ ਚਲਕੇ ਸਰਬਤ ਦੇ ਭਲੇ ਵਿਚ ਸਹਾਈ ਹੋਣਗੇ।

## ਸ੍ਰ. ਅਰਜਨ ਸਿੰਘ ਜੀ ਵਿਰਦੀ ਅਫਰੀਕਾ

ਅਫਰੀਕਾ ਦੀਆਂ ਸਮੂਹ ਸੰਗਤਾਂ ਦੇ ਮਨੋ-ਭਾਵਾਂ ਨੂੰ ਮੁਖ ਰਖਦਿਆਂ ਵਿਰਦੀ ਜੀ ਨੇ ਭਰੇ ਦੀਵਾਨ ਵਿਚ ਮਾਈਕ ਸਾਹਵੇਂ ਆਕੇ ਅਰਜ਼ ਕੀਤੀ: ਜਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਚੇਚੇ ਤੌਰ ਤੇ ਅਫਰੀਕਾ ਦੀਆਂ ਸੰਗਤਾਂ ਵਲ ਧਿਆਨ ਦਿੰਦੇ ਸਨ, ਇਸਤਰਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਆਪ ਵੀ ਸਾਨੂੰ ਧਿਆਨ ਦਿੰਦੇ ਰਹਿਣਾ। ਦਰਸ਼ਨ ਦੇਂਦੇ ਰਹਿਣਾ। ਸਾਨੂੰ ਦਰਸ਼ਨਾਂ ਦੀ ਦਾਤ ਝਬਦੇ ਤੋਂ ਝਬਦੇ ਬਖਸ਼ਣੀ।

## ਲਾਲਾ ਹਰਿਦੇਵ ਸਹਾਇ ਜੀ–

ਆਪ ਸਰਬ ਭਾਰਤੀ ਗੋ ਹਤਿਆ ਨਿਰੋਧ ਸਮਿਤੀ ਦੇ ਸਕਤ੍ਰ ਹਨ। ਆਪਨੇ ਆਪਣੀ ਸ਼ਰਧਾਂ-ਜਲੀ ਵਿਚ ਸ੍ਰੀ ਸਤਿਗੁਰੂ ਜੀ ਦਾ ਗਊ ਪ੍ਰੇਮ ਅਤੇ ਗਊ ਰਖਿਆ ਨਮਿਤ ਕੀਤੇ ਗਏ ਜਤਨਾਂ ਦੀ ਸ਼ਲਾਘਾ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਪਹਿਲਿਆਂ ਵਾਂਗ ਹੀ ਗਊ ਪ੍ਰੇਮ ਰਖਣ ਦੀ ਆਸ ਜ਼ਾਹਰ ਕੀਤੀ।

## ਸਰਦਾਰ ਦਰਬਾਰਾ ਸਿੰਘ–

ਪ੍ਰਧਾਨ ਪੰਜਾਬ ਕਾਂਗਰਸ ਕਮੇਟੀ ਨੇ ਆਪਣੀ ਸ਼ਰਧਾਂਜਲੀ ਪੇਸ਼ ਕਰਦਿਆਂ ਕਿਹਾ: ਮੈਨੂੰ ਬਹੁਤ ਵਿਯੋਗ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਸਾਡੇ ਵਿੱਚ ਨਹੀਂ, ਪਰ ਆਤਮਕ ਬਲ ਉਹਨਾਂ ਦਾ ਮਹਾਰਾਜ ਜਗਜੀਤ ਸਿੰਘ ਜੀ ਰਾਹੀਂ ਸਾਡੇ ਵਿੱਚ ਮੌਜੂਦ ਹੈ। ਉਹ ਰੂਹਾਨੀਅਤ ਦਾ ਚਸ਼ਮਾ ਸਨ, ਜਿਵੇਂ ਚਸ਼ਮੇ ਤੋਂ ਹਰ ਕੋਈ ਲਾਭ

ਉਠਾਂਦਾ ਹੈ ਤਿਵੇਂ ਅਸੀਂ ਵੀ ਸਾਰੇ ਵਿਚਾਰਾਂ ਦੇ ਲੌਕਦਿਸ ਦਰਬਾਰ ਤੋਂ ਲਾਭ ਉਠਾਂਦੇ ਰਹੇ ਹਾਂ ।

ਅੰਤ ਉਤੇ ਉਹਨਾਂ ਆਪਣੇ ਵਲੋਂ ਆਸ ਪ੍ਰਗਟਾਈ ਕਿ ਮਹਾਰਾਜ ਜਗਜੀਤ ਸਿੰਘ ਜੀ ਦੇਸ਼ ਤੇ ਕੌਮ ਦੇ ਭਲੇ ਲਈ ਪਹਿਲਿਆਂ ਵਾਂਗ ਹੀ ਘਾਲਣਾ ਘਾਲਣਗੇ ।

## ਸੇਠ ਦਿਆਲ ਸਿੰਘ ਜੀ ਸੂਬਾ ਸਿਆਮ

ਸਮੂਹ ਨਾਮਧਾਰੀ ਸੰਗਤ ਸਿਆਮ (ਥਾਈਲੈਂਡ) ਦੀ ਪ੍ਰਤੀਨਿਧਤਾ ਕਰਦਿਆਂ ਸੂਬਾ ਸੇਠ ਦਿਆਲ ਸਿੰਘ ਜੀ ਨੇ ਸੁਰਗਵਾਸੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸਮੂਹ ਸਿਆਮੀਆਂ ਵਲੋਂ ਸ਼ਰਧਾਂਜਲੀ ਅਰਪਣ ਕੀਤੀ ਤੇ ਨਵੇਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਹੀ ਸਿਆਮ ਦੀਆਂ ਸੰਗਤਾਂ ਨੂੰ ਨਿਵਾਜਦੇ ਰਹਿਣ ।

## ਸ੍ਰ. ਕੇਹਰ ਸਿੰਘ ਜੀ ਮਾਨ— ਨੇ

ਉਪ੍ਰੋਕਤ ਸ਼ਰਧਾਂਜਲੀਆਂ ਤੋਂ ਬਾਦ ਹੇਠ ਲਿਖੀਆਂ ਵਿਅਕਤੀਆਂ ਦੇ ਸੰਦੇਸ਼ ਪੜ੍ਹਕੇ ਸੁਣਾਏ: ੧ ਪ੍ਰਧਾਨ ਰਾਜਿੰਦਰ ਪਰਸ਼ਾਦ ਜੀ, ੨ ਸ੍ਰੀ ਰਾਜ ਗੋਪਾਲ— ਚਾਰਯਾ ਮਦਰਾਸ (ਬਾਨੀ ਸੁਤੰਤਰ ਪਾਰਟੀ) ੩ ਡਾ: ਐਨ. ਐਸ. ਐਨੀ ਐਮ. ਪੀ. ੪. ਸ੍ਰੀ ਗੁਲਜ਼ਾਰੀ ਲਾਲ ਨੰਦਾ ਲੇਬਰ ਮਨਿਸਟਰ ਕੇਂਦਰੀ ਸਰਕਾਰ ੫. ਸ੍ਰੀ ਹਰ ਨਰੈਣ ਸਿੰਘ ਮਿਲਟਰੀ ਸਕਤ੍ਰ ਰਾਸ਼ਟਰਪਤੀ ਭਵਨ, ੬. ਸਨਾਤਨ ਧਰਮ ਪ੍ਰਤੀਨਿਧ ਸਭਾ ਪੰਜਾਬ, ੭. ਚੀਫ ਖਾਲਸਾ ਦੀਵਾਨ, ੮. ਅਚਾਰਯ ਗੁਰੂ ਕੁਲ ਕਾਂਗੜੀ ਹਰ ਦੁਆਰ, ੯ ਸੇਠ ਗੋਵਿੰਦ ਦਾਸ ਮੈਂਬਰ ਲੋਕ ਸਭਾ, ੧੦. ਪੰਚ ਖਾਲਸਾ ਦੀਵਾਨ ੧੧. ਗਵਰਨਰ ਸਾਹਿਬ ਪੰਜਾਬ, ੧੨. ਗਵਰਨਰ ਸਾਹਿਬ ਆਂਧਰ ਪਰਦੇਸ਼ ਆਦਿ ।

## ਸਮਾਪਤੀ—

ਹੁਣ ੬ ਵਜ ਚੁਕੇ ਸਨ । ਏਸ ਮੌਕੇ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੁਦ ਦੀਵਾਨ ਵਿਚ ਦਰਸ਼ਨ ਦਿੰਦੇ ਰਹੇ । ੭ ਤੋਂ ੮ ਤਕ ਭਜਨ ਸਿਮਰਨ ਦਾ ਪ੍ਰੋਗ੍ਰਾਮ ਜਾਰੀ ਹੋਣਾ ਸੀ, ਸੋ ਸ੍ਰੀ ਹਜ਼ੂਰ ਦੀਵਾਨ ਨੂੰ ਜਾਰੀ ਰਖਕੇ ਹੀ ਹੋਰ ਜ਼ਰੂਰੀ ਕੰਮਾਂ ਲਈ ਦੀਵਾਨ ਚੋਂ ਪ੍ਰਸਥਾਨ ਕਰ ਗਏ ।

ਆਪਦੇ ਨਾਲ ਹੀ ਸਹਿਜੇ ਸਹਿਜੇ ਬਹੁਤ ਸਾਰੇ ਸਿਆਸੀ ਸਮਾਜੀ ਤੇ ਧਾਰਮਿਕ ਨੇਤਾ ਵੀ ਆਪਣੇ ਆਪਣੇ ਪ੍ਰੋਗ੍ਰਾਮਾਂ ਅਨੁਸਾਰ ਚਲੇ ਗਏ । ਆਏ ਹੋਏ ਉਚੇਚੇ ਸਜਣਾਂ ਵਿਚੋਂ ਬਹੁਤ ਘਟ ਲੋਕਾਂ ਨੂੰ ਹੀ ਸ਼ਰਧਾਂਜਲੀਆਂ ਦਾ ਸਮਾ ਮਿਲ ਸਕਿਆ, ਤਾਂ ਵੀ ਉਪ੍ਰੋਕਤ ਮਹਾਨਭਾਵਾਂ ਨੂੰ ਪਬਲਿਕ ਨੇ ਜਿਸ ਸ਼ਾਂਤੀ ਤੇ ਧੀਰਜ ਨਾਲ ਸੁਣਿਆ ਉਸਦੀ ਮਿਸਾਲ ਕਿਤੇ ਨਹੀਂ ਮਿਲਦੀ ।

੬ ਤੋਂ ੭ ਤਕ ਦੀਵਾਨ ਸਜਿਆ ਰਿਹਾ, ਸਟੇਜ ਤੇ ਹੋਰ ਮੁਖਤਲਿਫ ਸਜਣਾਂ ਨੇ ਆਪਣੇ ਆਪਣੇ ਵਿਚਾਰ ਪ੍ਰਗਟਾਏ, ਜਿਨ੍ਹਾਂ ਚੋਂ ਵਿਸ਼ੇਸ਼ ਕਰਕੇ ਜ਼ਿਕਰ ਯੋਗ ਬਾਬਾ ਹਰੀ ਜੀ ਅੰਬਾਲਾ ਛਾਉਣੀ ਵਾਲੇ ਸਨ । ਸਾਦਾ ਜੇਹੀ ਅਧ ਭਗਵੀ ਧੋਤੀ ਪਿੰਡਾ ਨੰਗਾ, ਪਿੰਡੇ ਦੁਆਲੇ ਸੁਖਾਵਾਂ ਜਿਹਾ ਸਾਫਾ, ਸਿਰ ਤੇ ਖੁਲ੍ਹੀਆਂ ਵੰਡੀਆਂ ਰੰਗੇ ਹੋਏ ਨੈਣ, ਮਸਤ ਅਵਾਜ਼– ਸਟੇਜ ਤੇ ਮਾਈਕ ਦੇ ਸਾਹਵੇਂ ਏਹ ਮੂਰਤ ਆ ਗਈ ਤੇ ਜੋ ਕੁਝ ਇਸਨੇ ਕਿਹਾ ਉਹ ਆਪ ਵੀ ਅਥਰੂ ਸਿੰਨਾ ਸੀ ਤੇ ਲੋਕਾਂ ਨੂੰ ਵੀ ਰੁਆ ਦੇਣ ਵਾਲਾ ਸੀ । ਇਹ ਮਹਾਂ ਪੁਰਸ਼ ਕੋਈ ਉਚੇਚਾ ਅਤਿਥੀ ਨਹੀਂ ਸੀ, ਪਿਆਰ ਮਤਿਆ ਆਪੇ ਪਹੁੰਚਾ ਸੀ । ਇਹ ਕਿਸੇ ਸੰਸਥਾ ਦਾ ਮੁਖੀ ਜਾਂ ਰਾਜਨੀਤਕ ਲੀਡਰ ਨਹੀਂ ਸੀ

ਇਹ ਇਨਸਾਨੀਅਤ ਦਾ ਨੁਮਾਇੰਦਾ ਸੀ। ਇਹ ਸੰਸਕ੍ਰਿਤ ਦਾ ਮਹਾਨ ਪੰਡਿਤ ਭਰੜਾਂਦੀ ਅਵਾਜ਼ ਨਾਲ ਕਹਿਣ ਲਗਾ:

ਨਾਮਧਾਰੀਓ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੇਵਕ ਪਰਗਟ ਵੀ ਬੜੇ ਸਨ ਪਰ ਗੁਪਤ ਓਦੂੰ ਵੀ ਵਧੇਰੇ ਹਨ। ਇਸ ਸਤਿਗੁਰੂ ਨਾਨਕ ਦੇ ਝੰਡੇ ਥਲੇ, ਜਿਦੇ ਝੰਡੇ ਬਰਦਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਸਨ, ਇਕ ਚਤਰੰਗਨੀ ਸੈਨਾ ਹੈ। ਇਹ ਕੁਲ ਨਾਮ ਜਪਣ ਵਾਲਿਆਂ ਦੀ, ਕਿਰਤ ਕਰਨ ਵਾਲਿਆਂ ਤੇ ਵੰਡ ਛਕਣ ਵਾਲਿਆਂ ਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਛੋੜਾ ਉਹਨਾਂ ਸਭਨਾਂ ਲਈ ਅਸਹਿ ਹੈ, ਜਿਹੜੇ, ਸਚ, ਸੁਚ, ਸਾਦਗੀ ਤੇ ਸੁਹਿਰਦਤਾ ਦੇ ਉਪਾਸ਼ਕ ਹਨ। ਤੁਸੀਂ ਨਿਸਚਿੰਤ ਰਹੋ ਉਸਦੀਆਂ ਸਾਰੀਆਂ ਸ਼ਕਤੀਆਂ ਨਵੇਂ ਸਤਿਗੁਰਾਂ ਵਿਚ ਪਰਗਟ ਹੋ ਗਈਆਂ ਹਨ, ਉਹ ਸਾਡੀ ਬਿਰਹੋਂ ਦੀ ਪੀੜ ਨੂੰ ਅਵੱਸ਼ ਮਠਿਆਂ ਕਰਨਗੇ।

## ਅਲੌਕਿਕ ਨਾਮ ਸਿਮਰਨ

ਸਮੇਂ ਦੇ ਸਤਿਗੁਰੂ ਨੂੰ ਪਤਾ ਹੁੰਦਾ ਹੈ ਕਿ ਦੁਨੀਆਂ ਦੇ ਲੋਕਾਂ ਨੂੰ ਪਵਿਤਰਤਾ ਦੇ ਰਸਤੇ ਪਾਣਾ ਤੇ ਅਕਾਲ ਪੁਰਖ ਵਲ ਧਿਆਨ ਦੁਆਣਾਂ ਕਿਹੜੇ ਕਿਹੜੇ ਢੰਗ ਨਾਲ ਸੁਖਾਵਾਂ ਤੇ ਬਿਹਤਰ ਰਹਿ ਸਕਦਾ ਹੈ। ਕਲਿਜੁਗ ਦਾ ਜ਼ੋਰ, ਆਤਮਕ ਕਦਰਾਂ ਦੀ ਥੁੜ ਤੇ ਆਰਥਕ ਕਦਰਾਂ ਦਾ ਬੋਲ ਬਾਲਾ ਕਿਵੇਂ ਮਨੁਖ ਨੂੰ ਮਸ਼ੀਨ ਬਣਾਈ ਜਾ ਰਿਹਾ ਹੈ। ਤਿਲਕਣਾਂ ਕਿੰਨਾ ਸੌਖਾ ਤੇ ਚੜਨਾ ਕਿਨਾਂ ਔਖਾ ਹੁੰਦਾ ਹੈ। ਨਿਘਰਦੀ ਲੋਕਾਈ ਨੂੰ ਰੂਹਾਨੀ ਪਾਸੇ ਨੂੰ ਉਠਾਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਨਾਮਬਾਣੀ ਦਾ ਪਰਵਾਹ ਚਲਾਕੇ ਘਟੋ ਘੱਟ ਨਾਮਧਾਰੀਆਂ ਵਿਚ ਤਾਂ, ਕਲਿਜੁਗ ਦੀ ਪੇਸ਼ ਬਾਹਲੀ ਨਹੀਂ ਜਾਣ ਦਿਤੀ। ਸ੍ਰੀ ਜੀ ਨੇ ਲੋਕਾਂ ਦੀ ਨਿਘਰਦੀ ਹਾਲਤ ਨੂੰ ਮੁਖ ਰਖਕੇ ਦਿਹਾੜੀ ਵਿਚ ਸਿਰਫ ਇਕ ਘੰਟੇ ਦਾ ਨਾਮ ਸਿਮਰਨ ਜਾਰੀ ਕੀਤਾ ਸੀ। ਤੇ ਇਸਨੂੰ ਵੀ ਸਮੂਹਿਕ ਸ਼ਕਲ ਦਿਤੀ ਤਾਂਕਿ ਸਾਰੀ ਸੰਗਤ ਜੁੜਕੇ, ਆਪਣੀਆਂ ਚਿਤ ਬਿਰਤੀਆਂ ਸਤਿਗੁਰਾਂ ਦੇ ਚਰਨਾਂ ਵਿਚ ਲਾਕੇ ਜਰਾ ਮਾਸਾ ਸਿਮਰਨ ਦਾ ਅਨੰਦ ਲੈ ਸਕੇ ਤੇ ਰੂਹਾਨੀ ਮੰਡਲ ਦਾ ਸੁਆਦ ਅਨੁਭਵ ਕਰ ਸਕੇ।

ਸਤਿਗੁਰੂ ਮਿਹਰਵਾਨ ਜਿਥੇ ਵੀ ਜਾਂਦੇ ਓਥੇ ਹੀ ਦੁਪਹਿਰੇ ਜਾਂ ਸ਼ਾਮੀ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਵਾਂਦੇ। ਸਿਆਮ ਤੇ ਅਫਰੀਕਾ ਦੀਆਂ ਸੰਗਤਾਂ ਸਚੇ ਪਾਤਸ਼ਾਹ ਨਾਲ ਡਾਢਾ ਪਿਆਰ ਤੇ ਹਿਤ ਰਖਦੀਆਂ ਸਨ, ਓਥੇ ਵੀ ਹਜ਼ੂਰ ਨੇ ਸਭ ਨੂੰ ਇਕ ਘੰਟਾ ਨਾਮ ਸਿਮਰਨ ਦੀ ਚੇਟਕ ਲਾਈ। ਤੇ ਏਸ ਸਿਮਰਨ ਢੰਗ ਨੂੰ ਭਲਾ ਹੁਣ ਕਿਉਂ ਭੁਲਾਇਆ ਜਾਂਦਾ।

ਸੋ ਸਚੇ ਪਾਤਸ਼ਾਹ ਜੀ ਦੇ ਅੰਤ ਸਮੇਂ ਤੋਂ ਲੈਕੇ ਜਿਉਂ ਕਾ ਤਿਉਂ ਇਹ ਸਿਮਰਨ ਸਮਾ ਨਾਮਧਾਰੀ ਦੀਵਾਨ ਦਾ ਸ਼ਿੰਗਾਰ ਰਿਹਾ। ਅੰਤ ਸਮੇਂ ਤੋਂ ਸ਼ਰਧਾਂਜਲੀ ਦਿਹਾੜੇ ਤਕ ਵੀ ਸਮੂਹਕ ਨਾਮਸਿਮਰਨ ਜਾਰੀ ਰਿਹਾ।

ਪਰ ਮੈਂ ੨੫ ਭਾਦਰੋਂ ਦੇ ਨਾਮਸਿਮਰਨ ਦਾ ਉਚੇਚਾ ਜ਼ਿਕਰ ਕਰਨਾ ਚਾਂਹਦਾ ਹਾਂ। ਇਸ ਦਿਨ ਪਿੰਡਾਲ ਵਿਚ ਬੈਠੇ ਹਜ਼ਾਰਾਂ ਲੋਕੀਂ ੭-ਤੋਂ ੮ ਤਕ ਅਜੇਹਾ ਨਜ਼ਾਰਾ ਪੇਸ਼ ਕਰ ਰਹੇ ਸਨ ਜਿਵੇਂ ਪਿੰਡਾਲ ਵਿਚ ਇਕ ਵੀ ਸਰੀਰ ਨਹੀਂ ਹੁੰਦਾ, ਸਿਮਰਨ ਦੀ ਅਰਦਾਸ ਉਪਰੰਤ ਨਾ ਉਬਾਸੀ ਨਾ ਅਕੜੇਵਾਂ ਤੇ ਨਾ ਭਾਰਾ ਸਾਹ ਹੀ ਸੁਣਾਈ ਦਿਤਾ। ਸਾਰੀ ਸੰਗਤ ਜਿਵੇਂ ਅਚਾਨਕ ਹੀ ਤਾਰਾ ਮੰਡਲ ਵਿਚ ਪਹੁੰਚ ਗਈ ਹੁੰਦੀ ਹੈ। ਆਮ ਕਰਕੇ ਸਫੇਦ ਬਸਤਰਾਂ ਵਿਚ ਬੈਠੇ ਏਹ ਨਰ ਨਾਰ ਕੇਡੇ ਮਨ ਭਾਂਦੇ ਲਗਦੇ ਸਨ। ਤੁਸੀਂ ਹਰ ਦੀਵਾਨ ਵਿਚ ਮਾਈਆਂ ਦੇ ਰੌਲੇ

ਦੀ ਸ਼ਕਾਇਤ ਸੁਣਗੇ ਪਰ ਏਥੇ ਮਾਈਆਂ ਤਾਂ ਚੁਪ ਰਖਣੀ ਹੀ ਸੀ ਕੁਛੜਲੇ ਬਚੇ ਵੀ ਜਿਵੇਂ ਵਿਸਮਾਦ ਲੋਕ ਵਿਚ ਪਹੁੰਚ ਚੁਕੇ ਹੁੰਦੇ ਹਨ।

ਸ੍ਰੀਮਾਨ ਪੰਡਿਤ ਨਿਹਚਲ ਸਿੰਘ ਜੀ ਸੇਵਾ ਪੰਥ ਦੇ ਮੁਖੀ ਬੜੇ ਸਤਿਕਾਰ ਯੋਗ ਬਜ਼ੁਰਗ ਹਨ। ਉਹ ਪਹਿਲੇ ਦਿਨ ਆਪਣੇ ਸਾਥੀਆਂ ਨਾਲ ਜਦ ਏਸ ਨਾਮ-ਸਿਮਰਨ-ਸਮੇਂ ਵਿੱਚ ਸ਼ਾਮਲ ਹੋਏ ਤਾਂ ਨਸ਼ਿਆ ਗਏ। ਬਾਦ ਵਿੱਚ ਆਪਣਾ ਅਨੁਭਵ ਦਸਣ ਲਗਿਆਂ ਕਹਿਣ ਲਗੇ ਕਿ ਏਨੀ ਇਕੱਠੀ ਗਿਣਤੀ ਵਿੱਚ ਇਕ ਘੰਟਾ ਏਡਾ ਸੁਖਾਵਾਂ ਸਿਮਰਨ ਕਰਨਾ ਨਾਮਧਾਰੀਆਂ ਦੇ ਹਿਸੇ ਹੀ ਆਇਆ ਹੈ। ਉਹਨਾਂ ਦਸਿਆ ਕਿ ਬਿਨਾਂ ਮੋਰਾਂ ਦੀ ਕੂਕ ਤੋਂ ਕੋਈ ਹਰਕਤ ਜਾਂ ਕੋਈ-ਅਵਾਜ਼ ਕੰਨੀ ਨਹੀਂ ਪਈ, ਅੰਤ ਨੂੰ ਮੋਰ-ਕੂਕਾਂ ਸੁਣਕੇ ਏਹ ਅਰਥ ਸਪਸ਼ਟ ਹੋਏ ਕਿ: "ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੋ ਬਿਨ ਹਰਿ ਜਾਪਤ ਹੈ ਨਹੀਂ ਹੋਰ।"

ਜਿਸਨੇ ਕਦੇ ਆਪਣੇ ਰੂਹ ਦੀ ਏਕਾਗਰਤਾ ਦਾ ਪਤਾ ਕਰਨਾ ਹੋਵੇ ਉਹ ਘੰਟਾ ਨਾਮ-ਸਿਮਰਨ ਨੂੰ ਆਪਣੇ ਜੀਵਨ ਦਾ ਅੰਗ ਜ਼ਰੂਰ ਬਣਾਵੇ, ਏਹ ਸਤਿਗੁਰੂ ਜੀ ਦੀ ਧਾਰਨਾ ਸੀ।

## ਸ਼ਾਨਦਾਰ ਕਵੀ ਦਰਬਾਰ—

ਸ਼ਾਮ ਨੂੰ ਸ੍ਰੀ ਚਕ੍ਰਵਰਤੀ ਜੀ ਦੀ ਸਕਤ੍ਰੀ ਅਤੇ ਸ੍ਰੀ ਰਣਬੀਰ ਜੀ ਐਡੀਟਰ ਮਿਲਾਪ ਦੀ ਪ੍ਰਧਾਨਗੀ ਅਧੀਨ ਕਵੀ ਦਰਬਾਰ ਦਾ ਅਰੰਭ ਹੋਇਆ। ਅਰੰਭ ਨਾਮਧਾਰੀ ਕਵੀਆਂ ਦੀਆਂ ਕਵਿਤਾਵਾਂ ਨਾਲ ਕਰਕੇ, ਸ੍ਰੀ ਚਕ੍ਰਵਰਤੀ ਜੀ ਨੇ ਬਾਹਰੋਂ ਆਏ ਕਵੀਆਂ ਨੂੰ ਸਮਾ ਦਿਤਾ। ਇਹਨਾਂ ਨੂੰ ਸੁਣਨ ਲਈ ਨਵੇਂ ਸਤਿਗੁਰੂ ਜੀ ਨੇ ਵੀ ਦਰਸ਼ਨ ਦਿਤੇ।

ਕਵੀ ਦਰਬਾਰ ਦੇ ਰਸ ਨੂੰ ਉਹ ਲੋਕ ਹੀ ਪੂਰੀਤਰਾਂ ਅਨੁਭਵ ਕਰ ਸਕਦੇ ਹਨ ਜਿਨ੍ਹਾਂ ਨੇ ਇਸਨੂੰ ਆਪ ਟਿਕਵੀਂ ਰਾਤੇ ਪਿੰਡਾਲ ਵਿੱਚ ਬੈਠਕੇ ਸੁਣਿਆ ਹੈ। ਪੰਜਾਬ ਦੇ ਸਾਰੇ ਮੰਨੇ ਪ੍ਰਮੰਨੇ ਕਵੀ ਇਸ ਵਿਚ ਭਾਗ ਲੈ ਰਹੇ ਸਨ। ਹਰੇਕ ਕਵੀ ਦਾ ਵਖ ਵਖ ਕਥਨ ਢੰਗ ਸੀ, ਵਖ ਵਖ ਖਿਆਲ ਸਨ, ਵਖ ਵਖ ਅਦਾਇਗੀ ਸੀ। ਤੇ ਮਾਨੋਂ ਏਹ ਜਨ-ਸੁਆਦ ਲਈ ਨੂੰਗੇ ਦਾ ਰੂੜ ਸੀ। ਕੁਲ ਲੋਕਾਈ ਪਿੰਡਾਲ ਦੇ ਬੰਧਨ ਮੁਕਾਕੇ ਇਸ ਵਿਚ ਸ਼ਰੀਕ ਹੋਈ ਸੀ। 'ਵਾਹ ਵਾਹ' ਤੇ 'ਕਿਆ ਕਹਿਣੇ' ਦਾਦ ਰੂਪ ਵਿਚ ਹਰੇਕ ਕਵੀ ਨੂੰ ਮਿਲ ਰਹੇ ਸਨ। ਕਵੀਆਂ ਨੂੰ ਖ਼ੁਦ ਦਾਦ ਦੇਣ ਦੀ ਬੜੀ ਜਾਚ ਹੁੰਦੀ ਹੈ। ਸੋ ਸਟੇਜ ਉਤਲਾ ਮਹਾ-ਉਲ ਉਂਜ ਹੀ ਸਰਗਰਮ ਸੀ– ਪਰ ਸਰੋਤੇ ਸੁਵੰਨਵੇਂ ਰਸਾਂ ਨਾਲ ਝੂਮ ਰਹੇ ਸਨ। ਕਵੀ ਦਰਬਾਰ ਵਿਚ ਹੇਠ ਲਿਖੇ ਕਵੀਆਂ ਭਾਗ ਲਿਆ: ਸੰਤ ਰਾਮ ਉਦਾਸੀ, ਜਸਵੰਤ ਸਿੰਘ ਜਸ, ਅਜੀਤ ਸਿੰਘ ਡੱਲ, ਅਜੀਤ ਸਿੰਘ ਚੀਮਾਂ, (ਕਵਿਤਾ ਹਿਰਦੇ ਸਪਰਸ਼ੀ ਸੀ) ਝੂਟਾ ਸਿੰਘ ਨੰਗਲ, ਰੁਪਿੰਦਰ ਕੌਰ ਸੁਪਤਨੀ ਸ੍ਰ. ਕੇਹਰ ਸਿੰਘ ਜੀ ਮਾਨ (ਜਜ਼ਬਿਆਂ ਗੁਧੀ ਕਵਿਤਾ) ਬਾਲਮ ਜੀ, ਸਨ-ਖਤਰਾ ਜੀ, ਜੀਉਣ ਸਿੰਘ, ਦੁਆਰਕਾ ਸਿੰਘ ਕੂਕਾ ਆਦਿ। ਉਚੇਚੇ ਆਏ ਕਵੀ–ਇੰਦਰਜੀਤ ਸਿੰਘ ਤੁਲਸੀ, (ਸੁਰ ਸੰਗਤਿ ਤੇ ਕਥਨੀ ਦੇ ਢੰਗੋਂ ਕਮਾਲ) ਤੀਰ ਜੀ, (ਬਜ਼ੁਰਗੀ ਤੇ ਭਾਵ ਭਰੀ, ਮੁਜਰਮ, (ਪਥਰ ਦਿਲਾਂ ਤੇ ਅਸਰ ਕਰਨ ਵਾਲੀ) ਖਾਨ ਗਾਜ਼ੀ ਕਾਬਲੀ, ਮਤਵਾਲਾ, ਗਜਰਾਜ ਮਸਤ, ਸਾਰਸ ਤੇ ਰਣਬੀਰ।

ਕਵੀ ਦਰਬਾਰ ਬੜਾਸਫਲ ਰਿਹਾ। ਪਰ ਉਚੇ-ਚਿਆਂਤੋਂ ਬਿਨਾਂਦੂਜੇ ਕਵੀਆਂ ਨੂੰ ਵਕਤਨਾਮਿਲਣ ਦਾ ਗਿਲਾ ਹੋ ਹੀ ਗਿਆ। ਕਿਉਂਕਿ ਕਵੀ ਜਨਾਂ ਨੇ ਸਤਿਗੁਰੂ ਜੀ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਯਥਾ ਬੁਧ ਕਾਵਿ-ਪੁਸ਼ਪ ਇਕਤਰ ਕਰਕੇ ਲਿਆਂਦੇ ਹੋਏ ਸਨ।

ਕਵੀ ਦਰਬਾਰ ਅਧੀ ਰਾਤ ਤਕ ਚਲਦਾ ਰਿਹਾ।

## ਭੈਣੀ ਸਾਹਿਬ ਲਈ ਅਦੁਤੀ—

ਸ੍ਰੀ ਭੈਣੀ ਸਾਹਿਬ ਦੀ ਤਾਰੀਖ ਵਿੱਚ, ਤੇ ਪੰਜਾਬ ਦੇ ਕਿਸੇ ਵੀ ਧਾਰਮਿਕ ਸਮਾਗਮ ਤੇ ਏਨੀ ਠੋਸ ਹਾਜਰੀ ਕਦੇ ਨਹੀਂ ਜੁੜੀ। ਅਸੀਂ ਸੁਭਾਵਕ ਸੰਕੋਚ ਵਸ ਇਸ ਹਾਜ਼ਰੀ ਨੂੰ ਇਕ ਲਖ ਤੋਂ ਵਧ ਗਿਣਦੇ ਹਾਂ— ਪਰ ਬਹੁਤੇ ਅਖਬਾਰਾਂ ਵਾਲਿਆਂ ਹਾਜ਼ਰੀ ਦਾ ਅੰਦਾਜਾ ਡੇਢ ਲਖ ਲਾਇਆ ਹੈ।

ਸ੍ਰੀ ਭੈਣੀ ਸਾਹਿਬ ਵਿਚ ੪-੪ ਮਹੀਨੇ ਦੇ ਪ੍ਰਾਪੇਗੰਡੇ ਬਾਦ ਹੋਏ ਮਹਾਨ ਇਕੱਠ ਵੀ ਇਸਦੀ ਤੁਲਨਾ ਵਿਚ ਨਹੀਂ ਆ ਸਕਦੇ।

ਸਾਰੇ ਹੀ ਦਰਸ਼ਕਾਂ ਦੀਆਂ ਆਤਮਾਵਾਂ ਏਸ ਗਲੋਂ ਪੂਰਨ ਸੰਤੁਸ਼ਟ ਸਨ ਕਿ ਜੇਹੋ ਜੇਹਾ ਗੁਰੂ ਪਿਆਰਿਆਂ ਦਾ ਗੁਰੂ ਦੀ ਯਾਦ ਵਿਚ ਪਿਆਰ ਰੰਗਿਆ ਇਕਠ ਹੋਣਾ ਚਾਹੀਦਾ ਸੀ— ਤੇਹੋ ਜੇਹਾ ਹੀ ਹੋਇਆ ਹੈ ਤੇ ਸਚੇ ਪਾਤਸ਼ਾਹ ਜੀ ਦੇ ਪਰਤਾਪ ਦਾ ਅੰਤਮ ਝਲਕਾਰਾ ਵੀ ਸੰਪ੍ਰਦਾਇਕ ਤੇ ਰਾਜਨੀਤਕ ਏਕਤਾ ਦੀ ਇਛਾ ਨਾਲ ਸਾਡੇ ਸਾਹਵੇਂ ਆਇਆ ਹੈ। ਸ਼ਰਧਾ, ਪਿਆਰ, ਵੈਰਾਗ, ਸੇਵਾ ਅਤੇ ਤਿਆਗ ਦੀਆਂ ਭਾਵਨਾਵਾਂ ਦੇ ਏਸ ਸਮੁੰਦਰ ਵਿਚ ਜਿਸਨੇ ਵੀ ਇਕ ਟੁਬੀ ਲਗਾਈ ਹੈ, ਉਸਨੂੰ ਹੀ ਇਸਦਾ ਆਤਮਕ ਸੁਆਦ ਜਿੰਦਗੀ ਭਰ ਯਾਦ ਰਹੇਗਾ।

## ਪੁਲਿਸ ਦਾ ਪ੍ਰਬੰਧ ਉਕਾ ਨਹੀਂ

ਪੰਜਾਬ ਦੀਆਂ ਕੁਝ ਅਖਬਾਰਾਂ ਨੇ ਲਿਖਿਆ ਹੈ ਕਿ ਸ਼ਰਧਾਂਜਲੀ ਸਮਾਗਮ ਦੇ ਇਸ ਲੱਖਾਂ ਦੇ ਇਕਠ ਨੂੰ ਜ਼ਾਬਤੇ ਵਿਚ ਰਖਣ ਲਈ ਬੜਾ ਤਕੜਾ ਪੁਲਿਸ ਦਾ ਪ੍ਰਬੰਧ ਸੀ। ਅਸਲ ਵਿਚ ਇਹ ਗਲ ਇਕ ਗਲਤ ਫਹਮੀ ਦੇ ਅਧਾਰ ਤੇ ਲਿਖੀ ਗਈ ਹੈ। ਪੁਲਿਸ ਦਾ ਪ੍ਰਬੰਧ ਮੇਲੇ ਵਾਸਤੇ ਨਹੀਂ ਸੀ। ਹਕੀਕਤ ਏਹ ਹੈ ਕਿ ਏਹ ਪੁਲਿਸ ਉਹਨਾਂ ਵਜ਼ੀਰਾਂ ਤੇ ਅਧਿਕਾਰੀਆਂ ਦੀ ਰਾਖੀ ਨਮਿਤ ਆਪਣੇ ਆਪ ਆਈ ਸੀ ਜਿਨਾਂ ਨੇ ਇਸ ਸਮਾਗਮ ਵਿਚ ਸ਼ਮੂਲੀਅਤ ਕੀਤੀ। ਨਾਮਧਾਰੀ ਸਾਧ ਸੰਗਤ ਆਪਣੇ ਛੋਟੇ ਤੋਂ ਲੈਕੇ ਵਡੇ ਤੋਂ ਵਡੇ ਮੇਲੇ ਵੀ ਬੇ-ਪੁਲਿਸ ਕਰਨਾ ਜਾਣਦੀ ਹੈ। ਏਥੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਸਭ ਲਈ ਸਿਰਮੌਰ ਹੁੰਦਾ ਹੈ। ਇਹਨਾਂ ਮੇਲਿਆਂ ਤੇ ਭਜਨ ਬਾਣੀ ਕਰਨ ਤੇ ਸੁਣਨ ਦੇ ਚਾਹਵਾਨ ਹੀ ਆਉਂਦੇ ਹਨ। ਸ਼ਰਾਬ ਮਾਸ ਖਾਕੇ, ਬੇਗਾਨੀਆਂ ਪਤਾਂ ਤੇ ਟਿਕਟਿਕੀਆਂ ਲਾਣ ਵਾਲੇ ਦਰਸ਼ਕ ਨਹੀਂ ਆਇਆ ਕਰਦੇ।

ਸਾਡੇ ਡੇਰਿਆਂ ਵਿਚ, ਤੰਬੂਆਂ ਵਿੱਚ, ਪੰਡਾਲ ਵਿਚ, ਲੰਗਰ ਵਿੱਚ, ਖੁਲੇ ਦੀਵਾਨਾਂ ਵਿਚ ਕਿਧਰੇ ਵੀ ਪੁਲਿਸ ਨਜ਼ਰ ਨਹੀਂ ਸੀ ਪੈਂਦੀ। ਇਸਦਾ ਓਦੋਂ ਹੀ 'ਦਰਸ਼ਨ' ਹੁੰਦਾ ਰਿਹਾ ਜਦੋਂ ਕਿਸੇ ਵਜ਼ੀਰ ਨੇ ਆਉਣਾ ਹੁੰਦਾ।

ਇਹ ਮੇਲਾ ਤਾਂ ਖਾਸ ਕਰ ਨਾਮਧਾਰੀਆਂ ਲਈ ਮਹਾਨ ਯੋਗ ਅਤੇ ਜ਼ਿਮੇਵਾਰੀਆਂ ਭਰਿਆ ਸੀ। ਇਸਦੀ ਲਖਾਂ ਦੀ ਹਾਜ਼ਰੀ ਵਿੱਚ ਕੋਈ ਬੱਚਾ ਨਹੀਂ ਗੁਆਚਾ, ਕੋਈ ਝਗੜਾ ਨਹੀਂ ਹੋਇਆ, ਕਿਤੇ ਹੂਰਾ ਮੁਕੀ ਨਹੀਂ ਚਲੀ ਤੇ ਕਿਸੇ ਦਾ ਸਾਮਾਨ ਚੁਰਾਣ ਦੀ ਕੋਸ਼ਸ਼ ਨਹੀਂ ਕੀਤੀ ਗਈ। ਸੋਨਾ, ਚਾਂਦੀ ਨਕਦੀ ਆਦਿ ਜੇ ਕਿਸੇ ਦੀ ਡਿਗ ਪਈ ਹੈ ਤਾਂ ਦੀਵਾਨ ਵਿਚ ਐਲਾਨੀ ਜਾਂਦੀ ਰਹੀ ਹੈ।

ਹੋ ਸਕਦਾ ਹੈ ਆਮ ਇਕਠ ਹੋਣੇ ਕਰਕੇ ਕੋਈ ਗੁਆਚਾ ਮਾਲ ਨਾ ਵੀ ਮਿਲ ਸਕਿਆ ਹੋਵੇ— ਪਰ ਜਦੋਂ ਏਸ ਗੱਲ ਨੂੰ ਖਿਆਲ ਵਿੱਚ ਲਿਆਈਏ ਕਿ ਤਰ੍ਹਾਂ ਤਰ੍ਹਾਂ ਦੇ ਲੋਕਾਂ ਦਾ ਏਡਾ ਵਿਸ਼ਾਲ ਇਕਠ ਬਿਨਾ ਕਿਸੇ ਨਿਕੀ ਬੇਸੁਆਦੀ ਦੇ ਬੀਤ ਗਿਆ ਤਾਂ ਪਤਾ ਲਗਦਾ ਹੈ ਨਾਮਧਾਰੀ ਸਾਧ ਸੰਗਤ ਦੀ ਮਹਾਨਤਾ ਦਾ ਸਚੀ ਧਾਰਮਿਕਤਾ ਦਾ, ਸਤਿਗੁਰੂ ਜੀ ਨਾਲ ਉਹਨਾਂ ਦੇ ਪਿਆਰ ਦਾ ਅਤੇ ਆਏ ਅੰਨ ਧਰਮੀਆਂ ਵਲ ਉਹਨਾਂ ਦੇ ਵਤੀਰੇ ਦਾ।

# ਧੰਨ ਸਤਿਗੁਰੂ ਪ੍ਰਤਾਪ ਸਿੰਘ—

ਕੀ ਏਹ ਮੰਨਿਆਂ ਜਾ ਸਕਦਾ ਹੈ ਕਿ ਇਹ ਮਹਾਨ ਇਕਤ੍ਰਤਾ, ਸਰਬ ਮਤੀ ਸੰਮੇਲਨ ਸਾਡਿਆਂ ਜਤਨਾਂ ਨਾਲ ਹੀ ਹੋ ਸਕਿਆ। ਨਾ ਇਸਦੀ ਇਕਤ੍ਰਤਾ ਤੇ ਨਾ ਇਸਦਾ ਪ੍ਰਬੰਧ ਹੀ ਸਾਡੀਆਂ ਕੋਸ਼ਸ਼ਾਂ ਦਾ ਸਿਟਾ ਸੀ, ਸਗੋਂ ਇਹ ਨਿਰੋਲ ਉਸੇ ਦੀ ਬਖਸ਼ਸ਼ ਸੀ ਜੋ ਦੇਹ ਕਰਕੇ ਸਾਡੇ ਵਿਚ ਨਹੀਂ ਰਿਹਾ, ਰੂਹ ਕਰਕੇ ਤੇ ਜੋਤ ਦੇ ਕਾਰਨ ਸਾਡੇ ਵਿੱਚ ਹੀ ਬਿਰਾਜਮਾਨ ਹੈ। ਬੜੀ ਘੱਟ ਤਿਆਰੀ ਨਾਲ ਏਡੇ ਮਹਾਨ ਸਮਾਗਮ ਦਾ ਬੜੀ ਸਫਲਤਾ ਨਾਲ ਨੇਪਰੇ ਚੜ੍ਹ ਜਾਣਾ, ਸਾਨੂੰ ਏਹ ਆਖਣ ਲਈ ਪ੍ਰੇਰਨਾ ਦੇਂਦਾ ਹੈ:

ਜਿਸਕਾ ਕਾਮੁ ਤਿਸੈ ਹੀ ਕੀਆ
ਮਾਨਸ ਕਿਆ ਬੇਚਾਰਾ ਰਾਮ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣਾ ਪਿਆਰ ਨਾਮਧਾਰੀਆਂ ਨਾ-ਨਾਮਧਾਰੀਆਂ ਸਭ ਨੂੰ ਖੁਲੇ ਰੂਪ ਵਿਚ ਦਿਤਾ ਹੋਇਆ ਸੀ, ਏਹੋ ਵਜਹ ਸੀ ਕਿ ਸਭ ਪਾਸੇ ਸਤਿਗੁਰਾਂ ਦੇ ਵਿਛੋੜੇ ਦਾ ਦੁਖ ਅਨੁਭਵ ਕੀਤਾ ਜਾ ਰਿਹਾ ਸੀ, ਗੁਣਾਨ-ਵਾਦ ਗਾਏ ਜਾ ਰਹੇ ਸਨ ਤੇ ਉਹਨਾਂ ਦਾ ਅੰਤਮ ਸਮਾਗਮ ਏਸ ਮੇਲੇ ਨੂੰ ਸਮਝਕੇ ਹਰ ਕੋਈ ਸਹਿਨ ਸ਼ੀਲਤਾ ਦਾ ਸਬੂਤ ਵਭ ਤੋਂ ਵਧ ਦੇ ਰਿਹਾ ਸੀ।

ਕੋਈ ਝਗੜਾ ਬਖੇੜਾ, ਕੋਈ ਕੋਝੀ ਘਟਨਾ, ਕੋਈ ਨਾ ਸੁਖਾਵੀਂ ਵਾਰਦਾਤ ਇਕ ਲਖ ਤੋਂ ਵਧੀਕ ਦੇ ਸਮਾਗਮ ਵਿਚ ਉਕਾ ਹੀ ਨਹੀਂ ਵਾਪਰੀ। ਇਉਂ ਲਗਦਾ ਸੀ ਜਿਵੇਂ ਭੈਣੀ ਸਾਹਿਬ ਦੇ ਮਹਾਉਲ ਵਿਚ ਆਉਂਦਿਆਂ ਹੀ ਹਰਤਰਾਂ ਦੇ ਮਨੁਖਾਂ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਤਮਾ ਛਾ ਜਾਂਦੀ ਸੀ।

ਜ਼ਰਾ ਮੁਕਾਬਲਾ ਕਰੋ ਇਸ ਮੇਲੇ ਦਾ ਬੰਬਈ ਦੇ ਅਮਰੌਲੀ ਜ਼ਿਲੇ ਵਿੱਚ ਹੋਈ ਗੜਬੜ ਨਾਲ ਅਮਰੌਲੀ ਜ਼ਿਲੇ ਦੇ ਇਕ ਪਿੰਡ ਵਿੱਚ ਦੇਵੀ ਦੇ ਦਰਸ਼ਨਾਂ ਤੇ ਚਮਤਕਾਰਾਂ ਨੂੰ ਵੇਖਣ ਲਈ ਪੰਜਾਹ ਹਜ਼ਾਰ ਦੇ ਕਰੀਬ ਲੋਕ ਇਕੱਠੇ ਹੋ ਗਏ। ਕਿਸੇ ਗਲੋਂ ਹੋ ਹੱਲਾ ਮਚਿਆ ਤੇ ੫੨ ਆਦਮੀ ਉਥੇ ਹੀ ਭੀੜ ਵਿੱਚ ਮਿਧੇ ਗਏ, ਤੇ ਵਿਚਾਰੇ ਉਥੇ ਹੀ ਦੇਵੀ ਨੂੰ ਪਿਆਰੇ ਹੋ ਗਏ, ਜ਼ਖਮੀਆਂ ਦੀ ਗਿਣਤੀ ਵਖਰੀ ਹੈ ਪਰ ਸਾਡਾ ਏਹ ਸੋਚੋਂ ਵੱਧ ਦਾ ਇਕੱਠ ਬਿਨਾ ਕਿਸੇ ਕੌੜੀ ਯਾਦ ਦੇ ਡਾਢੀ ਖੁਸ਼ ਅਸਲੂਬੀ ਨਾਲ ਲੰਘ ਗਿਆ। ਇਹ ਸਭ ਸਚੇ ਪਾਤਸ਼ਾਹ ਜੀ ਦੀ ਆਪਣੀ ਕਿਰਪਾ ਦਾ ਹੀ ਸਦਕਾ ਸੀ।

ਸਤਿਗੁਰੂ ਜੀ ਆਪ ਹਰ ਇਕ ਦੇ ਸਨ ਤੇ ਏਸੇ ਲਈ ਹਰ ਕੋਈ ਆਪਦਾ ਸੀ। ਏਡਾ ਮਹਾਨ ਇਕੱਠ ਜ਼ਿੰਦਗੀ ਦੇ ਆਦਿ ਜਾਂ ਅੰਤ ਉਤੇ ਕਿਸੇ ਵੀ ਪੂਰਬ ਸਤਿਗੁਰੂ ਜੀਦੀਸ਼ਾਨ ਵਿੱਚ ਨਹੀਂਹੋਸਕਿਆ, ਇਸਦਾ ਮਤਲਬ ਏਹ ਨਹੀਂ ਸੀ ਕਿ ਪਹਿਲੇ ਸਤਿ ਗੁਰਾਂ ਦੀ ਵਡੱਪਣ ਕੋਈ ਘੱਟ ਸੀ, ਸਗੋਂ ਅਸਲ ਕਾਰਨ ਏਹ ਹੈ ਕਿ ਸਮਾਂ ਵਕਤ ਦੇ ਸਤਿਗੁਰਾਂ ਦੀ ਸਹਾਇਤਾ ਵੀ ਕਰਦਾ ਹੈ ਤੇ ਓਡੀ ਵਡੀ, ਜੇ ਚਾਹੇ ਤਾਂ, ਰੋਕ ਵੀ ਪਾਂਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਹਾਲਤਾਂ ਵਿੱਚ ਨਾਮਧਾਰੀ ਪੰਥ ਅਤੇ ਗੁਰਦੁਆਰਾ ਭੈਣੀ ਸਾਹਿਬ ਦੇ ਮਾਲਿਕ ਬਣੇ, ਉਹਨਾਂ ਵਿੱਚ ਅਗੇ ਵੱਧ ਸਕਣ ਦੀ ਕੋਈ ਗੁੰਜਾਇਸ਼ ਨਹੀਂ ਸੀ, ਪਰ ਸਚੇ ਪਾਤਸ਼ਾਹ ਜੀ ਦੇ ਪ੍ਰਤਾਪ ਦਾ ਤੇਜ ਦਿਨੋਂ ਦਿਨ ਇਉਂ ਵਧਿਆ ਜਿਵੇਂ ਸੂਰਜ ਦੇ ਪ੍ਰਕਾਸ਼ਨਾਲ ਘੋਰ ਤੋਂ ਘੋਰ ਅਨ੍ਹੇਰਾ ਵੀ ਦੂਰ ਨੱਸ ਜਾਂਦਾ ਹੈ।

ਸਾਹਿਬਾਂ ਨੇ ਆਪਣੇ ਸਮੇਂ ਵਿੱਚ ਪੰਜਾਬ ਦੇ ਹਰ ਤਬਕੇ ਨਾਲ ਨੇੜਤਾ ਹਾਸਲ ਕੀਤੀ ਤੇ ਇਸਨੂੰ ਵਧਾਇਆ ਪਿਆਰ ਮੈਤ੍ਰੀ ਦਾ ਸੰਦੇਸ਼ ਹਰ ਸ਼੍ਰੇਣੀ ਨੂੰ ਦਿਤਾ। ਹਰ ਤਰ੍ਹਾਂ ਦੇ ਲੋਕਾਂ ਨੂੰ ਨਿਜ ਧਰਮ ਵਿੱਚ ਪ੍ਰਪੱਕ ਰਹਿੰਦਿਆਂ ਆਪਣੇ ਪ੍ਰਚਾਰ ਨੂੰ ਮੰਡਣ ਰੂਪ ਵਿੱਚ ਤੇ ਦੂਜੇ ਧਰਮਾਂ ਨੂੰ ਖੰਡਨ ਨਾ ਕਰਨ ਦੀ ਜਾਚ ਦਸੀਤੇਏਹ ਜਾਚ ਹੀ ਉਹ ਹੈ ਜਿਸਨੂੰ ਅਜ ਕਲ ਦੀ ਸਿਆਸੀ ਸ਼ਬਦਾਵਲੀ ਵਿੱਚ ਸਹਿ ਹੋਂਦ ਕਿਹਾ ਜਾਂਦਾ ਹੈ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਪ੫ ਸਾਲ ਤੱਕ ਧਾਰਮਕ ਤੇ ਸਿਆਸੀ ਅਗਵਾਈ ਦਿਤੀ। ਉਹਨਾਂ ਦੀ ਪਾਲਿਸੀ ਦਾ ਪੁਰਾ ਅਸਲੀ ਪੰਚ-ਸ਼ੀਲ ਦੀ ਵਰਤੋਂ ਸੀ। ਸਾਰਿਆਂ ਧਰਮਾਂ ਸਾਰੀਆਂ ਪਾਰਟੀਆਂ ਵਿੱਚ ਰਹਿੰਦਿਆਂ ਸਭ ਤੋਂ ਪਹਿਲੋਂ ਨਾਮਧਾਰੀ ਰਹਿਣਾਂ ਤੇ ਫੇਰ ਹਰ ਉਨਤੀ ਦੇ ਕੰਮ ਵਿੱਚ ਤੇ ਹਰ ਯੋਗ ਸਮੇਂ ਵਿੱਚ ਹਰ ਇਕ ਦੀ ਇਮਦਾਦ ਕਰਨਾ। ਉਹ ਕਾਂਗ੍ਰਸ ਦੇ ਨਾਲ ਰਲਕੇ ਵੀਹਾਂ ਹੀ ਸਾਲ ਦੇਸ ਲਈ ਚਲਦੇ ਰਹੇ ਕਿ ਕਾਂਗ੍ਰਸ ਦੇਸ਼ ਆਜ਼ਾਦੀ ਦੇ ਸੰਗ੍ਰਾਮ ਵਿੱਚ ਆਗੂ ਰੋਲ ਅਦਾ ਕਰਦੀ ਰਹੀ। ਦੇਸ਼ ਸੁਤੰਤ੍ਰਤਾ ਤੋਂ ਬਾਦ ਵੀ ਆਪ ਨੇਸਾਰੇ ਨਾਮਧਾਰੀਆਂ ਦੀ ਸਪੋਰਟ ਕਾਂਗ੍ਰਸ ਨੂੰ ਦਿਤੀ ਕਿਉਂਕਿ ਉਸਨੇ ਦੇਸ਼ ਨੂੰ ਉਸਾਰਨਾ ਸੀ ਤੇ ਅਗੇ ਖੜਨਾ ਸੀ। ਪਰ ਉਹ ਆਪਣੇ ਅੰਤਮ ਸਾਲਾਂ ਵਿੱਚ ਕਾਂਗ੍ਰਸ ਤੋਂ ਸਣੇ ਨਾਮਧਾਰੀਆਂ ਦੇ ਪਿਛੇ ਹਟ ਜਾਣ ਤੇ ਮਜਬੂਰ ਹੋਏ ਜਦੋਂ ਉਹਨਾਂ ਤਕਿਆ ਕਿ ਕਾਂਗ੍ਰਸ, ਧੜੇ ਬੰਦੀ, ਕੁਨਬਾ ਪਰਵਰੀ, ਰਿਸ਼ਵਤ ਤੇ ਭ੍ਰਸ਼ਟਾਚਾਰੀ ਦੀ ਖੁਭਣ ਵਿੱਚ ਗਲ ਗਲ ਖੁਭ ਗਈ ਹੈ ਤੇ ਏਨੀ ਡਿਗ ਪਈ ਹੈ ਕਿ ਹੁਣ ਨਾਮ-ਧਾਰੀਆਂ ਵਰਗੀ ਪੁਰ ਅਮਨ ਬੇ ਗਰਜ ਤੇ ਉਸਾਰੂ ਸੰਸਥਾ ਨੂੰ ਵੀ ਧੜੇ ਬੰਦਕ ਬਦਲੇ ਦਾ ਸ਼ਿਕਾਰ ਬਣਾ ਰਹੀ ਹੈ। ਉਹ ਸਾਰੇ ਹੀ ਗਊ ਰਖਿਅਕਾਂ ਦੇ ਹਮਾਇਤੀ ਸਨ. ਭਾਵੇਂ ਉਹ ਜਨ ਸੰਘੀ ਹੋਣ ਜਾਂ ਕੋਈ ਹੋਰ। ਉਹਨਾਂ ਪਰਜਾ ਸੋਸ਼ਲਿਸਟਾਂ ਦੀ ਜਾਇਜ਼ ਲੜਾਈ ਨੂੰ ਵੀ ਸਦਾ ਸਲਾਹਿਆ ਤੇ ਉਹ ਕਮਿਊਨਿਸਟਾਂ ਦੇ ਵੀ ਹਮਦਰਦ ਸਨ, ਕਿਉਂਕਿ ਜਨ-ਹਿਤ ਨੂੰ ਮੁਖ ਰਖਦਿਆਂ ਉਹ ਕਮਿਊਨਿਸਟਾਂ ਦੀਆਂ ਮੁਹਿੰਮਾਂ ਨੂੰ ਦਰੁਸਤ ਕਿਹਾ ਕਰਦੇ ਸਨ। ਸਿਖ ਪੰਥ ਵਿੱਚ ਪਈ ਫੁਟ ਉਹਨਾਂ ਨੂੰ ਜ਼ਿੰਦਗੀ ਭਰ ਰੜਕਦੀ ਰਹੀ ਤੇ ਖਾਸ ਕਰ ਗ੍ਰੰਥ ਸਾਹਿਬ ਦੀ ਛਪਾਈ ਤੋਂ ਪਏ ਹੋਏ ਝਗੜੇ ਨੂੰ ਉਹ ਬਹੁਤ ਬੁਰਾ ਮਹਿਸੂਸ ਕਰਿਆ ਕਰਦੇ ਸਨ—ਆਪ ਫੁਰਮਾਇਆ ਕਰਦੇ ਕਿ ਏਹ ਸਾਰੀਆਂ ਗਲਾਂ ਸਿਖ ਪੰਥਕ ਦੀ ਅਧੋਗਤੀ ਦੀਆਂ ਨਿਸ਼ਾਨੀਆਂ ਹਨ ਜਦੋਂ ਕਿ ਉਹ ਸਿਖ ਜਿਹੜੇ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ, ਉਸਤੇ ਵੀ ਅਨੇਕਾਂ ਤਰ੍ਹਾਂ ਦੇ ਝਗੜੇ ਸਹੇੜ ਬੈਠੇ ਹਨ।

ਤੇ ਉਹਨਾਂ ਦੇ ਸਰਬ ਹਿਤ ਦਾ ਹੀ ਏਹ ਕ੍ਰਿਸ਼ਮਾ ਸੀ ਕਿ ਅੱਜ ਵੱਖ ਵੱਖ ਸਮਾਜੀ, ਸਿਆਸੀ ਤੇ ਧਾਰਮਿਕ ਖਿਆਲਾਂ ਦੇ ਲੋਕ ਉਹਨਾਂ ਦੇ ਅੰਤਮ ਸੰਸਕਾਰ ਤੇ ਆਪਣੀਆਂ ਸਚੀਆਂ ਸ਼ਰਧਾਂਜਲੀਆਂ ਪੇਸ਼ ਕਰ ਰਹੇ ਸਨ।

## ਵਾਹ, ਸਤਿਗੁਰੂ ਜਗਜੀਤ ਸਿੰਘ ਜੀ

ਸਮੇ ਦਾ ਮੇਲ ਵੇਖੋ, ਜਿੰਨੀ ਵਡੀ ਕੋਈ ਸ਼ਖਸੀਅਤ ਓਨੀਆਂ ਬਹੁਤੀਆਂ ਉਹਦੇ ਲਈ ਜ਼ਿਮੇਵਾਰੀਆਂ। ਜਿੰਨਾਂ ਕੋਈ ਮਹਾਨ, ਓਡੀ ਵਡੀ ਓਹਦੇ ਲਈ ਸ਼ਾਨ। ਤਾਰੀਖ ਨਹੀਂ ਦਸਦੀ ਕਿ ਧਾਰਮਿਕ ਦੁਨੀਆਂ ਵਿਚ ਕਿਸੇ ਧਾਰਮਿਕ ਰਹਿ-ਬਰ ਨੂੰ ਸ਼ੁਰੂ ਵਿਚ ਹੀ ਏਨਾ ਸਨਮਾਨ ਮਿਲ ਗਿਆ ਹੋਵੇ, ਜਿੰਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿਸੇ ਆਇਆ। ਏਸ ਵਿੱਚ ਕੋਈ ਸ਼ੱਕ ਨਹੀਂ ਕਿ ਏਹ ਸਾਰਾ ਪ੍ਰਤਾਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲੋਕਾਂ ਵੱਲ ਪਹੁੰਚ ਦਾ ਸਿਟਾ ਸੀ– ਜੇ ਪ੍ਰਤਾਪੀ ਪਾਤਸ਼ਾਹ ਦਾ ਅੰਤਮ ਸੰਸਕਾਰ ਸ਼ਾਨਾਂ ਭਰਿਆ ਸੀ ਤਾਂ ਨਵੇਂ ਸਤਿਗੁਰੂ ਦਾ ਆਦਿ ਵੀ ਆਪਣੀ ਮਿਸਾਲ ਨਹੀਂ ਰਖਦਾ।

ਸ੍ਰੀ ਜਗਜੀਤ ਸਿੰਘ ਜੀ ਜਦੋਂ ਕੇਵਲ ਬਾਬਾ ਜੀ ਸਨ ਓਦੋਂ ਵੀ ਆਪਦੀ ਮਿਠਤ, ਹਲੀਮੀ. ਉਦਾਰਤਾ, ਧਿਆਨ, ਵਿਸ਼ਾਲ ਦਿਲੀ, ਪ੍ਰੇਮ, ਪਹੁੰਚ, ਖਿਮਾ, ਸ਼ੀਲਤਾ, ਨੇਕ ਤੇ ਕੰਮ ਆਉਣ ਦੇ ਚਾਉ ਨੇ ਲੋਕਾਂ ਵਿੱਚ ਆਪ ਲਈ ਏਨਾ ਸਤਿਕਾਰ ਪੈਦਾ ਕਰ ਦਿਤਾ ਹੋਇਆ ਸੀ ਕਿ ਇਹਨਾਂ ਦੀ ਆਮਦ ਦੁਖਾਂ ਤੋਂ ਸੁਖ, ਸੋਗਾਂ ਤੋਂ ਖੁਸ਼ੀਆਂ ਤੇ ਰੋਗਾਂ ਤੋਂ ਮਸੀਹੀ ਬਖਸ਼ਸ਼ਾਂ

ਅਨਾਇਤ ਕਰਨ ਵਾਲੀ ਗਿਣੀ ਜਾਂਦੀ ਸੀ ਤੇ ਹੁਣ ਤਾਂ ਆਪ ਸ਼ਾਹਾਨਸ਼ਾਹ ਹੋ ਗਏ ਹਨ। ਏਨ੍ਹਾਂ ਪਾਸ ਪਹਿਲਾਂ ਵੀ ਦਿਲਾਂ ਦੀ ਬਾਦਸ਼ਾਹੀ ਸੀ ਤੇ ਅੱਜ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਦੇਰੇ ਤੌਰ ਤੇ ਇਹਨਾਂ ਨੂੰ ਇਹ ਜ਼ਿਮੇਵਾਰੀ ਸੰਭਾਲ ਗਏ ਹਨ।

ਲੋਕਾਂ ਵਿਚ ਹਰਦਿਲ ਅਜ਼ੀਜੀ ਹਾਸਲ ਕਰਨੀ, ਬਹੁਤ ਸਾਰੇ ਤਿਆਗ ਦੀ ਮੰਗ ਕਰਦੀ ਹੈ। ਜਿੰਨਾ ਕੋਈ ਕਿਸੇ ਦੂਜੇ ਲਈ ਸੋਚਦਾ ਹੈ ਉਨੀ ਹੀ ਕਾਮਯਾਬੀ ਨਾਲ ਉਹ ਅਗਲੇ ਦੇ ਅੰਦਰ ਆਪਣਾ ਟਿਕਾਣਾ ਬਣਾ ਲੈਂਦਾ ਹੈ। ਅਤੇ ਸਾਡੇ ਨਵੇਂ ਸਤਿਗੁਰੂ ਹਰੇਕ ਦੇ ਮਨ ਦੀ ਬੁਝਣ ਵਾਲੇ ਤੇ ਉਸਦੇ ਦੁਖ ਸੁਖ ਦੇ ਭਾਈਵਾਲ ਹਨ। ਸਚੇ ਪਾਤਸ਼ਾਹ ਨੇ ਆਪਣੀ ਦੇਹ ਤਿਆਗਕੇ ਆਪਨੂੰ ਇਹ ਸੁਭਾਗ ਦਿਤਾ ਹੈ ਕਿ ਲੋਕਾਂ ਤੇ ਡੰਡੇ ਨਾਲ ਨਹੀਂ ਰਾਜਸੀ ਤਾਕਤ ਨਾਲ ਨਹੀਂ, ਪਿਆਰ-ਬੋਲਾਂ, ਪਿਆਰ-ਛੋਹਾਂ ਤੇ ਪਿਆਰ ਚਿਤ-ਵਨੀਆਂ ਨਾਲ ਬਾਦਸ਼ਾਹਤ ਕਰਨ। ਨਾਮ ਬਾਣੀ ਦ੍ਰਿੜਨ ਤੇ ਦ੍ਰਿੜ੍ਹ ਕਰਵਾਣ ਤੇ ਇਸ ਧਾਰਮਿਕ ਵਸਤੂ ਨੂੰ ਪਰਸਾਰਦਿਆਂ ਬਾਕੀ ਸੰਸਾਰਕ ਲੋੜਾਂ ਲਈ ਵੀ ਸਾਡੀ ਸਭ ਦੀ ਰਾਹਨੁਮਾਈ ਕਰਨ।

ਪਿਛਲੇ ਸਿਖ-ਗੁਰੂਆਂ ਦਾ ਇਤਹਾਸ ਵਾਚਿਆਂ ਅਜੇਹੀਆਂ ਅਨੇਕਾਂ ਮਿਸਾਲਾਂ ਮਿਲ-ਦੀਆਂ ਹਨ, ਜਿਨਾਂ ਤੋਂ ਸਾਬਤ ਹੁੰਦਾ ਹੈ ਕਿ ਉਹ ਗੁਰ-ਗੱਦੀ ਦੇ ਵਾਰਸ ਹੋਣ ਕਰਕੇ ਆਪਣੇ ਭਰਾਵਾਂ ਦੇ ਕਰੋਪ ਦਾ ਨਿਸ਼ਾਨਾ ਰਹੇ ਤੇ ਕਿਸੇ ਭਾਈ ਨੇ ਵੀ ਖਲੂਸ ਦਿਲੀ ਨਾਲ ਵਕਤ ਦੇ ਸਤਿਗੁਰੂ ਨੂੰ ਆਪਣਾ ਰਹਿਬਰ ਨਾ ਸਮਝਿਆ, ਸਗੋਂ ਉਸਦੀ ਮੁਖਾਲਫਤ ਹੀ ਕੀਤੀ ਤੇ ਰਾਹ ਵਿਚ ਵਧ ਤੋਂ ਵਧ ਰੋੜੇ, ਈਰਖਾ ਦੇ ਕਾਰਨ, ਖਿਲਾਰੇ।

ਏਸ ਗਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਮ ਸੋਭਾਗਸ਼ਾਲੀ ਸਨ– ਪਰ ਜਿਸ ਸ਼ਰਧਾ ਤੇ ਪਿਆਰ ਨਾਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਵਡੇ ਭ੍ਰਾਤਾ ਨੂੰ ਗੁਰੂ ਰੂਪ ਵਿੱਚਤਸਲੀਮਕੀਤਾ ਹੈ ਇਸਦੀ ਤੁਲਨਾ ਵੀ ਨਹੀਂ ਮਿਲੇਗੀ। ਅਤੇ ਇਹ ਅਤਿ ਸੁਭਾਗ ਵੀ ਸ੍ਰੀ ਸਤਿ-ਗੁਰੂ ਜਗਜੀਤ ਸਿੰਘਜੀ ਨੂੰਵਿਰਸੇਵਿਚਮਿਲਿਆ ਹੈ।

ਅੱਜ ਆਪ ਉਮਰੋਂ ਉਣਤਾਲੀਆਂ ਦੇ ਹਨ। ਕੇਸ ਦਾਹੜਾ ਕਾਲੇ ਹਨ, ਚਿਹਰਾ ਆਕਰ-ਸ਼ਕ ਹੈ, ਨੇਤ੍ਰ ਵਿਸ਼ਾਲ ਹਨ, ਤੇਜ ਦੂਜਿਆਂ ਨੂੰ ਝੁਕਾਊ ਹੈ। ਅੰਦਰ ਪ੍ਰੇਮ ਭਰਪੂਰ ਹੈ, ਬੋਲਾਂ ਵਿਚ ਜਾਦੂ ਹੈ, ਕਾਇਆਂ ਵਿੱਚ ਚੁਸਤੀ ਹੈ, ਇਰਾਦੇ ਦੇ ਪਕੇ ਤੇ ਫੈਸਲਾ ਕਰੂ ਸ਼ਕਤੀ ਰਖਦੇ ਹਨ। ਇਹਨਾਂ ਨੂੰ ਲੱਖਾਂ ਲੋਕਾਂ ਦੀ ਵਾਗ ਡੋਰ ਸੰਭਾਲਣ ਵਾਲੇ ਨ ਉਹਨਾਂ ਦੀ ਦਸਤਾਰ ਬੰਦੀ ਵਾਲੇ ਸਮੇ ਏਨੇ ਲੋਕਾਂ ਦਾ ਇਕਠ ਪੈਦਾ ਕਰ ਵਿਖਾਇਆ ਜੋ ਪੰਜਾਬ ਦੇ ਲੋਕਾਂ ਲਈ ਅਣਵੇਖਿਆ ਸੀ।

ਸਭਤਰ੍ਹਾਂ ਦੇ ਆਏ ਲੋਕਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਆਪਣੀਆਂ ਆਸਾਂ ਤੇ ਉਮੰਗਾਂ ਦੀ ਪੂਰਤੀ ਦੇ ਕਾਰਨ ਤਕੇ ਤੇ ਹਰੇਕ ਨੇ ਉਹਨਾਂ ਤੋਂ ਦਰੁਸਤ ਅਗਵਾਈ ਦੀ ਮੰਗ ਕੀਤੀ। ਜੁਆਨ ਸਤਿਗੁਰੂ ਨੂੰ ਨਾ ਸਿਰਫ ਧਾਰਮਿਕ ਮੁਖੀਆਂ ਦੇ ਇਕਠ ਵਿੱਚ ਬੈਠਣ ਦਾ ਸੁਭਾਗ ਮਿਲਿਆ ਸਗੋਂ ਉਹਨਾਂ ਰਾਜਨੀਤਕ ਖਿਲਾੜੀਆਂ ਨਾਲ ਵੀ ਇਕ ਸਾਰ ਹੋਣ ਦਾ ਸਮਾ ਮਿਲਿਆ ਜੋਹੜੇ ਇਕ ਦੂਜੇ ਨੂੰ ਡੇਗਣ ਦੀਆਂ ਕੋਸ਼ਸ਼ਾਂ ਆਪਣੇ ਹਰ ਲਫਜ਼ ਤੇ ਹਰ ਮਿਲਣੀ ਵਿਚ ਰਖਦੇ ਹਨ।

ਦਸਤਾਰ ਬੰਦੀ ਸਮੇ ਦੇ ਸ਼ਾਹਾਨਾਂ, ਮਿਲਾ-ਪੜੇ ਤੇ ਸਹਿ ਹੋਂਦ ਭਰੇ ਬਹੁ-ਲੋਕੀਂ ਵਿਸ਼ਾਲ ਇਕਠ ਨੂੰ ਤਕਕੇ ਗਿਆਨੀ ਕਰਤਾਰ ਸਿੰਘ ਜੀ ਵਜ਼ੀਰ ਪੰਜਾਬ ਨੇਠੀਕਹੀਨੋਟਕੀਤਾ ਸੀ ਕਿ ਪੂਰਬ ਗੁਰੂਆਂ ਨੂੰ ਅਜੇਹਾ ਸ਼ਾਨਾਂ ਭਰਿਆ ਮੌਕਾ ਆਪਣੇ ਆਦਿ ਵਿਚ ਨਸੀਬ ਨਹੀਂ ਹੋਇਆ। ਤੇ ਉਸ ਕਹਾਵਤ ਵਾਂਗ "ਜਿਦ੍ਹਾ ਆਦਿ ਸੋਹਣਾ ਉਹਦਾ ਅੰਤ ਓਦੂੰ ਵੀ ਸੋਹਣਾ" ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦਿ ਦੀ ਜੋ ਝਲਕ ਨਸੀਬ ਹੋਈ ਹੈ ਉਸਤੋਂ ਇਹ ਅੰਦਾਜ਼ਾ ਲਾਂਦਿਆਂ

ਅਸੀਂ ਗਲਤੀ ਨਹੀਂ ਖਾ ਰਹੇ ਹੋਵਾਂਗੇ ਕਿ ਅਗਲੇ ਦਿਨ ਪੰਜਾਬ ਵਾਸਤੇ ਤੇ ਖਾਸ ਕਰ ਨਾਮਧਾਰੀਆਂ ਵਾਸਤੇ ਜ਼ਰੂਰ ਤਰੱਕੀ ਭਰੇ ਹੋਣਗੇ ਤੇ ਸਤਿਗੁਰੂ ਜੀ ਆਪਣੇ ਸਪੁਤਰ ਰਾਹੀਂ ਆਪਣੇ ਪਰਤਾਪ ਨੂੰ ਹੋਰ ਵੀ ਦੂਬਲਾ ਅਵਸ਼ ਕਰਵਾਣਗੇ।

ਹਰ ਪਰਟੀ ਦੇ ਮੁਖੀ ਨੇ ਤੇ ਹਰ ਦੂਸਰੇ ਬੁਲਾਰੇ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧਿਆਨ ਪੰਜਾਬ ਦੀ ਮੌਜੂਦਾ ਦਸ਼ਾ ਵੱਲ ਦਿਵਾਇਆ, ਸਿਖ ਪੰਥ ਵਿੱਚ ਪਈਆਂ ਤ੍ਰੇੜਾਂ ਵੱਲ ਇਸ਼ਾਰਾ ਕੀਤਾ, ਹਿੰਦੂ ਸਿਖ ਖਿਚੋਤਾਣ ਅਤੇ ਮਿਹਨਤਕਸ਼ ਤਬਕੇ ਦੇ ਦੁਖਾਂ ਦਰਦਾਂ ਵੱਲ ਆਕਰਸ਼ਤ ਕੀਤਾ। ਧਾਰਮਿਕ ਬੁਲਾਰਿਆਂ ਨਾਸਤਕਤਾ ਦੇ ਖਿਲਾਰੇ ਦਾ ਜ਼ਿਕਰ ਕਰਕੇ, ਸਮਾਜਿਕ ਬੁਲਾਰਿਆਂ ਨੇ ਪਛੜੀਆਂ ਰਹੁ ਰੀਤਾਂ ਵਲ ਇੰਗਤ ਕਰਕੇ ਜੁਆਨ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮੈਦਾਨ ਵਿਚ ਆਉਣ ਤੇ ਆਪਣੀ ਬੇਲਾਗ ਪੋਜ਼ੀਸ਼ਨ ਨਾਲ ਸਾਡੀ ਰਾਹਨੁਮਾਈ ਕਰਨ। ਇਹ ਨਿਰੀਆਂ ਕਹਿਣ ਦੀਆਂ ਗਲਾਂ ਨਹੀਂ, ਸਗੋਂ ਅਮਲ ਮੰਗਦੀਆਂ ਹਕੀਕੀ ਲੋੜਾਂ ਨੇ, ਜਿਨ੍ਹਾਂ ਨੂੰ ਅਵੇਰੇ ਸਵੇਰੇ ਨਵੇਂ ਸਤਿਗੁਰਾਂ ਨੇ ਲੋਕਾਈ ਦੇ ਭਲੇ ਲਈ ਪੂਰਿਆਂ ਕਰਨਾ ਹੈ। ਤੇ ਇਹੋ ਜੇਹੀਆਂ ਸਭ ਜ਼ਿਮੇਵਾਰੀਆਂ ਨੂੰ ਪਰਵਾਨ ਚਾਹੜਨ ਲਈ ਆਪਣੇ ਮੌਢੇ ਤਿਆਰ ਹੋ ਚੁਕੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਾ-ਨਸ਼ੀਨੀ ਸਮੇ ਕਿਸੇਤਰ੍ਹਾਂ ਦੀ ਕੋਈ ਵਿਰੋਧੀ ਅਵਾਜ਼ ਨਹੀਂ ਉਠੀ। ਹਰ ਇਕ ਨੇ ਮਹਾਰਾਜ ਜਗਜੀਤ ਸਿੰਘ ਜੀ ਦੀ ਇਸ ਮਹਾਨ ਜ਼ਿਮੇਵਾਰੀ ਸਮੇ, ਇਸਨੂੰ ਵਧਾਈ ਦਿਤੀ ਤੇ ਆਪਣੇ ਸਹਿਯੋਗ ਦਾ ਯਕੀਨ ਦੁਆਇਆ।

ਬਿਨਾ ਇਸ ਗਲ ਤੋਂ ਕਿ ਸਾਨੂੰ ਆਪਣੇ ਚਿਰ-ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਨਸੀਬ ਨਹੀਂ ਹੋਏ, ਉਹਨਾਂ ਨਾਲ ਅੱਖਾਂ ਮਿਲਾਕੇ ਅਸਾਂ ਆਪਣੇ ਪਿਆਰ ਨੂੰ ਹੁਲਾਰਾ ਆਉਂਦਾ ਅਨੁਭਵ ਨਹੀਂ ਕੀਤਾ, ਦੀਵਾਨਾਂ ਵਿੱਚ ਜਾਂ ਮੇਲੇ ਵਿਚ ਹੋਰ ਕੋਈ ਕਸਰ ਨਹੀਂ ਸੀ। ਨਵੇਂ ਸਤਿਗੁਰੂ ਜੀ ਦੇ ਹਜ਼ਾਰਾਂ ਹੀ ਪਹਿਲਾਂ ਦੇ ਸ਼ਰਧਾਲੂ ਹਨ, ਪਿਆਰ ਮੁਏ ਹਨ, ਪਰ ਅੱਜ ਤੋਂ ਉਹਨਾਂ ਲੋਕਾਂ ਨੂੰ ਵੀ ਇਹਨਾਂ ਦੇ ਦਰਸ਼ਨ ਗੁਰੂ-ਰੂਪ ਵਿਚ ਕਰਨ ਦਾ ਮੌਕਾ ਮਿਲੇਗਾ, ਜਿਨ੍ਹਾਂ ਨੇ ਇਨਾਂ ਨੂੰ ਅਜੇ ਆਪਣੇ ਵਰਗੇ ਜਾਂ ਜ਼ਰਾ ਉਚੇਰੇ ਹੀ ਜਾਣਿਆ ਹੋਇਆ ਸੀ। ਹੁਣ ਸਾਡੇ ਮਹਾਰਾਜ ਉਚੇਰੀ ਪਦਵੀ ਤੇ ਹਨ, ਉਹਨਾਂ ਦੀਆਂ ਜ਼ਿਮੇਵਾਰੀਆਂ ਵੀ ਵਧ ਗਈਆਂ ਹਨ, ਪਰ ਨਾਲ ਹੀ ਸਾਡੀਆਂ ਜ਼ਿਮੇਵਾਰੀਆਂ ਵੀ ਕਾਫੀ ਹੋ ਗਈਆਂ ਹਨ। ਅਸਾਂ ਆਪਣੇ ਪੰਥ ਨੂੰ ਪੂਰਨ ਏਕਤਾ ਵਿਚ ਰਖਦਿਆਂ ਧਾਰਮਿਕ ਸਮਾਜਿਕ ਤੇ ਰਾਜਸੀ ਤੌਰ ਤੇ ਅਗੇ ਵਧਣਾ ਹੈ। ਅਸਾਂ ਆਪਣੀਆਂ ਆਰਥਿਕ ਔਕੜਾਂ ਤੇ ਫਤਹ ਪਾਣੀ ਹੈ। ਅਸਾਂ ਨਾਮਧਾਰੀ ਮਤ ਦਾ ਪਰਚਾਰ ਦੇਸ਼ਾਂ ਦੇਸ਼ਾਂਤਰਾਂ ਵਿਚ ਪੁਚਾਣਾ ਹੈ।

ਵਕਤ ਆ ਪਹੁੰਚਾ ਹੈ ਕਿ ਅਸੀਂ ਵਧ ਤੋਂ ਵਧ ਆਸਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਲਾਈਏ ਤੇ ਉਹ ਇਹਨਾਂ ਨੂੰ ਆਪਣੀ ਵਡਿਆਈ ਤੇ ਧੁਰੋਂ ਮਿਲੀ ਸਿਆਣਪ ਨਾਲ ਪੂਰਿਆਂ ਕਰਨ।

## ਦਰਸ਼ਨ ਦੌਰਿਆਂ ਦੀਆਂ ਬੇਨਤੀਆਂ

੨੫ ਭਾਦਰੋਂ ਦਾ ਦਿਨ ਤਾਂ ਡਾਢਾ ਰੁਝੇਵਿਆਂ ਭਰਿਆ ਸੀ ਪ੍ਰੰਤੂ ੨੬ ਭਾਦਰੋਂ ਨੂੰ ਆਸਾ ਦੀ ਵਾਰ ਉਪਰੰਤ, ਅਤੇ ਬਾਕੀ ਪਾਠਾਂ ਦੇ ਭੋਗ ਬਾਦ ਅਨੇਕਾਂ ਪਾਸਿਓਂ ਅਜੇਹੀਆਂ ਲਿਖਤੀ ਪਤਰਕਾਵਾਂ ਸਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਅਪੜੀਆਂ ਕਿ ਹਜ਼ੂਰ ਉਹਨਾਂ ਦੇ ਪਿੰਡਾਂ ਤੇ ਸ਼ਹਿਰਾਂ ਵਿਚ ਆਪਣੇ ਫੌਰੀ ਦੌਰਿਆਂ ਦੀਆਂ ਤਾਰੀਖਾਂ ਮੁਕਰਰ ਕਰਨ। ਜਾਪਦਾ ਸੀ ਨਾਮਧਾਰੀਆਂ ਅੰਦਰ ਆਪਣੇ ਨਵੇਂ ਤੇ ਜੁਆਨ ਸਤਿਗੁਰੂ ਨੂੰ ਆਪਣੇ ਘਰਾਂ ਵਿਚ ਬੁਲਾਣ ਦਾ ਇਕ ਮੁਕਾਬਲਾ ਹੀ ਚਲ ਪਿਆ ਸੀ।

ਸ੍ਰ. ਅਰਜਨ ਸਿੰਘ ਜੀ ਵਿਰਦੀ (ਅਫਰੀਕਾ) ਨੇ ੨੫ ਭਾਦਰੋਂ ਵਾਲੇ ਦਿਨ ਆਪਣੀ ਸ਼ਰਧਾਂ-ਜਲੀ ਪੇਸ਼ ਕਰਦਿਆਂ ਸ੍ਰੀ ਹਜ਼ੂਰ ਨੂੰ ਅਫਰੀਕਾ ਵਿਖੇ ਝਬਦੇ ਹੀ ਦਰਸ਼ਨ ਦੀ ਬੇਨਤੀ ਕੀਤੀ ਸੀ, ਪਰੰਤੂ ਸੇਠ ਦਿਆਲ ਸਿੰਘ ਤੇ ਸੇਠ ਇਕਬਾਲ ਸਿੰਘ ਜੀ ਆਦਿ ਹੋਰ ਸਿਆਮੀ ਮੁਖੀਆਂ ਨੇ ਮਿਲਕੇ ਸ੍ਰੀ ਸਤਿਗੁਰੂ ਜੀ ਨੂੰ ਜ਼ਬਰਦਸਤ ਬੇਨਤੀ ਕੀਤੀ ਕਿ ਹਜ਼ੂਰ ਐਤਕਾਂ ਦੀ ਬਸੰਤ ਜ਼ਰੂਰ ਹੀ ਸਿਆਮ ਵਿਖੇ ਮਨਾਣ। ਸ੍ਰੀ ਸਤਿਗੁਰੂ ਜੀ ਨੇ ਬਾਦ ਵਿੱਚ ਉਹਨਾਂ ਦੀ ਬੇਨਤੀ ਪਰਵਾਨ ਕਰ ਹੀ ਲਈ।

ਦੌਰਿਆਂ ਦੇ ਪਰੋਗ੍ਰਾਮ ਨੂੰ ਸੈੱਟ ਕਰਨਾ ਖਾਸ ਧਿਆਨ ਮੰਗਦਾ ਹੈ– ਪਰੰਤੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੁਝ ਦੌਰਾ ਤਾਂ ਪਹਿਲਾਂ ਹੀ ਮੁਕਰਰ ਕਰ ਦਿਤਾ ਸੀ। ੩੦ ਭਾਦਰੋਂ ਨੂੰ ਪਹਿਲੀ ਵਾਰ ਹੀ ਅੰਮ੍ਰਿਤਸਰ ਵਿਖੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸ਼ਰਧਾਂਜਲੀ ਅਰਪਣ ਕਰਨੀ ਸੀ, ਇਸਦਾ ਐਲਾਨ ਅਖਬਾਰ ਸਤਿਜੁਗ ਵਿਚ ਵੀ ਕੀਤਾ ਜਾ ਚੁਕਾ ਸੀ।

ਦੌਰਿਆਂ ਦਾਪ੍ਰੋਗ੍ਰਾਮ ਵਿਸਥਾਰ ਮੰਗਦਾ ਸੀ, ਪਰ ਸ੍ਰੀ ਜੀਵਨ ਨਗਰ ਤੇ ਏਸ ਹਲਕੇ ਦੇ ਮਸਲੇ ਕੁਝ ਉਚੇਚਾ ਸਮਾ ਮੰਗਦੇ ਸਨ, ਜੋ ਸਤਿਗੁਰਾਂ ਨੇ ਏਸ ਲੋੜ ਨੂੰ ਮੁਖ ਰਖਦਿਆਂ ਸੰਖੇਪ ਦੌਰਾ ਹੀ ਪਰਵਾਨ ਕੀਤਾ।

ਪਰੰਤੂ ਅੱਜ ਕਿਹੜਾ ਨਾਮਧਾਰੀ ਹੈ ਜੋ ਇਸ ਨਵੀਂ ਜੋਤ ਦੇ ਦਰਸ਼ਨ ਆਪਣੇ ਘਰ ਚਰਨ ਪੁਆਕੇ ਨਾ ਕਰਨਾ ਚਾਹੁੰਦਾ ਹੋਵੇ। ਕਿਉਂਕਿ "ਚਰਨ ਪੁਆਣੇ" ਹੀ ਅਜੇਹਾ ਵਸੀਲਾ ਹੁੰਦਾ ਹੈ, ਜਿਸ ਨਾਲ ਸਤਿਗੁਰਾਂ ਨੂੰ ਸਾਡੇ ਘਰ ਨਾਲ ਪੂਰੀ ਵਾਕਫੀ ਪ੍ਰਾਪਤ ਹੁੰਦੀ ਹੈ।

ਏਹ "ਚਰਨ ਪੁਆਣੇ" ਜਾਂ ਦਰਸ਼ਨ-ਦੌਰੇ ਮਾਇਆ ਇਕਠੀ ਕਰਨ ਦੇ ਲਾਲਚ ਨੂੰ ਸਾਹਵੇਂ ਰਖਕੇ ਨਹੀਂ, ਕਈ ਇਨਕਾਰਾਂ ਬਾਦ ਪਿਆਰੇ ਤੇ ਸਿਦਕੀ ਸੇਵਕਾਂ ਦੀ ਗੂਹੜੀ ਉਮੰਗ ਨੂੰ ਜਾਣਕੇ ਹੀ ਪਰਵਾਨ ਕੀਤੇ ਜਾਂਦੇ ਹਨ।

ਇਹ ਨਿਰਸੰਸੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਪਹਿਲੀ ਫੇਰੀ ਹੀ ਆਪਣੀ ਸਿਖੀ ਸੇਵਕੀ ਵਿਚ ਇਨਕਲਾਬ ਵਰਗੀ ਹੋਵੇਗੀ। ਹਰ ਕੋਈ ਸਮਝ ਲਵੇਗਾ ਕਿ ਸ੍ਰੀ ਮਹਾਰਾਜ ਜੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੋਤ ਅਗੇ ਤੋਂ ਵੀ ਸਵਾਈ ਹੋਕੇ ਰੂਪਮਾਨ ਹੋ ਉਠੀ ਹੈ।

## ਸ਼ਰਧਾ ਦਾ ਲੰਗਰ

ਸਤਿਗੁਰੂ ਜੀ ਨੇ ਜਿੰਨੀ ਕਿਸੇ ਨੂੰ ਸਮਰਥਾ ਦਿਤੀ ਹੋਈ ਹੈ ਉਸ ਨਾਲ ਉਹ ਸਾਧ ਸੰਗਤ ਅਤੇ ਗੁਰੂ ਘਰ ਦੀ ਸੇਵਾ ਕਰਦਾ ਹੈ। ਭਾਵੇਂ ਹਜ਼ਾਰਾਂ ਨਾਮਧਾਰੀਆਂ ਨੇ ਲੰਗਰ ਨੂੰ ਚਾਲੂ ਰਖਣ ਦੀ ਗਰਜ਼ ਨਾਲ ਆਪਣੇ ਵਲੋਂ ਕਰੀਬ ਸਵਾ ਲਖ ਰੁਪੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਸਤਾਰ ਬੰਦੀ ਸਮੇ ਭੇਟਾ ਕੀਤੇ ਤਾਂ ਵੀ ਕੁਝ ਅਜੇਹੇ ਸਜਨ ਸਨ ਜਿਨ੍ਹਾਂ ਆਪਣੇ ਗੁਰੂ-ਪਿਤਾ ਦੀ ਯਾਦ ਵਿਚ ਨਿਜੀ ਤੌਰ ਤੇ ਸਮੁਚੀ ਸੰਗਤ ਦੇ ਲੰਗਰ ਕੀਤੇ। ਇਹ ਲੰਗਰ ਕਿਸੇ ਵਿਖਾਵੇ ਲੋਭ ਲਾਲਚ ਜਾਂ ਸੁਖਣਾਂ ਦੇ ਨਹੀਂ ਸਨ ਸਗੋਂ ਆਪਣੇ ਸਤਿਗੁਰੂ ਦੇ ਪਿਆਰ ਕਰਕੇ ਹੀ ਕੀਤੇ ਗਏ। ੧੯ ਭਾਦਰੋਂ ਵਾਲੇ ਦਿਨ ਸ੍ਰੀਮਾਨ ਬਾਬਾ ਜੀਉਣ ਸਿੰਘ ਜੀ ਪਖੋ (ਜਿਲਾ ਲਹੌਰ) ਵਲੋਂ ਸਾਰੀ ਸੰਗਤ ਦਾ ਲੰਗਰ ਕੀਤਾ ਗਿਆ। ੨੦ ਭਾਦਰੋਂ ਸ੍ਰੀਮਾਨ ਮਿਸਤ੍ਰੀ ਗੰਡਾ ਸਿੰਘ ਜੀ ਦਿਲੀ ਨੇ ਸਮੁਚੇ ਲੰਗਰ ਦੀ ਸੇਵਾ ਕਰਕੇ ਆਪਣੀ ਮਾਇਆ ਪਵਿਤ੍ਰ ਕੀਤੀ। ੨੧ ਭਾਦਰੋਂ ਨੂੰ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਮਨੀਪੁਰ (ਆਸਾਮ) ਨੇ ਸਾਰੀ ਸੰਗਤ ਦੇ ਲੰਗਰ ਦਾ ਖਰਚ ਦੇਕੇ ਆਪਣੀ ਕਮਾਈ ਸਫ਼ਲ ਕੀਤੀ। ਪਰ ਨਾਮਧਾਰੀ ਪੰਥ ਦੇ ਮੰਨੇ ਪ੍ਰਮੰਨੇ ਗੁਰ ਸਿਖ ਤੇ ਉਦਾਰ ਦਾਨੀ ਸੇਠ ਗੁਰਬਖਸ਼ ਸਿੰਘ ਫੂਲਾ ਸਿੰਘ ਬੈਂਕੋਂਕ ਵਾਲਿਆਂ ਵਲੋਂ ੨੫ ਭਾਦਰੋਂ ਵਾਲੇ ਦਿਨ (ਜਿਸ ਦਿਨ

ਸਮਾਗਮ ਦੀ ਗਿਣਤੀ ਇਕ ਲਖ ਤੋਂ ੧।। ਲਖ ਦੇ ਅੰਦਰ ਬਾਹਰ ਸੀ) ਸਮੁਚੀ ਸਾਧ ਸੰਗਤ ਦਾ ਲੰਗਰ ਦੇਕੇ ਸਵਰਗੀ ਸਤਿਗੁਰੂ ਪਿਤਾ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਹਨਾਂ ਨੇ ਹੀ ਪ੧ ਪੀਪੇ ਦੇਸੀ ਘਿਉ ਦਾ ਕੜਾਹ ਪ੍ਰਸ਼ਾਦ ਕਰਕੇ ਸਾਧ ਸੰਗਤ ਦੀ ਖੁਸ਼ੀ ਹਾਸਲ ਕੀਤੀ। ਅਜੇਹੇ ਗੁਰਮੁਖ ਗੁਰ ਸਿਖਾਂ ਦੇ ਨਾਮ ਸੰਸਥਾਵਾਂ ਦੇ ਇਤਹਾਸ ਵਿਚ ਜੀਉਂਦੇ ਰਹਿੰਦੇ ਹਨ, ਜਿਹੜੇ ਆਪਣੀ ਮਾਇਆ ਨੂੰ ਭਲੇ ਅਰਥ ਲਾਉਣੋਂ ਕਦੇ ਸੰਕੋਚ ਨਹੀਂ ਕਰਦੇ।

## ਇਕ ਤੁਛ ਭੇਟਾ—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇਸ਼ ਨਿਰਵਸਾਤ ਕੀਤੇ ਗਏ। ਪਿਛੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬੜੇ ਔਕੜਾਂ ਦੇ ਸਮੇ ਵਿਚ ਸਨ ਲੌਹ ਲੰਗਰ ਜ਼ਰੂਰ ਜਾਰੀ ਰਹਿਣਾ ਸੀ। ਗੁਰੂ ਹਰੀ ਸਿੰਘ ਜੀ ਨੇ ਰਾਮ ਭਰੋਸੇ ਸੇਵਾ ਜ਼ਿਮੇ ਲੈ ਲਈ। ਪ੍ਰੰਤੂ ਸਤਿਗੁਰੂ ਜੀਨੇਕੁਝਮਹਾਨ ਨਾਮਧਾਰੀਆਂ ਬਾਬਾ ਬਘੇਲ ਸਿੰਘ ਜੀ ਨਾਰਲੀ, ਬਾਬਾ ਨਥਾ ਸਿੰਘ ਜੀ ਗਾਦੜੀਵਾਲਾ, ਬਾਬਾ ਦਰਬਾਰਾ ਸਿੰਘ ਜੀ ਰਾਇਪੁਰ, ਨੂੰ ਅਜੇਹੀ ਪ੍ਰੇਰਨਾ ਦਿਤੀ ਕਿ ਉਹਨਾਂ ਇਕਠੇ ਘਰੋਂ ਹਜ਼ਾਰ ਹਜ਼ਾਰ ਰੁਪੇਆ ਤੇ ਗੱਡਾਂ ਦਾਣਿਆਂ ਦੀਆਂ ਗੁਰੂ ਕੇ ਲੰਗਰ ਨੂੰ ਭੇਜਕੇ ਇਹ ਪਕਾ ਬਾਨਣੂੰ ਬੰਨ੍ਹ ਦਿਤਾ ਕਿ ਗੁਰੂ ਕੇ ਲੰਗਰ ਨੂੰ ਕਦੇ ਸੰਕਟ ਦਾਸਾਹਮਣਾਨ ਕਰਨਾਂ ਪਏ,ਤਦ ਤੋਂ ਹੀ ਹੀ ਸਾਲਾਨਾ ਦੋ ਉਗਰਾਹੀਆਂ ਅਰੰਭ ਹੋ ਗਈਆਂ।

ਉਹਨੀ ਦਿਨੀਂ ਉਪਰੋਕਤ ਨਾਮਧਾਰੀਆਂ ਦੇ ਉਦਮ ਨਾਲ ਨਕਦ ਰਕਮ ਮਸਾਂ ਚਾਰ ਕੁ ਹਜ਼ਾਰ ਦੇ ਕਰੀਬ ਹੀ ਇਕਠੀ ਹੋਈ। ਪਰ ਇਸ ਜਤਨ ਨੂੰ ਜਦ ਅੱਜ ਵੇਖੀਦਾ ਹੈ ਤਾਂ ਸਦਕੇ ਜਾਈਦਾ ਹੈ ਉਹਨਾਂ ਮਹਾਨਭਾਵਾਂ ਦੇ ਜਿਨਾਂ ਲੌਹ ਲੰਗਰ ਦੀ ਮਹਾਨਤਾ ਨੂੰ ਉਸ ਸਮੇ ਏਨਾ ਗਹਿਰਾ ਸਮਝਿਆ ਜਦੋਂ ਅੰਗਰੇਜ਼ ਦੀ ਅੱਖ ਨਾਮਧਾਰੀਆਂ ਵਲ ਡਾਢੀ ਕੈਰੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁੰਦਿਆਂ ਨਾ ਸਾਨੂੰ ਲੌਹ ਲੰਗਰ ਦੀ ਚਿੰਤਾ ਸੀ ਤੇ ਨਾ ਹੀ ਸ੍ਰੀ ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ। ਸਭ ਜਾਣਦੇ ਹਨ ਕਿ ਸੱਤ ਹਜ਼ਾਰ ਦੇ ਕਰੀਬ ਸ਼ਰਨਾਰਥੀ ਨਾਮਧਾਰੀਆਂ ਨੂੰ ਗੁਰੂ ਕੇ ਲੰਗਰ ਵਿਚੋਂ ਛੇ ਮਹੀਨੇ ਤਕ ਪ੍ਰਸ਼ਾਦਾ ਮਿਲਿਆ ਹੈ ਤੇ ਜਿਉਂ ਜਿਉਂ ਲੋਕਾਂ ਨੇ ਆਪਣੇ ਲਈ ਆਹਲਣੇ ਬਣਾ ਲਏ ਤਿਉਂ ਤਿਉਂ ਹੀ ਲੰਗਰ ਤੋਂ ਜ਼ਿਮੇਵਾਰੀ ਦਾ ਭਾਰ ਹਲਕਾ ਹੋਇਆ। ਏਹਨਾਂ ਹੀ ਦਿਨਾਂ ਵਿਚ ਉਖੜੇ ਨਾਮਧਾਰੀਆਂ ਦੀ ਮਦਦ ਕਰਨੀ ਯੋਗ ਜਾਣਕੇ ਅਤੇ ਗੁਰੂ ਕੇ ਲੰਗਰ ਦੀ ਅਤੁਟਤਾ ਨੂੰ ਸਾਹਵੇਂ ਰਖਕੇ ਸਹਿਬ ਕਟਰਾਈ ਤਕ ਵੀ ਹੋ ਗਏ।

ਹੁਣ ਗੁਰੂ ਕੇ ਖਜ਼ਾਨੇ ਦੀ ਕੀ ਪੋਜ਼ੀਸ਼ਨ ਹੈ, ਏਹ ਜਾਨਣ ਦੀ ਲੋੜ ਨਹੀਂ, ਕਿਉਂਕਿ ਖਜ਼ਾਨਾ ਗੁਰੂ ਕਾ ਹੈ ਰਕਮਾਂ ਦੇਣ ਵਾਲੀਆਂ ਸੰਗਤਾਂ ਹਨ ਤੇ ਏਹ ਸਾਰੇ ਕਾਰਜ ਅੱਜ ਤੋਂ ਨਹੀਂ ਸੈਂਕੜੇ ਸਾਲਾਂ ਤੋਂ ਏਵੇਂ ਹੀ ਹੁੰਦੇ ਆਏ ਹਨ।

ਏਸ ਦੁਮੇਲ ਤੇ, ਜਦੋਂ ਕਿ ਇਕ ਸੂਰਜ ਦੂਜੇ ਵਿਚ ਆਪਣਾਂ ਪਰਕਾਸ਼ ਧਰਕੇ ਆਪ ਵਿਸ਼ਾਲ ਬ੍ਰਹਿਮੰਡ ਵਿੱਚ ਰਮ ਗਿਆ ਸੀ, ਓਸ ਵੇਲੇ ਨਾਮਧਾਰੀਆਂ ਨੂੰ ਕੀ ਕਰਨਾ ਚਾਹੀਦਾ ਹੈ, ਕੁਝ ਸਿਆਣੇ ਮੁਖੀਆਂ ਨੇ ਇਸਨੂੰ ਵਿਚਾਰਿਆ ਤੇ ਘੱਟ ਤੋਂ ਘੱਟ ਇਕ ਰਕਮ ਦਾ ਟੀਚਾ ਮਿਥਕੇ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਪਿਆਰੇ ਸਤਿਗੁਰੂ ਦੀ ਯਾਦ ਵਿੱਚ ਕੁਝ ਰਕਮ ਇਕਤ੍ਰ ਕਰਨ-ਕਿਉਂਕਿ ਲੰਗਰ ਬੜੀ ਵੱਡੀ ਗਿਣਤੀ ਵਿੱਚ ੨੦ ਦਿਨ ਤੱਕ ਪੱਕਦਾ ਰਿਹਾ ਹੈ ਤੇ ਆਖਰੀ ਦਿਹਾੜੇ ਤਾਂ ੧੯੪ ਮਣ ਤੱਕ ਵੀ ਆਟਾ ਖਰਚ ਆਇਆ। ਏਸ ਹਾਲਤ ਵਿੱਚ ਸਹਿਜੇ ਹੀ ਅੰਦਾਜ਼ਾ ਕੀਤਾ ਜਾ ਸਕਦਾ ਹੈ ਕਿ ਲੱਖ ਰੁਪੈ ਜੋਤੀ ਜੋਤ ਸਮਾਣ ਤੋਂ ਲੈਕੇ ਦਸਤਾਰ ਬੰਦੀ ਵਾਲੇ ਦਿਨ ਤੋਂ ਦੋ ਦਿਨ

ਪਿਛੋਂ ਤੱਕ ਖਰਚ ਆਉਣੇ ਕੋਈ ਅਨੋਖੀ ਜੇ ਅਣੋਖੀ ਗੱਲ ਨਹੀਂ । ਸੋ ਸੰਗਤ ਨੇ ਆਪਣੇ ਵਿਚੋਂ ਹੀ ਕੁਝ ਸਜਣਾਂ ਦੀ ਪ੍ਰੇਰਨਾ ਨਾਲ ਅੰਞੇ ਲੰਗਰ-ਫੰਡ ਲਈ ਰਕਮਾਂ ਇਕਤ੍ਰ ਕੀਤੀਆਂ ਤੇ ਹਰ ਨਾਮ-ਧਾਰੀ ਨੂੰ ਏਹ ਜਾਣ ਕੇ ਬੜੀ ਖੁਸ਼ੀ ਹੋਵੇਗੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ, ਉਹਨਾਂ ਨੂੰ ਆਪਣੇ ਪਿਆਰ ਤੇ ਸ਼ਰਧਾ ਦੇ ਨਾਲ ਨਾਲ ਕਰੀਬ ਸਵਾ ਲੱਖ ਰੁਪੈਆ ਨਾਮ-ਧਾਰੀ ਸੰਗਤਾਂ ਵਲੋਂ ਤੁੱਛ ਜੇਹੀ ਭੇਟ ਜਾਣਕੇ ਸਮਰ ਪਤ ਕੀਤਾ ਗਿਆ ਤਾਂ ਕਿ ਗੁਰੂ-ਪਿਤਾ ਦੇ ਅੰਤਮ ਸੰਸਕਰਿ ਵਿੱਚ ਨਾਮਧਾਰੀ ਸੰਗਤਾਂ ਵਲੋਂ ਵੀ ਕੁਝ ਸਹਾਇਤਾ ਰੂਪ ਵਿੱਚ ਭੇਟ ਕੀਤਾ ਜਾਵੇ ।

ਬੜੀ ਖੁਸ਼ੀ ਦੀ ਗੱਲ ਏਹ ਵੀ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਨਾਮਧਾਰੀਆਂ ਦੀ ਏਸ ਤੁੱਛ ਭੇਟਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ-ਲੰਗਰ ਲਈ ਪ੍ਰਵਾਨ ਕਰ ਲਿਆ ਹੈ ਤੇ ਏਸਤਰਾਂ ਇਹ ਵੀ ਇਕ ਰਵਾਇਤ ਕਾਇਮ ਰਹਿ ਸਕੀ ਹੈ, ਕਿ ਨਵੇਂ ਸਤਿਗੁਰਾਂ ਦੇ ਅਧਿਕ ਹੱਥ ਮਜ਼ਬੂਤ ਕਰਨ ਲਈ ਸੰਗਤਾਂ ਆਪਣੇ ਜਤਨ ਕਰਦੀਆਂ ਹਨ ।

ਰਕਮਾਂ ਨੂੰ ਟੈਕਸ ਰੂਪ ਵਿੱਚ ਨਹੀਂ ਉਗ੍ਰਾ-ਹਿਆ ਗਿਆ । ਸ਼ਰਧਾ ਭਾਵਨੀਤੇਪਿਆਰਦੇ ਅਧਾਰ ਉਤੇ ਏਹ ਰਕਮਾਂ ਸਧਾਰਨ ਨਾਮਧਾਰੀ ਤੋਂ ਲੈ ਕੇ ਉਚੇ ਤੋਂ ਉਚੇ ਮਾਇਕ ਵਸੀਲਿਆਂ ਵਾਲਿਆਂ ਤੋਂ ਇਕਤ੍ਰ ਹੋਈਆਂ ਹਨ ਇਸ ਰਕਮ ਦੀ ਭੇਟਾ ਸ੍ਰੀ ਸਤਿਗੁਰੂ ਜੀ ਅਤੇ ਗੁਰੂ ਘਰ ਉਤੇ ਕਿਸੇ ਫਰਦ ਜਾਂ ਧੜੇ ਦੀ ਚੌਧਰ ਲੱਦਣ ਲਈ ਨਹੀਂ, ਨਿਰੋਲ ਗੁਰ ਸਿਖੀ ਦੀ ਪਵਿਤ੍ਰ ਭਾਵਨਾਂ ਨੂੰ ਕਾਇਮ ਰਖਣ ਲਈ ਕੀਤੀ ਗਈ ਹੈ ।

ਇਸ ਫੰਡ ਵਿੱਚ ਆਪਣੇ ਦੇਸ਼ ਤੋਂ ਬਿਨਾਂ ਦੂਜੇ ਦੇਸ਼ਾਂ ਦੇ ਨਾਮਧਾਰੀਆਂ ਵੀ ਆਪਣੀ ਸ਼ਰਧਾ ਦੇ ਪੁਸ਼ਪ ਭੇਟ ਕੀਤੇ ਹਨ । ਤੇ ਉਹ ਸਾਰੇ ਹੀ ਸਜਣ ਅਤਿਅੰਤ ਧਨਵਾਦ ਦੇ ਪਾਤਰ ਹਨ, ਜਿਨ੍ਹਾਂ ਗੁਰੂ ਕੇ ਲੰਗਰ ਦੀ ਮਹਾਨਤਾ ਸਮਝਕੇ, ਸਤਿਗੁਰੂ ਪਿਤਾ ਦੇ ਅੰਤਮ-ਸੰਸਕਾਰ ਉਤੇ ਆਏ ਖਰਚ ਵਿੱਚ ਅਤੇ ਇਕ ਚੰਗੀ ਰਵਾਇਤ ਕਾਇਮ ਰਖਣ ਲਈ ਆਪਣੇ ਪਿਆਰ ਤੇ ਸ਼ਰਧਾ ਦਾ ਹਿੱਸਾ ਅਦਾ ਕੀਤਾਹੈ । ਧੰਨ ਗੁਰ ਸਿਖੀ !

## ਸ਼ਰਧਾਂਜਲੀਆਂ

ਹੇਠ ਲਿਖੀਆਂ ਸ਼ਰਧਾਂਜਲੀਆਂ ਦੇਸ਼ ਦੀਆਂ ਉਚਤਮ ਸ਼ਖਸੀਅਤਾਂ ਦੀਆਂ ਹਨ । ਅਸੀਂ ਸਾਰੇ ਪਤ੍ਰ ਦੇਣ ਦੀ ਥਾਂ ਸਿਰਫ ਜ਼ਰੂਰੀ ਸ਼ਬਦ ਹੀ ਅੰਕਤ ਕਰ ਰਹੇ ਹਾਂ । ਵਿਸਥਾਰ ਦੇ ਡਰੋਂ ਏਸ ਤਰਾਂ ਕਰਨਾਂ ਜ਼ਰੂਰੀ ਹੋ ਗਿਆ ਹੈ ।

**ਸ੍ਰੀ ਭੀਮਸੈਨ ਸੱਚਰ, ਗਵਰਨਰ ਆਂਧਰਾ ਪ੍ਰਦੇਸ਼:**

...ਮਹਾਰਾਜ ਪਰਤਾਪ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਨਾਲ ਬੜਾ ਦੁਖ ਹੋਇਆ ਹੈ । ਕੌਮੀ ਖੇਤਰ ਚੋਂ ਇਕ ਮਹਾਨ ਪੁਰਸ਼ ਚਲਾ ਗਿਆ ਹੈ । ਹਰ ਲਿਹਾਜ ਨਾਲ ਉਹ ਇਕ ਚਾਨਣ ਮੁਨਾਰੇ ਸਨ । ਇਸ ਗੱਲ ਦਾ ਮਾਣ ਨ ਕੇਵਲ ਉਹਨਾਂ ਦੇ ਸਿਖਾਂ ਨੂੰ ਹੀ ਹੈ ਸਗੋਂ ਲਖਾਂ ਹੋਰਨਾਂ ਨੂੰ ਵੀ, ਜਿਹੜੇ ਆਜ਼ਾਦੀ ਦੇ ਸੰਗਰਾਮ ਵਿਚ ਮੋਢੇ ਨਾਲ ਮੋਢਾ ਜੋੜਕੇ ਲੜੇ ।

ਉਹਨਾਂ ਦਾ ਈਸ਼ਵਰ ਵਿਚ ਦ੍ਰਿੜ ਵਿਸ਼-ਵਾਸ਼, ਉਤਸਾਹਤ ਸੁਹਿਰਦਤ ਸਾਦਗੀ, ਮਨੁਖਤਾ ਨਾਲ ਛਲਕਦੀ ਹਮਦਰਦੀ ਅਤੇ ਭਗਤੀ, ਜਿਨਾਂ ਵਾਸਤੇ ਉਹਨਾਂ ਦਾ ਜੀਵਨ ਵਕਫ ਸੀ, ਸਾਡੇ ਵਾਸਤੇ ਇਕ ਵਡਮੁਲਾ ਖਜਾਨਾ ਹੈ । ਮੈ ਆਸ਼ਾ ਕਰਦਾ ਹਾਂ ਕਿ ਉਹ ਸਜਣ ਜਿਨਾਂ ਨੂੰ ਉਹਨਾਂ ਦੇ ਪੂਰਨਿਆਂ ਤੇ ਚਲਣ ਦਾ ਮਾਣ ਹੈ, ਉਹ ਨਾਮਧਾਰੀਆਂ ਦੀਆਂ ਸ਼ਾਨਦਾਰ ਰਵਾਇਤਾਂ ਨੂੰ ਚੜ੍ਹਦੀਆਂ ਕਲਾਂ ਵਿਚ ਕਾਇਮ ਰਖਣਗੇ ।

**ਸ੍ਰੀ ਗੁਰਮੁਖ ਨਿਹਾਲ ਸਿੰਘ, ਗਵਰਨਰ ਰਾਜਸਥਾਨ**

...ਮੈਂ ਮਹਾਰਾਜ ਪਰਤਾਪ ਸਿੰਘ ਜੀ ਦਾ ਚੜ੍ਹਾਈ ਕਰ ਜਾਣਾਂ ਸੁਣਕੇ ਬੜਾ ਦੁਖੀ ਹੋਇਆ

ਹਾਂ। ਉਨਾਂ ਦੀ ਸ਼ਖਸੀਅਤ ਨੇ ਆਪਣੇ ਸਮੇਂ ਦੇ ਸਜਣਾਂ ਤੇ ਡੂੰਘਾ ਪ੍ਰਭਾਵ ਪਾਇਆ ਹੋਇਆ ਹੈ। ਉਨਾਂ ਦੀ ਸੰਪਰਦਾਵਾਂ ਵਿਚ ਮਿਤਰਤਾ ਤੇ ਸ਼ਾਂਤੀ ਉਸਾਰਨਾ ਵਡਮੁਲੀ ਦੇਣ ਹੈ। ਉਹਨਾਂ ਨੇ ਗੁਰਬਾਣੀ ਦੇ ਪਾਠ ਤੇ ਸਤਿਕਾਰ ਵਾਸਤੇ ਜਤਨ ਕੀਤੇ ਤੇ ਇਸਦੇ ਨਾਲ ਹੀ ਸਾਦਾ ਤੇ ਪਵਿਤਰ ਜੀਵਨ ਲਈ ਉਪਦੇਸ਼ ਦਿਤਾ। ਉਹਨਾਂ ਦੇ ਜਾਣ ਨਾਲ ਜਿਹੜਾ ਖਲਾ ਪੈਦਾ ਹੋ ਗਿਆ ਹੈ ਉਸਦਾ ਪੂਰਾ ਹੋਣਾ ਬੜਾ ਕਠਿਨ ਹੈ............

ਸ੍ਰੀ ਐਨ. ਵੀ. ਗੈਡਗਿਲ. ਗਵਰਨਰ ਪੰਜਾਬ:

...ਆਪ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਦੇ ਸਬੰਧੀਆਂ ਤੇ ਸਿਖਾਂ ਨਾਲ ਹਮਦਰਦੀ ਪਰਗਟ ਕਰਦੇ ਹਨ ਤੇ ਨਾਲ ਹੀ ਸਤਿਗੁਰੂ ਜੀ ਦੀ ਪਵਿਤਰ ਯਾਦ ਗਾਰ ਨੂੰ ਸਤਿਕਾਰ ਭੇਟ ਕਰਦੇ ਹਨ।............

ਸ੍ਰੀ ਭਦਰੀ ਲੈਫਟੀਨੈਂਟ ਗਵਰਨਰ ਹਿਮਾਂਚਲ ਪਰਦੇਸ਼:

......ਪਰਮ ਸਤਿਕਾਰ ਯੋਗ ਗੁਰੂ ਪਰਤਾਪ ਸਿੰਘ ਜੀ ਦੀ ਸ਼ੋਕਮਈ ਤੇ ਅਚਾਨਕ ਚੜ੍ਹਾਈ ਦੀ ਖਬਰ ਸੁਣਕੇ ਮੈਨੂੰ ਬੜਾ ਦੁਖ ਹੋਇਆ ਹੈ। ਆਪ ਦੇ ਇਸ ਨਾ ਪੂਰੇ ਹੋਣ ਵਾਲੇ ਘਾਟੇ ਦੇ ਕਾਰਨ ਮੈਂ ਹਾਰਦਿਕ ਹਮਦਰਦੀ ਪ੍ਰਗਟ ਕਰਦਾ ਹਾਂ .........

ਜੇ. ਪੀ. ਪੰਤ ਨਿਜੀ ਸਕਤ੍ਰ ਗਰਹਿ ਮੰਤਰੀ ਨਵੀਂ ਦਿਲੀ:

......ਉਹਨਾਂ ਦੀ ਮਿਰਤੂ ਦੀ ਖਬਰ ਨਾਲ ਗਰਹਿ ਮੰਤਰੀ ਨੂੰ ਬੜਾ ਦੁਖ ਹੋਇਆ ਹੈ। ਉਹ ਆਪਣੀ ਹਾਰਦਿਕ ਹਮਦਰਦੀ ਸਾਰਿਆਂ ਨੂੰ ਪ੍ਰਗਟ ਕਰਦੇ ਹਨ।............

ਸ੍ਰੀ ਜਗਜੀਵਨ ਰਾਮ ਜੀ ਭਾਰਤ ਦੇ ਰੇਲ ਮੰਤ੍ਰੀ, ਨਵੀਂ ਦਿਲੀ:

......ਨਾਮਧਾਰੀ ਸਿਖਾਂ ਦੇ ਰੂਹਾਨੀ ਮੁਖੀ ਗੁਰੂ ਪਰਤਾਪ ਸਿੰਘ ਜੀ ਦੇ ਸੁਰਗਵਾਸ ਨਾਲ ਵਾਸਤਵ ਵਿਚ ਬੜਾ ਘਾਟਾ ਪਿਆ ਹੈ। ਇਕ ਸਮਾਜਿਕ ਤੇ ਧਾਰਮਿਕ ਸੁਧਾਰਕ ਹੁੰਦਿਆਂ ਵੀ ਉਹਨਾਂ ਦੇ ਮਨ ਵਿਚ ਦੇਸ਼ ਵਾਸਤੇ ਦਿਲਚਸਪੀ ਸੀ। ਉਹਨਾਂ ਦੇ ਕਾਰਨਾਮੇ ਤੇ ਸਿਖਿਆ ਨਾ ਕੇਵਲ ਉਹਨਾਂ ਦੇ ਸਿਖਾਂ ਨੂੰ ਉਤਸਾਹਤ ਕਰਨ ਗੇ ਸਗੋਂ ਸਾਰੇ ਹੀ ਸਚਾਈ ਦੇ ਖੋਜੀਆਂ ਨੂੰ ਵੀ।.........

ਸ੍ਰੀ. ਡੀ. ਪੀ. ਕਰਮਾਰਕਰ, ਕੇਂਦਰੀ ਸਿਹਤ ਮੰਤ੍ਰੀ, ਨਵੀਂ ਦਿਲੀ:

......ਤੁਸਾਂ ਨਾਮਧਾਰੀ ਗੁਰੂ ਸਵਰਗਵਾਸੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੂੰ ਸ਼ਰਧਾਂਜਲੀ ਪੇਸ਼ ਕੀਤੀ ਹੈ ਮੈਂ ਤੁਹਾਡੇ ਨਾਲ ਉਸ ਵਿਚ ਭਾਗ ਲੈਂਦਾ ਹਾਂ।......ਮੈਂ ਇਛਾ ਕਰਦਾ ਹਾਂ ਕਿ ਵਰਤਮਾਨ ਸਮਾਂ ਉਨਾਂ ਦੀ ਪਵਿਤ੍ਰ ਯਾਦ ਤੋਂ ਉਤਸ਼ਾਹ ਪ੍ਰਾਪਤ ਕਰੇ।......

ਸ੍ਰ. ਸੁਰਜੀਤ ਸਿੰਘ ਜੀ ਮਜੀਠੀਆ ਮੀਤ ਰਖਿਆ ਮੰਤ੍ਰੀ, ਨਵੀਂ ਦਿਲੀ:

......ਸ੍ਰੀ ਸਤਿਗੁਰੂ ਜੀ ਮਹਾਰਾਜ ਦੇ ਚਲੇ ਜਾਣ ਕਰਕੇ ਜੋ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ, ਸ਼ਬਦ ਉਸਨੂੰ ਵਰਣਨ ਨਹੀਂ ਕਰ ਸਕਦੇ, ਉਹ ਇਕ ਮਹਾਨ ਪੁਰਸ਼ ਸਨ ਅਤੇ ਆਪਣੀ ਮਿਸਾਲ ਆਪ ਹੀ ਸਨ। ਕਿਰਪਾ ਪੂਰਵਕ ਮੇਰੀਆਂ ਹਾਰਦਿਕ ਹਮਦਰਦੀਆਂ ਪ੍ਰਵਾਨ ਕਰੋ।

ਸ੍ਰੀ ਆਗਿਆ ਰਾਮ ਸ਼ਰਮਾ, ਨਿਜੀ ਸਕਤ੍ਰ ਗੁਲਜ਼ਾਰੀ ਲਾਲ ਨੰਦਾ ਮੰਤ੍ਰੀ ਪਲੈਨਿੰਗ ਕਮਿਸ਼ਨ

......ਮਹਾਰਾਜ ਜੀ ਦੀ ਸਵਰਗਵਾਸੀ

ਆਤਮਾ ਨੂੰ ਸ਼ਰਧਾਂਜਲੀ ਅਰਪਣ ਵਿਚ ਉਹ (ਸ੍ਰੀ ਗੁਲਜ਼ਾਰੀ ਲਾਲ ਨੰਦਾ) ਆਪ ਸਭ ਦੇ ਨਾਲ ਹਨ।............

ਰਾਜਾ ਸੁਰਿੰਦਰ ਸਿੰਘ (ਨਾਲਾ ਗੜ੍ਹ) ਸਲਾਹ ਕਾਰ ਖੇਤੀ ਬਾੜੀ ਉਪਜ ਤੇ ਖੁਰਾਕ ਮੰਤ੍ਰੀ, ਨਵੀ ਦਿਲੀ:

......ਆਪ ਦੇ ਪਰਸਿਧ ਨੇਤਾ ਦੀ ਚਾਣਚਕ ਮ੍ਰਿਤੂ ਦੀ ਖਬਰ ਸੁਣਕੇ ਬੜਾ ਦੁਖ ਹੋਇਆ ਹੈ। ਉਹਨਾਂ ਦਾ ਘਾਟਾ ਨ ਕੇਵਲ ਕੌਮ ਨੂੰ ਪ੍ਰਤੀਤ ਹੋਵੇਗਾ, ਸਗੋਂ ਸਾਰੇ ਦੇਸ਼ ਨੂੰ। ਇਸਦਾ ਕਾਰਨ ਨਾਮਧਾਰੀਆਂ ਦੇ ਉਹ ਕਾਰਨਾਮੇ ਹਨ ਜਿਹੜੇ ਉਹ ਸਦਾ ਹੀ ਦੇਸ਼ ਭਗਤੀ ਦੀ ਪ੍ਰਪਾਟੀ ਨੂੰ ਦ੍ਰਿੜ ਰਹਿਕੇ ਕਰਦੇ ਰਹੇ। ਮੇਰੀ ਵਜ਼ਾਰਤ ਨੂੰ ਖਾਸ ਕਰਕੇ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ, ਕਿਉਂਕਿ ਉਹ ਦੇਸ਼ ਭਰ ਵਿਚੋਂ ਸਭ ਤੋਂ ਵਧੀਆ ਪਸ਼ੂ ਪਾਲਕ ਸਨ।.......

ਸ੍ਰੀ ਗੋਪੀ ਚੰਦ ਭਾਰਗੋ, ਵਜ਼ੀਰ ਖਜ਼ਾਨਾ ਤੇ ਪਲੈਨਿੰਗ, ਪੰਜਾਬ:

......ਮਹਾਰਾਜ ਪਰਤਾਪ ਸਿੰਘ ਜੀ ਦੇ ਸਵਰਗਵਾਸ ਨੇ ਸਾਡੇ ਜੀਵਨ ਵਿਚ ਇਕ ਭਾਰੀ ਖ਼ਲਾ ਪੈਦਾ ਕਰ ਦਿਤਾ ਹੈ ਅਤੇ ਉਹ ਜਿਹੜੇ ਉਹਨਾਂ ਤੋਂ ਜਾਣੂ ਸਨ, ਇਸਨੂੰ ਬੁਰੀਤਰਾਂ ਮਹਿਸੂਸ ਕਰਨਗੇ।

ਸ੍ਰੀ ਸੂਰਜ ਮੱਲ ਵਜ਼ੀਰ ਪਬਲਿਕ ਵਰਕਸ, ਪੰਜਾਬ:

ਸ਼ੋਕ ਮਈ ਖਬਰ ਸੁਣਕੇ ਬੜਾ ਦੁਖੀ ਹੋਇਆ ਹਾਂ। ਉਨਾਂ ਨਾਲ ਮੇਰੇ ਪੁਰਾਣੇ ਸਬੰਧ ਸਨ, ਜੇਹੜੇ ਅਸਾਂ ਇਕ ਸਮੇਂ ਜ਼ਿਲਾ ਹਿਸਾਰ ਦੀ ਭਲਾਈ ਵਾਸਤੇ ਕਾਇਮ ਕੀਤੇ। ਉਨਾਂ ਦੀ ਸ਼ਖ-ਸੀਅਤ ਉਚ ਦਰਜੇ ਦੀ ਸੀ, ਮੈਂ ਉਨਾਂ ਵਿਚੋਂ ਇਕ ਹਾਂ ਜਿਨਾਂ ਕਿ ਮਹਾਰਾਜ ਜੀ ਤੇ ਉਨਾਂ ਦੇ ਸਿਖਾਂ ਨੂੰ ਇਸ ਜ਼ਿਲੇ ਵਿੱਚ ਪਕੇ ਤੌਰ ਤੇ ਵਸਾਣ ਲਈ ਜੀਉ ਆਇਆਂ ਆਖਿਆ। ਉਨਾਂ ਦੀ ਮ੍ਰਿਤੂ ਦੇ ਸਦਕਾ ਘਾਟਾ ਨਾ ਕੇਵਲ ਉਨ੍ਹਾਂ ਦੇ ਸਿਖਾਂ ਨੂੰ ਹੀ ਹੈ ਸਗੋਂ ਪ੍ਰਾਂਤ ਦੇ ਸਾਰੇ ਹੀ ਸਚਿਆਰੇ ਤੇ ਖਾਸ ਕਰ ਜ਼ਿਲਾ ਹਿਸਾਰ ਦੇ ਲੋਕਾਂ ਨੂੰ ਹੈ।——

ਸ੍ਰੀ ਬਲਵੰਤ ਰਾਇ ਮੀਤ ਮੰਤ੍ਰੀ ਲੋਕਲ ਗਵਰਨਮੈਂਟ ਤੇ ਹਰੀਜਨ ਭਲਾਈ, ਪੰਜਾਬ:

......ਉਹ ਮਹਾਨ ਨੇਤਾ ਸਮਾਜ ਸੁਧਾਰਕ ਤੇ ਉਚ ਆਤਮਾਂ ਦੇ ਮਾਲਿਕ ਸਨ, ਉਨ੍ਹਾਂਦੀ ਮ੍ਰਿਤੂ ਨੇ ਨਾ ਪੂਰਾ ਹੋਣ ਵਾਲਾ ਖ਼ਲਾ ਪੈਦਾ ਕਰ ਦਿਤਾ ਹੈ।

# ਸ਼ੋਕ-ਪੱਤ੍ਰਾਂ ਵਿਚੋਂ

ਦੇਸ਼ ਬਦੇਸ਼ ਤੋਂ ਹਰ ਪਧਰ ਦੇ ਲੋਕਾਂ, ਸਰਕਾਰੀ ਤੇ ਗੈਰ ਸਰਕਾਰੀ ਵਿਅਕਤੀਆਂ ਦੇ—ਹਜ਼ਾਰਾਂ ਹੀ ਪਤ੍ਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਚਾਨਕ ਦੇਵ-ਲੋਕ ਯਾਤਰਾ ਦੇ ਸੰਬੰਧ ਵਿਚ ਆਏ ਤੇ ਹਰ ਪਤ੍ਰ ਲੇਖਕ ਨੇ ਸਤਿ-ਗੁਰੂ ਜੀ ਦੇ ਸਵਰਗਵਾਸ ਨੂੰ ਮਹਾਨ ਸ਼ੋਕ ਮਈ, ਤੇ ਦੇਸ਼ ਕੌਮ ਲਈ ਨਾ ਪੂਰਾ ਹੋਣ ਵਾਲਾ ਘਾਟਾ ਕਹਿਕੇ ਸ਼ਰਧਾ ਅਤੇ ਪਿਆਰ ਦਾ ਪ੍ਰਗਟਾਵਾ ਕੀਤਾ ਹੈ। ਅਸੀਂ ਸਾਰੇ ਪਤ੍ਰ ਤਾਂ ਪ੍ਰਕਾਸ਼ਿਤ ਕਰ ਨਹੀਂ ਸਕਾਂਗੇ। ਕੁਝ ਸ਼ਖਸੀਅਤਾਂ ਦੇ ਪਤ੍ਰਾਂ ਦੇ ਕੁਝ ਸ਼ਬਦ ਦੇਕੇ ਪਾਠਕਾਂ ਪ੍ਰਤੀ ਉਸ ਮਹਾਨ ਕੌਮੀ ਘਾਟੇਦਾਝਲਕਾਰਾ ਹੀ ਪੁਆਵਾਂਗੇ ਤੇ ਸਤਿਗੁਰੂ ਜੀ ਨਾਲ ਲੋਕਾਂ ਦੇ ਪਿਆਰ ਦੀ ਛੁਹ ਦਾ ਅੰਦਾਜ਼ਾ ਹੀ ਕਰਵਾਵਾਂਗੇ।



ਸ: ਦਰਬਾਰਾ ਸਿੰਘ ਜੀ ਪ੍ਰਧਾਨ ਪੰਜਾਬ ਕਾਂਗਰਸ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ੍ਰੀ ਜੇ. ਐਨ. ਮਾਨਕਰ ਬੰਬਈ ਦੇ ਪ੍ਰਸਿਧ ਗੌਰਖਸ਼ਕ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ: ਸੋਹਣ ਸਿੰਘ ਜੀ 'ਜੋਸ਼' ਕਮਿਉਨਿਸਟ ਨੇਤਾ ਪੰਜਾਬ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ: ਹਰਭਜਨ ਸਿੰਘ ਜੀ ਸੈਕਟਰੀ ਸੋਸ਼ਲਿਸਟ ਪਾਰਟੀ ਪੰਜਾਬ ਸ਼ਰਧਾਂਜਲੀ ਭੇਟ ਕਰ ਰਹੇ ਹਨ

ਸ੍ਰ. ਜੀ. ਬੀ.ਸਿੰਘ ਬੀ. ਏ. ਐਮ. ਆਰ. ਸੀ. ਵੀ. ਐਮ, ਐਫ. ਆਰ. ਵੀ. ਸੀ. ਐਸ, (ਸਵੀਡਨ) ਡਾਇਰੈਕਟਰ ਐਨੀਮਲ ਹੰਸਬੈਂਡਰੀ ਉੜੀਸਾ:

......ਇਹ ਸਿਰਫ ਮੇਰੇ ਜੇਹੇ ਮਨੁਖ ਲਈ ਹੀ ਘਾਟਾ ਨਹੀਂ, ਸਗੋਂ ਸਾਰੇ ਹੀ ਸਿਖ ਭਾਈ-ਚਾਰੇ ਅਤੇ ਸਾਰੇ ਹੀ ਪੰਜਾਬ ਲਈ ਹੈ।

ਇਹ ਉਸ ਭਾਈਚਾਰੇ ਲਈ ਵੀ ਮਹਾਨ ਘਾਟਾ ਹੋਵੇਗਾ, ਜਿਸਦੀ ਉਹ ਅਗਵਾਈ ਕਰਦੇ ਸਨ ਤੇ ਉਹਨਾਂ ਲੋਕਾਂ ਲਈ ਵੀ ਜਿਹੜੇ ਆਮ ਕਰਕੇ ਪਸ਼ੂ-ਭੰਡਾਰ ਦੀ ਤਰੱਕੀ ਚਾਂਹਦੇ ਸਨ ਤੇ ਇਸ ਦੇਸ ਵਿਚ ਖਾਸ ਕਰ ਘੋੜਿਆਂ ਦੀ ਨਸਲ ਦੀ ਤਰਕੀ ਵੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਖਿਆਤਉਦਮਦੀਮੂਰਤੀਸਨਇਕਮਹਾਨ ਪਸ਼ੂਆਂ ਨੂੰ ਪਿਆਰ ਕਰਨ ਵਾਲੇ ਤੇ ਨਸਲ ਵਰਧਕ।......

ਪੀ. ਐਸ. ਬਰਾੜ ਐਮ. ਆਰ. ਵੀ. ਸੀ., ਪੀ. ਵੀ ਸੀ. (।) ਡਾਇਰੈਕਟਰ ਐਨੀਮਲ ਹਸ-ਬੈਂਡਰੀ, ਪੰਜਾਬ, ਸ਼ਿਮਲਾ।

......ਇਹ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ ਨਾ ਸਿਰਫ ਸਿਖ ਸਮਾਜ ਲਈ ਹੀ ਸਗੋਂ ਸਮੁਚੇ ਦੇਸ਼ ਲਈ। ਉਹ ਇਕ ਵਲੋਂ ਤੇ ਸਾਰਿਆਂ ਵਲੋਂ ਹੀ ਪੂਜਨੀਕ ਸਨ ਤੇ ਉਹ ਸਰ-ਵਤਰ ਰੌਸ਼ਨੀ ਪਰਦਾਨ ਕਰਨ ਵਾਲੇ ਸਨ ਅਤੇ ਉਹ ਮਹਾਨ ਸ਼ਕਤੀਸ਼ਾਲੀ ਰੂਹਾਨੀ ਸ਼ਖਸੀਅਤ ਸਨ।...... ਮੈਂ ਨਿਜੀ ਤੌਰ ਤੇ ਅਤੇ ਮਹਿਕਮੇ ਵਲੋਂ ਹਾਰਦਿਕ ਦੁਖ ਦਾ ਇਜ਼ਹਾਰ ਕਰਦਾ ਹਾਂ

ਸ੍ਰ. ਹਰਬੰਸ ਸਿੰਘ, ਐਨੀਮਲ ਹਸਬੈਂਡਰੀ ਸਪੈਸ਼ਲਿਸਟ ਡਾਇਰੈਕਟਰ ਐਕਸਟੈਂਸ਼ਨ ਖੁਰਾਕ ਤੇ ਖੇਤੀ ਬਾੜੀ ਵਜ਼ਾਰਤ, ਨਵੀਂ ਦਿਲੀ

......ਸਤਿਗੁਰੂ ਮਹਾਰਾਜ ਜੀ ਦਾ ਗੁਜ਼ਰ ਜਾਣਾ ਦੇਸ਼ ਲਈ ਇਕ ਮਹਾਨ ਤੇ ਨਾ ਪੂਰਾ ਹੋਣ ਵਾਲਾ ਘਾਟਾ ਹੈ, ਖਾਸ ਕਰਕੇ ਪੰਜਾਬ ਲਈ ਜਿਥੇ ਉਹਨਾਂ ਦੇ ਵਖ ਵਖ ਖੇਤਰਾਂ ਵਿਚ ਕੰਮ ਦੇ ਬਹੁ ਪੱਖੀ ਜਤਨ ਸਨ।

ਸ੍ਰ. ਕਰਮਜੀਤ ਸਿੰਘ ਏ. ਐਮ. ਆਈ. ਐਸ. ਏ. ਲਖਨਊ।

......ਉਹਨਾਂ ਦਾ ਗੁਜ਼ਰ ਜਾਣਾ ਨਾ ਸਿਰਫ ਤੁਹਾਡੇ ਲਈ ਹੀ ਡਾਢਾ ਘਾਟਾ ਹੈ ਸਗੋਂ ਸਾਰੇ ਨਾਮਧਾਰੀ ਪੰਥ ਲਈ ਤੇ ਸਮੁਚੇ ਦੇਸ਼ ਲਈ ਹੈ।......

ਸ੍ਰ. ਜਸਪਾਲ ਸਿੰਘ, ਐਸ. ਡੀ.ਐਮ.ਰੋਪੜ:

......ਉਹਨਾਂ ਅਨੇਕਾਂ ਲੋਕਾਂ ਨੂੰ ਪ੍ਰਭਾਵਤ ਕੀਤਾ ਆਪਣੇ ਜ਼ਬਰਦਸਤ ਉਤਸ਼ਾਹ, ਉਦਮ ਅਤੇ ਧਾਰਮਿਕ ਪਹੁੰਚ ਨਾਲ......

ਸ੍ਰੀ ਪ੍ਰੇਮ ਕੁਮਾਰ, ਡੀ.ਸੀ ਹਿਸਾਰ—

......ਮੇਰੀਆਂ ਹਾਰਦਿਕ ਸੋਗ-ਅਵਸਥਾਵਾਂ ਸ੍ਰੀ ਜੀ ਦੀ ਸ਼ਰਧਾ ਵਿਚ ਭੇਟਾ ਕਰਨੀਆਂ......

ਸ੍ਰ: ਅਜੈਬ ਸਿੰਘ ਆਈ. ਪੀ. ਐਸ. ਚੰਡੀ ਗੜ੍ਹ

......ਨਿਰੰਕਾਰ ਦਾ ਭਾਣਾ ਹੈ, ਵੱਸ ਕੁਛ ਨਹੀਂ। ਪੰਜਾਬ ਦੀ ਧਰਤੀ ਰੰਡੀ ਹੋ ਗਈ ਹੈ।....

ਸ੍ਰ. ਰਵਿੰਦਰ ਸਿੰਘ ਗਰੇਵਾਲ,ਅਸਿਸਟੈਂਟ ਰਜਿਸ-ਟਰਾਰ ਕੋਆਪਰੇਟਿਵ ਸੋਸਾਇਟੀ ਕਪੂਰਥਲਾ:

...ਸ੍ਰੀ ਸਤਿਗੁਰੂ ਜੀ ਦੀ ਪਵਿਤ੍ਰ ਆਤਮਾਂ ਅੱਜ ਸਾਡੇ ਸਾਹਮਣੇ ਨਹੀਂ ਹੈ ਪਰ ਇਹ ਪਵਿਤ੍ਰ ਆਤਮਾਂ ਹੁਣ ਵੀ ਸਾਡੇ ਹਿਰਦਿਆਂ ਵਿੱਚ ਨਿਵਾਸੀ ਹੈ। ਅਤੇ ਸਾਨੂੰ ਸਚਾਈ ਅਤੇ ਸੁਚੇ ਰਸਤੇ ਤੇ ਚਲਣ ਦੀ ਪ੍ਰੇਰਨਾ ਕਰਦੀ ਹੈ।......

ਸੇਠ ਗੋਵਿੰਦ ਦਾਸ ਮੈਂਬਰ ਲੋਕ ਸਭਾ ਦਿਲੀ:

......ਸ੍ਰੀ ਸਤਿਗੁਰੂ ਮਹਾਰਾਜ ਨੇ ਆਪਣੇ ਜੀਵਨ ਵਿੱਚ ਜੋ ਮਹਾਨ ਕਾਰਜ ਕੀਤਾ ਹੈ ਉਹ ਉਹਨਾਂ ਨੂੰ ਦੇਸ਼ ਦੇ ਆਧੁਨਿਕ ਸਭਿਆਚਾਰਕ ਇਤਿਹਾਸ ਵਿੱਚ ਅਮਰ ਰਖੇਗਾ। ਉਹਨਾਂ ਦੀ ਸਾਦਗੀ ਭਰੀ ਤੇ ਨਾਲ ਹੀ ਮਹਾਨ ਵਿਚਾਰ ਸ਼ੀਲ ਸ਼ਖਸੀਅਤ ਕਦੇ ਭੁਲਾਈ ਨਹੀਂ ਜਾ ਸਕਦੀ।......

ਚੌਧਰੀ ਲਹਿਰੀ ਸਿੰਘ ਐਮ. ਐਲ. ਏ. ਰੁਹਤਕ:

......ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋ ਦੇਸ਼ ਅਤੇ ਹਿੰਦੂ ਅਤੇ ਸਿਖ ਜਾਤੀਆਂ ਦੀ ਸੇਵਾ ਕੀਤੀ ਹੈ ਉਹ ਤਾਂ ਸਭ ਨੂੰ ਗਿਆਤ ਹੀ ਹੈ। ਸਾਡੇ ਸਭ ਸਾਥੀਆਂ ਨੂੰ ਉਹਨਾਂ ਦੀ ਮਿਰਤੂ ਤੇ ਬਹੁਤ ਦੁਖ ਹੋਇਆ।......

ਸ੍ਰੀ ਹੰਸ ਰਾਜ ਗੁਪਤ ੨੫ ਬਾਰਾ ਖੰਬਾ ਰੋਡ, ਨਵੀਂ ਦਿਲੀ

......ਸੁਬਹ ਸਵੇਰੇ ਨਾਮ ਲੈਣ ਯੋਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਭਾਰਤ ਦੇ ਇਕ ਰਤਨ ਸਨ। ਆਪਣੀ ਖਾਲਸ ਕੌਮੀ ਅਤੇ ਤੇਜਸਵੀ ਵਿਚਾਰਧਾਰਾ ਨਾਲ ਸਦਾ ਹੀ ਉਹ ਹਿੰਦੂ ਸਮਾਜ ਦਾ ਮਾਰਗ ਰੁਸ਼ਨਾਂਦੇ ਸਨ। ਉਹਨਾਂ ਦੇ ਸਵਰਗਵਾਸ ਨਾਲ ਸੰਪੂਰਨ ਭਾਰਤ ਵਰਸ਼ ਦੀ ਬੜੀ ਹਾਨੀ ਹੋਈ ਹੈ, ਇਸ ਵਿਚ ਕੋਈ ਸ਼ੱਕ ਨਹੀਂ।......

ਸ਼੍ਰੀ ਸੇਂਟ ਨਿਹਾਲ ਸਿੰਘ ਸੂਰਜਾਸਥਾਨ, ਡੇਹਰਾਦੂਨ:

......ਮੈਂ ਤੁਹਾਡੇ ਤਿੰਨਾਂ (ਸਤਿਗੁਰੂ ਜੀ ਤੇ ਦੋਵੇਂ ਮਹਾਰਾਜ ਦੇ) ਵਿਚ ਜੋ ਏਕਤਾ ਸੀ ਉਸਨੂੰ ਧਿਆਨ ਵਿਚ ਲਿਆਉਂਦਾ ਹਾਂ, ਵੇਖਣ ਵਿਚ ਪਹਿਰਾਵੇ ਵਿਚ, ਵਰਤਾਉ ਵਿਚ ਅਤੇ ਸਿਧਾਂਤਕ ਸਮਝ ਵਿਚ। ਜਿਸ ਨਾਲ ਤੁਸਾਂ (ਤ੍ਰੇਵਾਂ) ਮੇਰਾ ਦਿਲ ਖਿਚ ਲਿਆ। ਜਿਵੇਂ ਕਿ ਤੁਸੀਂ ਜਾਣਦੇ ਹੋ ਸਤਿਗੁਰੂ ਜੀ ਮੈਨੂੰ ਬਹੁਤ ਪਿਆਰ ਕਰਦੇ ਸਨ ਤੇ ਮੇਰੇ ਬਾਬਤ ਬੜੇ ਉਚੇ ਵਿਚਾਰ ਰਖਦੇ ਸਨ ਤੇ ਮੈਂ ਉਹਨਾਂ ਵਾਸਤੇ। ਮੈਂ ਉਹਨਾਂ ਦੇ ਸਵਰਗਵਾਸ ਨੂੰ ਆਪਣਾ ਇਕ ਅੰਗ ਟੁਟ ਗਿਆ ਸਮਝਦਾ ਹਾਂ।........

ਭਾਈ ਜੋਧ ਸਿੰਘ ਜੀ ਐਮ. ਏ. ਸੋਲਨ:

......ਮਹਾਰਾਜ ਜੀ ਦਾ ਮਿਠਾ ਸੁਭਾਉ ਅਤੇ ਇਹ ਰੀਝ ਕਿ ਭਾਂਵੇਂ ਸਿਖ ਵਖ ਵਖ ਖਿਆਲ ਧਾਰਮਕ ਖੇਤਰ ਵਿਚ ਕਿਸੇ ਵਿਸ਼ੇ ਪੁਰ ਰਖਦੇ ਹੋਣ ਰਲਕੇ ਗੁਰਬਾਣੀ ਦਾ ਪਰਚਾਰ ਕਰਨ, ਮੇਰੇ ਮਨ ਨੂੰ ਸਦਾ ਮੋਹਿੰਦੇ ਰਹੇ ਹਨ। ਮੈਨੂੰ ਤਾਂ ਜਦੋਂ ਵੀ ਦਰਸ਼ਨ ਹੁੰਦੇ ਭਾਵੇ ਪਰੇਮ ਨਾਲ ਮੁਲਾਕਾਤ ਹੁੰਦੀ ਅਤੇ ਸਨੇਹ ਭਰੇ ਸ਼ਬਦ ਜੋ ਉਹ ਵਰਤਦੇ ਦਿਲ ਵਿਚ ਖੁਭ ਜਾਂਦੇ।............

ਏ. ਸੀ. ਬਾਲੀ ਐਡੀਟਰ ਟ੍ਰੀਬੀਊਨ ਅੰਬਾਲਾ:

......ਮੇਰੇ ਉਪਰ ਸਤਿਗੁਰੂ ਮਹਾਰਾਜ ਦੀ ਬੜੀ ਕਿਰਪਾ ਹੀ ਰਹਿੰਦੀ ਸੀ।

......ਸਤਿਗੁਰੂ ਮਹਾਰਾਜ ਦੇ ਚਲੇ ਜਾਣ ਨਾਲ ਤੁਹਾਨੂੰ ਤੇ ਬਾਬਾ ਬੀਰ ਸਿੰਘ ਮਹਾਰਾਜ ਨੂੰ ਦੁਖ ਤੇ ਹੋਣਾ ਹੀ ਹੈ ਪਰ ਇਹ ਗਲ ਸਚ ਹੈ ਕਿ ਲਖਾਂ ਹੀ ਹੋਰ ਲੋਕਾਂ ਨੂੰ ਇਹ ਦੁਖ ਹੋਇਆ ਹੈ। ਮਹਾਰਾਜ ਦੇ ਚਲੇ ਜਾਣ ਨਾਲ ਹਿੰਦੂ ਸਿਖ ਏਕਤਾ ਅਤੇ ਗੁਰਬਾਣੀ ਦੇ ਸਭ ਕੋਲੋਂ ਵਡੇ ਸਾਡੇ ਦੇਸ਼ ਦੇ ਸੰਰਖਕ ਚਲੇ ਗਏ ਹਨ।............

ਸ੍ਰ: ਬਖਤੌਰ ਸਿੰਘ ਗਿੱਲ, ਲੁਦਿਹਾਣਾ:

ਉਹ ਪਰਭਾਵ ਦੇ ਸੋਮੇ ਸਨ, ਪੰਜਾਬ ਵਿਚ ਵੀ ਅਤੇ ਬਾਹਰਲੇ ਦੇਸ਼ਾਂ ਵਿਚ ਵੀ। ਇਹ ਕੌਮੀ ਘਾਟਾ ਹੈ। ਹਿੰਦੁਸਤਾਨ ਲਈ ਤੇ ਨਾਲ ਹੀ ਸਿਖ ਜਗਤ ਲਈ। ਨਾਮਧਾਰੀ ਗੁਰੂ ਹੀ ਸਨ ਜਿਨਾਂ ਅੰਗਰੇਜ਼ ਦੇ ਖਿਲਾਫ ਅਜ਼ਾਦੀ ਲਈ ਬਗਾਵਤ ਕੀਤੀ ਤੇ ਉਹਨਾਂ ਦੀ ਕੁਰਬਾਨੀ ਦਾ ਨਤੀਜਾ ਹੀ ਹੈ ਭਾਰਤ ਦੀ ਆਜ਼ਾਦੀ।

ਸ੍ਰੀ ੧੦੮ ਮਹਾਰਾਜ ਚਰਨ ਸਿੰਘ ਜੀ
ਰਾਧਾ ਸਵਾਮੀ, ਬਿਆਸ:

ਸ੍ਰੀ ਸਤਿਗੁਰੂ ਮਹਾਰਾਜ ਜੀ ਕੇ ਚੜ੍ਹਾਈ ਕਰਨੇ ਕਾ ਬਹੁਤ ਅਸਸੋਸ ਹੈ। ਮਗਰ ਮਹਾਂ ਪੁਰਖੋਂ ਕੇ ਚੋਲਾ ਛੋੜਨੇ ਕਾ ਅਫਸੋਸ ਕਿਆ। ਵੁਹ ਤੋ ਆਪਨੇ ਘਰ ਚਲੇ ਏ ਹੈਂ, ਔਰ ਹਮ ਸਬ ਲੋਗੋਂ ਕੋ ਬਿਛੋੜਾ ਦੇ ਗਏ।...ਆਪ ਕੋ ਪਤਾ ਹੀ ਹੈ ਕਿ ਉਨਕਾ ਬਿਆਸ ਸੇ ਜਿਤਨਾ ਪ੍ਰੇਮ ਪਿਆਰ ਥਾ ਔਰ ਮੇਰੇ ਕਿਤਨੇ ਮੇਹਰਬਾਨ ਥੇ।

ਸ੍ਰੀ ਮਹੰਤ ਅੰਮ੍ਰਿਤਾ ਨੰਦ ਜੀ ਅਖਾੜਾ
ਸੰਗਲ ਵਾਲਾ, ਅੰਮ੍ਰਿਤਸਰ:

......ਐਸੇ ਪੁਰਸ਼ੋਂ ਕਾ ਆਪਨੇ ਸੇਵਕੋਂ ਸੇ ਸਦਾ ਵਾਸਤੇ ਅਲਗ ਹੋ ਜਾਣਾ, ਨ ਸਿਰਫ ਸੇਵਕਾਂ ਵਾਸਤੇਹੀਬੜੀ ਦੁਖਦ ਘਟਨਾ ਹੈ ਬਲਕਿਸਾਰੇ ਦੇਸ ਵਾਸਤੇ ਹੀ ਬੜੇ ਸ਼ੋਕ ਦਾ ਸਮਾਚਾਰ ਹੈ ਕਿਉਂਕਿ ਐਸੇ ਮਹਾਂ ਪੁਰਖੋਂ ਕੇ ਉਪਦੇਸ਼ ਹੀ ਅਸ਼ਾਂਤ ਵਾਤਾ-ਵਰਣ ਮੇ ਜਨਤਾ ਨੂੰ ਸ਼ਾਂਤੀ ਦਿੰਦੇ ਹਨ।......

ਸ੍ਰੀਮਾਨ ਪੰਡਿਤ ਸੁਚਾ ਸਿੰਘ ਜੀ,
ਨਿਰਮਲ ਅਖਾੜਾ ਕਨਖਲ:

......ਆਪ ਪੂਰਨ ਬ੍ਰਹਮ ਗਿਆਨੀ, ਮਹਾਂ ਪੁਰਸ਼ ਤੇ ਨਿਰਮਲ ਸੰਤ ਸਮਾਜ ਦੇ ਪੂਰੇ ਪੂਰੇ ਹਿਤੈਸ਼ੀ ਸਨ। ਅਜੇਹੀ ਉਚ ਹਸਤੀ ਵਾਲੇ ਮਹਾਨ ਯੋਗੀ ਦਾ ਵਿਛੋੜਾ ਸਭ ਨੂੰ ਅਸਹਿ ਦੁਖ ਜਨਕ ਹੈ।

ਪੰਡਿਤ ਸਵਾਮੀ ਸੰਤੋਸ਼ਾ ਨੰਦ ਜੀ ਪ੍ਰਧਾਨ
ਜ਼ਿਲਾ ਵੈਦ ਮੰਡਲ, ਦੇਹਰਾਦੂਨ:

......ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦਾ ਪ੍ਰਤਾਪ ਭਾਰਤ ਵਰਸ਼ ਵਿਚ ਛਾਇਆ ਹੋਇਆ ਸੀ। ਉਹ ਤੇਜ ਦੇ ਪੁੰਜ ਸਨ। ਉਸ ਅਖੰਡ ਜੋਤੀ ਨੇ ਲਖਾਂ ਮਨੁਖਾਂ ਅੰਦਰ ਜੋਤ ਜਗਾਈ ਸੀ। ਦੇਸ਼ ਦੇ ਹਰੇਕ ਕਲਿਆਣਕਾਰੀ ਕੰਮ ਵਿਚ ਉਹਨਾਂ ਦਾ ਹਥ ਰਿਹਾ। ਉਹ ਅਧਿਆਤਮਕ ਜਗਤ ਦੇ ਸੂਰਜ ਸਨ।

ਅੰਮ੍ਰਿਤ ਲਾਲ ਜਿੰਡਲ– ਸੈਕਟਰੀ
ਵੈਜੀਟੇਰੀਅਨ ਕਲਬ, ਨਵੀਂ ਦਿਲੀ

......ਅਕਾਲ ਪੁਰਖ ਉਨ੍ਹਾਂ ਦੀ ਉਚ ਆਤਮਾਂ ਨੂੰ ਸਾਂਤੀ ਬਖਸ਼ੇ ਅਤੇ ਆਪਨੂੰ ਇਹ ਭਾਰੀ ਸੇਵਾ ਨਿਭਾਉਣ ਦਾ ਬਲ ਪ੍ਰਦਾਨ ਕਰੇ।

ਸ੍ਰ: ਪ੍ਰੇਮ ਸਿੰਘ ਸੁਡਾਨਜ, ਨਵੀਂ ਦਿਲੀ

......ਮਹਾਰਾਜ ਨਿਹਾਲ ਸਿੰਘ ਅਤੇ ਉਨ੍ਹਾਂ ਦੇ ਸਚਖੰਡ ਵਾਸੀ ਭਾਈ ਨਾ-ਮਿਲਵਰਤਣ ਲਹਿਰ ਦੇ ਮੋਢੀਆਂ ਵਿਚੋਂ ਸਨ।... ਕਈ ਸਮਿਆਂ ਤੋਂ ਮੈਨੂੰ ਉਨਾਂ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ, ਉਹ ਸਾਦਗੀ ਦੀ ਮੂਰਤੀ ਸਨ।......

ਗਿਆਨੀ ਪ੍ਰਤਾਪ ਸਿੰਘ ਜੀ ਐਡੀਟਰ
"ਗਿਆਨ ਅੰਮ੍ਰਿਤ" ਅੰਮ੍ਰਿਤਸਰ

......ਉਹ ਦੇਸ਼ ਦੀ ਇਕ ਪੂੰਜੀ ਸਨ। ਉਹਨਾਂ ਦੇ ਸਦੀਵੀ ਵਿਛੋੜੇ ਨਾਲ ਇਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।...

ਸ੍ਰ: ਕਰਤਾਰ ਸਿੰਘ 'ਬਲਗਣ' ਐਡੀਟਰ
'ਕਵਿਤਾ' ਅੰਮ੍ਰਿਤਸਰ

......ਉਹਨਾਂ ਦੇ ਏਸ ਸਮੇ ਵਿਛੜ ਜਾਣ ਤੇ ਦੇਸ਼ ਕੌਮ ਤੇ ਸਮਾਜ ਨੂੰ ਬਹੁਤ ਹੀ ਘਾਟ ਪਈ ਹੈ। ਉਹ ਆਪਣੀ ਕਦੀ ਵੀ ਪੂਰੀ ਨਾ ਹੋਣ ਵਾਲੀ ਥਾਂ ਖਾਲੀ ਕਰ ਗਏ ਹਨ।... ਸਮੂਹ ਸਿਖ ਜਗਤ ਵਿਚ ਉਹਨਾਂ ਦੇ ਅਚਾਨਕ ਟੁਰ ਜਾਣ ਤੇ ਬਹੁਤ ਦੁਖ ਹੋ ਰਿਹਾ ਹੈ।

ਅਚਾਰਯ ਗੁਰੂ ਕੁਲਕਾਂਗੜੀ ਵਿਸ਼ਵ ਵਿਦਿਆਲਾ, ਹਰਦੁਆਰ:

......ਉਹਨਾਂ ਦਾ ਸੰਪੂਰਨ ਜੀਵਨ ਧਰਮ, ਸਮਾਜ ਤੇ ਦੇਸ਼ ਦੇ ਹਿਤ ਵਿਚ ਬੀਤਿਆ। ਸਾ: ਦੇਸ਼ ਵਿੱਚ ਆਪਣੀ ਅਧਿਆਤਮਕਤਾ ਅਤੇ ਧਰਮ ਪਰਾਇਣਤਾ ਲਈ ਓਹਨਾਂ ਦੀ ਪ੍ਰਸਿਧੀ ਸੀ। ਅਜੇਹੇ ਸੰਤ ਸੁਭਾਵੀ ਮਹਾਤਮਾਂ ਦੇ ਇਸ ਲੋਕ ਤੋਂ ਵਿਛੜ ਜਾਣ ਤੇ ਜਿਥੇ ਆਪਦੇ ਪੰਥ ਦਾ ਨੁਕਸਾਨ ਹੋਇਆ ਹੈ ਓਥੇ ਸੰਪੂਰਨ ਦੇਸ਼ ਦੀ ਵੀ ਹਾਨੀ ਹੋਈ ਹੈ।...

ਸ੍ਰੀ ਵਿਸ਼ਵ ਨਾਥ ਮਿਤਲ, ਬੀ ਏ ਐਲ ਐਲ ਬੀ ਐਡਵੋਕੇਟ ਹਿਸਾਰ:

......ਆਪ ਇਸ ਦੇਸ਼ ਦੇ ਮਹਾਨ ਨੇਤਾ ਸਨ ਅਤੇ ਇਸ ਦੇਸ਼ ਦੀ ਭਲਾਈ ਲਈ ਉਹਨਾਂ ਅਜੇਹੇ ਕੰਮ ਕੀਤੇ ਜੋ ਹੋਰ ਕੋਈ ਵਿਅਕਤੀ ਨਹੀਂ ਕਰ ਸਕਦਾ।......

ਸ੍ਰੀ ਦਲੀਪ ਚੰਦ ਗੁਪਤਾ, ਬੀ. ਐਸ. ਸੀ. ਐਲ ਐਲ ਬੀ. ਚੰਦੀਗੜ੍ਹ

......ਉਹਨਾਂ ਦਾ ਪਰਲੋਕ ਸਿਧਾਰਨਾ ਸਾਡੇ ਸਭ ਦੇਸ਼ ਵਾਸੀਆਂ ਲਈ ਚਿੰਤਾ ਦਾ ਵਿਸ਼ਾ ਹੈ।...

ਸ੍ਰ: ਮੁਖਬੇਨ ਸਿੰਘ ਮਲਿਕ ਦਿੱਲੀ:

......ਉਹਨਾਂ ਦਾ ਵਿਛੋੜਾ ਸਾਰੇ ਦੇਸ਼ ਲਈ ਮਹਾਨ ਘਾਟਾ ਹੈ।

ਸ੍ਰ: ਊਧਮ ਸਿੰਘ ਰੀਟਾਇਰਡ ਡਿਪਟੀ ਡਾਇਰੈਕਟਰ ਐਨੀਮਲ ਹਸਬੈਂਡਰੀ ਯੂ ਪੀ

......ਮੇਰੇ ਉਪਰ ਉਹਨਾਂ ਦੀ ਬੜੀ ਕਿਰਪਾ ਰਹਿੰਦੀ ਸੀ। ਦਾਸ ਨੂੰ ਉਹਨਾਂ ਦੀ ਯਾਦ ਰਹਿ ਰਹਿਕੇ ਆਉਂਦੀ ਹੈ।... ਜਿਤਨੀ ਜਾਨਕਾਰੀ ਪਸ਼ੂਆਂ ਦੇ ਬਾਰੇ ਉਹ ਰਖਦੇ ਸਨ, ਇਤਨੀ ਜਾਨਕਾਰੀ ਦੀ ਹੋਰ ਕੋਈ ਹਸਤੀ ਮੇਰੇ ਦੇਖਣ ਵਿਚ ਨਹੀਂ ਆਈ।

ਬ੍ਰਹਮਚਾਰੀ ਪੰਡਿਤ ਤਿਲਕ ਰਾਮ ਭਿਸ਼ਗਾਚਾਰਯ, ਅੰਮ੍ਰਿਤਸਰ

......ਉਹਨਾਂ ਦੀ ਮੇਰੇ ਤੇ ਬੜੀ ਕਿਰਪਾ ਤੇ ਸਨੇਹ ਸੀ। ਅਜੇਹੇ ਸ੍ਰੇਸ਼ਟ ਪੁਰਸ਼ਾਂ ਦਾ ਵਿਯੋਗ ਅਸਹਿ ਹੈ।... ਉਹ ਜਿਥੇ ਵੀ ਗਏ ਹਨ, ਓਥੋਂ ਦੀ ਸ਼ੋਭਾ ਹੀ ਵਧਦੀ ਰਹੀ ਪਰ ਦੁਰਭਾਗ ਸਾਡਾ ਹੈ ਜਿਨ੍ਹਾਂ ਨੂੰ ਛਡਕੇ ਉਹ ਚਲੇ ਗਏ ਹਨ। ਉਹਨਾਂ ਦੀ ਮਿਠੀ ਯਾਦ ਸਦਾ ਹੀ ਸਾਡੇ ਦਿਲਾਂ ਵਿਚ ਸਮਾਈ ਰਹੇਗੀ।...

ਸ੍ਰ: ਲਾਲ ਸਿੰਘ ਮੈਂਬਰ ਪਾਰਲੀਮੈਂਟ, ਰੀਟਾਇਰਡ ਡਾਇਰੈਕਟਰ ਐਗਰੀ ਕਲਚਰ ਪੰਜਾਬ, ਨਵੀਂ ਦਿਲੀ:

......ਮੇਰਾ ਛੋਟੀ ਉਮਰ ਤੋਂ ਪੂਜ ਮਹਾਰਾਜ ਜੀ ਨਾਲ ਪ੍ਰਸਪਰ ਪ੍ਰੇਮ ਰਿਹਾ ਹੈ। ਆਪਦੀ ਮਹਾਨ ਸ਼ਖਸੀਅਤ ਦਾ ਮੇਰੇ ਉਤੇ ਬਹੁਤ ਹੀ ਭਾਰਾ ਪ੍ਰਭਾਵ ਪੈਂਦਾ ਰਿਹਾ ਹੈ। ਆਪ ਜੀ ਦੀ ਉਚ ਰੂਹਾਨੀ ਸ਼ਖਸੀਅਤ ਦਾ ਸਾਡੇ ਵਿਚੋਂ ਚਲੇ ਜਾਣਾ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਹੈ।...

ਸ੍ਰੀ ਜੁਗਲ ਕਿਸ਼ੋਰ, ਬਿੜਲਾ ਹਾਊਸ, ਨਵੀਂ ਦਿਲੀ:

......ਗੁਰੂ ਮਹਾਰਾਜ ਇਕ ਸਚੇ ਸੰਤ ਮਹਾ-ਤਮਾ ਸਨ। ਉਨ੍ਹਾਂ ਦੇ ਸਵਰਗਵਾਸ ਨਾਲ ਜੋ ਹਾਨੀ ਹੋਈ ਹੈ ਉਸਦੀ ਪੂਰਤੀ ਹੋਣਾ ਅਤਿਅੰਤ ਕਠਿਨ ਹੈ।...

ਮੈਨੇਜਰ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ (ਲਹਿਲ) ਪਟਿਆਲਾ:

......ਸਤਿਕਾਰਨੀਯ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਜੀ ਦੇ ਅਕਾਲ ਚਲਾਣੇ ਦੀ ਖਬਰ ਨੇ ਸਾਰੇ ਸਿਖ ਜਗਤ ਵਿਚ ਸ਼ੋਕ ਪੈਦਾ ਕਰ ਦਿਤਾ ਹੈ।...

ਸ੍ਰ: ਗੁਰਬਖਸ਼ ਸਿੰਘ ਆਨਰੇਰੀ ਮਿਨੇਜਰ,
ਸ੍ਰੀ ਤਖਤ ਪਟਨਾ ਸਾਹਿਬ:

......ਸ੍ਰੀ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੀ ਜ਼ਿੰਦਗੀ ਵਿਚ ਆਪਣੇ ਪੰਥ ਅਤੇ ਦੇਸ਼ ਦੀ ਭਲਾਈ ਲਈ ਜੋ ਅਦੁਤੀ ਸੇਵਾ ਕੀਤੀ ਹੈ ਉਹ ਬਹੁਤ ਧਨਤਾ ਯੋਗ ਤੇ ਹਿਸਟਰੀ ਦੇ ਸੁਨਹਿਰੀ ਹਰਫਾਂ ਵਿਚ ਲਿਖਣੇ ਯੋਗ ਹੈ। ਆਪ ਜੀ ਦੇ ਅਕਾਲ ਚਲਾਣੇ ਨਾਲ ਨਾ ਕੇਵਲ ਨਾਮਧਾਰੀ ਪੰਥ ਨੂੰ ਬਲਕਿ ਤਮਾਮ ਖਾਲਸਾ ਪੰਥ ਅਤੇ ਦੇਸ਼ ਨੂੰ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਪੈ ਗਿਆ ਹੈ।...

ਇਸ ਸਦਮੇ ਵਿੱਚ ਸ੍ਰੀ ਤਖਤ ਪਟਨਾ ਸਾਹਿਬ ਦੀ ਸਮੂਹ ਸੰਗਤ ਸਟਾਫ ਅਤੇ ਪ੍ਰਬੰਧਕ ਕਮੇਟੀ ਮਹਾਰਾਜ ਦੇ ਪਰਵਾਰ ਅਤੇ ਤਮਾਮ ਨਾਮ-ਧਾਰੀ ਸੰਗਤ ਨਾਲ ਪੂਰਨ ਹਮਦਰਦੀ ਪ੍ਰਗਟ ਕਰਦੀ ਹੈ।...

ਸ੍ਰ: ਚੰਦਾ ਸਿੰਘ, ਸਕਤ੍ਰ ਪੰਚ ਖਾਲਸਾ ਦੀਵਾਨ
ਪੰਚ ਖੰਡ ਭਸੌੜ:

...ਮੈਨੂੰ ਏਹ ਸੁਣਕੇ ਬੜਾ ਹੀ ਦੁਖ ਹੋਇਆ ਹੈ ਕਿ ਨਾਮਧਾਰੀ ਸਿਖਾਂ ਦੇ ਬਾਨੀ ਪ੍ਰਮ ਪੂਜਯ ਬਾਬਾ ਪ੍ਰਤਾਪ ਸਿੰਘ ਜੀ ਸਾਹਿਬ ਅਕਾਲ ਚਲਾਣਾ ਕਰ ਗਏ ਹਨ। ਆਪ ਸਭ ਨਾਲ ਪਿਆਰ ਕਰਦੇ ਸਨ।...

ਨਿਰੰਕਾਰੀ ਦਰਬਾਰ (ਰਾਵਲਪਿੰਡੀ)
ਚੰਡੀਗੜ੍ਹ:

......ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਅਟਲ ਪ੍ਰਤਾਪੀ ਮਹਾਨ ਪੁਰਸ਼ ਸਨ ਜਿਨ੍ਹਾਂ ਨੇ ਨਾਮਧਾਰੀ ਸੰਪ੍ਰਦਾਇ ਅਥਵਾ ਸਿਖ ਜਨਤਾਵਾਸਤੇ ਅਤੇ ਆਮ ਭਾਰਤ ਵਾਸੀਆਂ ਲਈ ਬੜੀ ਹੀ ਘਾਲਨਾ ਕੀਤੀ ਹੈ। ਜੋ ਹਮੇਸ਼ਾਂ ਯਾਦ ਰਹਿਣ ਵਾਲੀ ਹੈ।... ਗੁਰਬਖਸ਼ ਸਿੰਘ

ਸ੍ਰ: ਸੁਰਜੀਤ ਸਿੰਘ, ਸਪੇਡਵੇਚ ਇੰਟਰਨੈਸ਼ਨਲ
ਕਲਕਤਾ

...ਮੁਲਕ, ਕੌਮ ਅਤੇ ਖਾਸ ਤੌਰ ਤੇ ਪੰਥ ਲਈ ਉਹਨਾਂ ਦੀ ਸਰਪ੍ਰਸਤੀ ਦੀ ਬੜੀ ਲੋੜ ਸੀ।...

ਐਚ ਐਸ ਦਾਸ, ਨਵੀਂ ਦਿਲੀ

... ਉਨਾਂ ਦਾ ਪ੍ਰਲੋਕ ਗਮਨ ਕਰ ਜਾਣਾ ਕੌਮ ਨੂੰ ਬੜਾ ਭਾਰੀ ਘਾਟਾ ਹੈ, ਕਿਉਂਕਿ ਉਨਾਂ ਦਾ ਜੀਵਨ ਸਮੂਹ ਦੀ ਭਲਾਈ ਲਈ ਸੀ।...

ਸ੍ਰ: ਗੁਰਮੁਖ ਸਿੰਘ, ਸ੍ਰੀ ਅੰਮ੍ਰਿਤਸਰ

...ਆਪ ਨੇ ਸਾਰੀ ਉਮਰ ਦੇਸ਼ ਤੇ ਜਾਤੀ ਤੋਂ ਵਾਰ ਦਿਤੀ। ਆਪ ਦੀਆਂ ਕੁਰਬਾਨੀਆਂ ਕਦੇ ਭੁਲ ਨਹੀਂ ਸਕਦੀਆਂ।... ਗਊ ਰਖਸ਼ਾ ਵਾਸਤੇ ਆਪਦੇ ਦਿਲ ਵਿਚ ਸੱਚੀ ਤੜਫ ਸੀ। ਹਿੰਦੂ ਜਾਤੀ ਦੇ ਵਾਸਤੇ ਆਪ ਦਿਨ ਰਾਤ ਫਿਕਰਮੰਦ ਰਹਿੰਦੇ ਸਨ।

ਕੇਪਟਨ ਰਾਜਿੰਦਰ ਸਿੰਘ– ਧਾਰੀਵਾਲ

...ਇਹ ਕੇਵਲ ਆਪਨੂੰ ਹੀ ਘਾਟਾ ਨਹੀਂ, ਸਗੋਂ ਸਾਰੀ ਕੌਮ ਨੂੰ ਹੈ। ਮੈਂ ਗਹਿਰੀ ਹਮਦਰਦੀ ਪਰਗਟ ਕਰਦਾ ਹਾਂ। ਘਾਟ ਨ ਪੂਰੀ ਹੋਣ ਵਾਲੀ ਹੈ।...

ਸ੍ਰ: ਇੰਦਰ ਸਿੰਘ ਜੀ ਕਾਨਪੁਰ।

......ਉਨਾਂ ਦਾ ਮੇਰੇ ਨਾਲ ਬੜਾ ਗੂੜ੍ਹਾ ਪਿਆਰ ਸੀ। ਜਦ ਕੱਦੀ ਵੀ ਉਨ੍ਹਾ ਨੂੰ ਏਧਰ ਆਉਣ ਦਾ ਅਵਸਰ ਮਿਲਿਆ ਉਨ੍ਹਾ ਮੇਰੇ ਗ੍ਰਹਿ ਨੂੰ ਪਵਿਤ੍ਰ ਕੀਤਾ।......

ਸ੍ਰ: ਸਰੂਪ ਨਾਰਾਇਨ, ਏਅਰ ਕਰੈਫਟ ਮੈਂਟ
ਐਨਜੀਨਅਰ ਕਾਨਪੁਰ।

......ਵਾਸਤਵ ਵਿਚ ਅਸੀਂ ਉਨ੍ਹਾਂ ਨੂੰ ਕਦੀ ਨਹੀਂ ਭੁਲਾਂਗੇ, ਕਿਉਂਕਿ ਉਹ ਠੀਕ ਮਹਾਨ ਆਤਮਾ ਸਨ ਜਿਨਾਂ ਨੇ ਸਾਰਾ ਜੀਵਨ ਲੋਕ-ਭਲਾਈ ਵਾਸਤੇ ਅਰਪਨ ਕਰ ਦਿਤਾ।......

ਕਰਨਲ ਜੰਗ ਬਹਾਦੁਰ ਸਿੰਘ, ਜ਼ਿ: ਅੰਮ੍ਰਿਤਸਰ

ਭਾਰਤ ਵਰਸ਼ ਅਤੇ ਕੌਮ ਨੇ ਸੱਚੇ ਅਰਥਾਂ ਵਿਚ ਇਕ ਮਹਾਨ ਦੇਸ਼ ਭਗਤ ਖੋ ਲਿਆ ਹੈ। ਉਨ੍ਹਾਂ ਦੀ ਨਿਸ਼ਕਾਮ ਦੇਸ਼ ਭਗਤੀ ਤੇ ਕੁਰਬਾਨੀ ਨੇ ਹਰ ਇਕ ਨੂੰ ਮੋਹ ਲਿਆ ਸੀ। ਉਨਾਂ ਦੀ ਜ਼ਾਤ ਤੇ ਗ੍ਰੀਬ ਮਾਣ ਕਰਦੇ ਸਨ। ਉਨਾਂ ਦਾ ਪਰਲੋਕ ਗਮਨ ਕਰ ਜਾਣਾ ਇਕ ਬਹੁਤ ਵਡਾ ਘਾਟਾ ਹੈ।......

ਸਰ ਦਾਤਾਰ ਸਿੰਘ,

...ਮਹਾਰਾਜ ਜੀ ਠੀਕ ਰੂਹਾਨੀ ਗੁਰੂ ਸਨ। ਮਗਰ ਇਸਦੇ ਨਾਲ ਨਾਲ ਉਨਾਂ ਦੀਆਂ ਹੋਰ ਸਰਗਰਮੀਆਂ, ਜੇਹਾ ਕਿ ਖੇਤੀ ਬਾੜੀ ਤੇ ਪਸ਼ੂ-ਪਾਲਣ, ਜਿਨਾਂ ਵਿਚ ਅਸਾਂ ਇਕੱਠਿਆਂ ਸਾਲ ਬਧੀ ਕਮ ਕੀਤਾ ਉਹ ਏਡੇ ਮਹਾਂਨ ਤੇ ਲਾਭ-ਕਾਰੀ ਸਨ, ਕਿ ਉਹ ਥਾਂ ਪੂਰੀ ਹੋਣੀ ਅਸੰਭਵ ਹੈ। ਇਨਾਂ ਸਰਗਰਮੀਆਂ ਦੇ ਨਾਲ ਨਾਲ ਮੈਨੂੰ ਨਿਜੀ ਤੌਰ ਤੇ ਵੀ ਘਾਟਾ ਪਿਆ ਹੈ–ਮਗਰ ਜਿਸ ਔਕੜ ਦਾ ਇਲਾਜ ਨ ਲਭੇ ਉਹ ਸਹਿਣੀ ਹੀ ਪੈਂਦੀ ਹੈ; ਇਹੋ ਹਾਲ ਮੇਰਾ ਹੈ।...

ਸ੍ਰ: ਭਗਵਾਨ ਸਿੰਘ ਬੀ, ਏ, ਪੀ, ਪੀ, ਈ,
ਗੁਰਨਮਿੰਟ ਟ੍ਰੇਨਿੰਗ ਸਕੂਲ ਸਰਹਾਲੀ
ਜ਼ਿ: ਅੰਮ੍ਰਿਤਸਰ

......ਮੈਂ ਮਹਿਸੂਸ ਕਰਦਾ ਹਾਂ, ਕਿ ਸਾਡੀ ਜਾਤੀ ਅਥਵਾ ਕੌਮ ਦਾ ਇਕ ਉਹ ਹੀਰਾ ਗੁਆਚ ਗਿਆ ਹੈ, ਜਿਸਦਾ ਮਿਲਣਾ ਕਠਨ ਹੈ।......

# ਪਾਸ ਕੀਤੇ ਗਏ ਮਤੇ

ਹੇਠਾਂ ਅਸੀ ਕੁਝ ਸਮਜਾਕ, ਸਿਆਸੀ ਤੇ ਧਾਰਮਿਕ ਸੰਸਥਾਵਾਂ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਚਖੰਡ ਪਹੁੰਚ ਵਾਸਤੇ ਕੀਤੇ ਗਏ ਸਰਬ-ਸੰਮਤੀ ਮਤੇ ਦੇ ਰਹੇ ਹਾਂ। ਕੁਝ ਤਾਂ ਮੁਕੰਮਲ ਅਤੇ ਕੁਝ ਇਕ ਦੋ ਜਰੂਰੀ ਫਿਕਰੇ ਤੇ ਬਾਕੀ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਦੇ ਨਾਮ ਹੀ ਲਿਖ ਰਹੇ ਹਾਂ। ਕਿਉਂਕਿ ਮਤੇ ਵੀ ਬਹੁਤ ਵਡੀ ਤਾਦਾਦ ਵਿਚ ਪਹੁੰਚ ਸਕੇ ਹਨ। ਅਜੇ ਨਾਮਧਾਰੀ ਸੰਗਤਾਂ ਦੇ ਮਤੇ, ਸ਼ੋਕ ਪਤਰ ਆਦਿਕ ਅਸੀਂ ਬਿਲਕੁਲ ਹੀ ਨਹੀਂ ਪਰਕਾਸ਼ਤ ਕਰ ਰਹੇ:

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵਲੋਂ–

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ (੨੭-੮-੫੯) ਦੀ ਇਕਤ੍ਰਤਾ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਆਗੂ ਦੇ ਅਕਾਲ ਚਲਾਣੇ ਤੇ ਹਾਰਦਿਕ ਸ਼ੋਕ ਪਰਗਟ ਕਰਦੀ ਹੋਈ ਸਤਿਗੁਰੂ ਪਾਸ ਅਰਦਾਸ ਕਰਦੀ ਹੈ ਕਿ ਉਹ ਬਾਬਾ ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਤੇ ਪਿਛੇ ਬਾਬਾ ਜੀ ਦੇ ਪਰਵਾਰ ਤੇ ਹੋਰ ਸਜਣਾਂ ਮਿਤਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

ਸਿਖ ਦੇਸ਼ ਭਗਤ ਬੋਰਡ, ਜਲੰਧਰ–

ਸਾਨੂੰ ਇਹ ਦੁਖ ਭਰੀ ਖਬਰ ਸੁਣਕੇ ਬੜਾ ਅਫਸੋਸ ਹੈ ਕਿ ਸ੍ਰੀ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਅਕਾਲ ਚਲਾਣਾ ਕਰ ਗਏ ਹਨ, ਸਾਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਆਪਦੇ ਇਸ ਸਦੀਵੀ ਵਿਛੋੜੇ ਨਾਲ ਨਾ ਸਿਰਫ ਨਾਮਧਾਰੀ ਪੰਥ ਨੂੰ ਬੜਾ ਘਾਟਾ ਪਿਆ ਹੈ ਸਗੋਂ

ਆਮ ਸਿਖ ਅਤੇ ਜਨਤਾ ਵੀ ਇਸ ਘਾਟੇ ਨੂੰ ਮਹਿਸੂਸ ਕਰਦੀ ਹੈ ਕਿਉਂਕਿ ਆਪਦੀ ਹਸਤੀ ਸਭ ਸਿਖਾਂ ਵਿਚ ਪ੍ਰੇਮ ਅਤੇ ਮੈਤਰੀ ਭਾਵ ਫੈਲਾਣ ਵਾਲੀ ਸੀ। ਆਪਦੇ ਦਿਲ ਵਿਚ ਦੇਸ਼ ਦਾ ਪਿਆਰ ਵੀ ਕੁਟ ਕੁਟਕੇ ਭਰਿਆ ਸੀ। ਦੇਸ਼ ਭਗਤ ਗੁਰਦੁਆਰਾ ਬੋਰਡ ਵਲੋਂ ਆਪ ਨਾਲ ਸਾਰੇ ਪਰਵਾਰ ਅਤੇ ਨਾਮਧਾਰੀ ਸੰਗਤ ਨਾਲ ਦਿਲੋਂ ਹਮਦਰਦੀ ਪਰਗਟ ਕਰਦੇ ਹਾਂ।

ਅਸੀਂ ਹਾਂ ਆਪਦੇ ਸ਼ੁਭ ਚਿੰਤਕ—

ਮੋਹਣ ਸਿੰਘ ਨੂਹਾਵਾ, ਫੌਜਾ ਸਿੰਘ ਭੁਲਰ ਹੀਰਾ ਸਿੰਘ ਦਰਦ ਜਾਗੀਰ ਸਿੰਘ ਕੌਲ ਸਹੇੜੀ,

ਚੀਫ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਜੀ—

...ਚੀਫ ਖਾਲਸਾ ਦੀਵਾਨ ਨੂੰ ਏਹ ਸੁਣਕੇ ਬਹੁਤ ਦੁਖ ਹੋਇਆ ਹੈ ਕਿ ਸਤਿਕਾਰਯੋਗ ਸ੍ਰੀਮਾਨ ਬਾਬਾ ਪ੍ਰਤਾਪ ਸਿੰਘ ਜੀ ਸੱਤਿਗੁਰ ਦੇ ਭਾਣੇ ਅੰਦਰ ਪ੍ਰਲੋਕ ਗਮਨ ਕਰ ਗਏ ਹਨ। ਬਾਬਾ ਜੀ ਇਕ ਮਹਾਨ ਹਸਤੀ ਦੇ ਮਾਲਕ ਸਨ ਜਿਨ੍ਹਾਂ ਨੇ ਕਿ ਆਯੂ ਪ੍ਰਯੰਤ ਦੇਸ ਅਤੇ ਸਿਖ ਕੌਮ ਦੀ ਤਨੋਂ ਮਨੋਂ ਹੋਕੇ ਸੇਵਾ ਕੀਤੀ ਹੈ। ਦੀਵਾਨ ਵਲੋਂ ਏਹ ਪ੍ਰਾਰਥਨਾ ਹੈ ਕਿ ਵਾਹਿਗੁਰੂ ਉਹਨਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਸੰਗਤਾਂ ਤੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਅਤੇ ਉਹਨਾਂ ਦੇ ਪੂਰਨਿਆਂ ਤੇ ਚਲਣ ਲਈ ਸਮਰਥਾ ਬਖਸ਼ੇ।

ਦਾਸ— ਸੰਤ ਸਿੰਘ, ਆਨਰੇਰੀ ਸਕਤ੍ਰ
ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਜੀ,

ਪੰਜਾਬ ਸੂਬਾ ਕਿਸਾਨ ਸਭਾ, ਜਲੰਧਰ:

ਪੰਜਾਬ ਕਿਸਾਨ ਸਭਾ ਦੀ ਵਰਕਿੰਗ ਕਮੇਟੀ (੭-੯-੫੯) ਨਾਮਧਾਰੀ ਪੰਥ ਦੇ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਅਚਨਚੇਤ ਤੇ ਬੇਮੌਕਾ ਅਕਾਲ ਚਲਾਣੇ ਉਤੇ ਦਿਲੀ ਦੁਖ ਪਰਗਟ ਕਰਦੀ ਹੈ ਅਤੇ ਉਹਨਾਂ ਦੇ ਪ੍ਰੀਵਾਰ ਤੇ ਨਾਮਧਾਰੀ ਵੀਰਾਂ ਨਾਲ ਉਹਨਾਂ ਦੇ ਇਸ ਅਸਹਿ ਵਿਛੋੜੇ ਤੇ ਦਿਲੀ ਹਮਦਰਦੀ ਪ੍ਰਗਟ ਕਰਦੀ ਹੋਈ ਇਸ ਦੁਖ ਵਿਚ ਸਾਂਝੀ ਹੁੰਦੀ ਹੈ।

ਸਵਰਗਵਾਸੀ ਮਹਾਰਾਜ ਪ੍ਰਤਾਪ ਸਿੰਘ ਜੀ ਅੰਗਰੇਜੀ ਸਾਮਰਾਜ ਦੇ ਕਟੜ ਵਿਰੋਧੀ ਤੇ ਪ੍ਰਸਿਧ ਦੇਸ਼ ਭਗਤ ਸਨ। ਆਪ ਪੰਜਾਬੀ ਬੋਲੀ ਦੇ ਹਿਤੂ ਤੇ ਹਿੰਦੂ ਮੁਸਲਿਮ ਪਿਆਰ ਦੀ ਮੂਰਤੀ ਸਨ। ਆਪਨੇ ਸਦਾ ਜੰਗਾਂ ਦੇ ਵਿਰੁਧ ਤੇ ਅਮਨ ਦੀ ਸਥਾਪਤੀ ਲਈ ਸੰਗਰਾਮ ਕੀਤਾ। ਅਜੇਹੇ ਮਹਾਂ ਪੁਰਸ਼ਾਂ ਦੀ ਮਿਰਤੂ ਨਾਲ ਦੇਸ਼ ਨੂੰ ਅਸਹਿ ਘਾਟਾ ਪਿਆ ਹੈ।

ਸ਼ੁਭ ਚਿੰਤਕ— ਮੋਹਨ ਸਿੰਘ ਜੰਡਿਆਲਾ ਸਕਤ੍ਰ

## ਨਵੀਂ ਦਿਲੀ, ਜਿਲਾ ਕਾਂਗਰਸ ਕਮੇਟੀ

ਨਵੀਂ ਦਿਲੀ ਜ਼ਿਲਾ ਕਾਂਗਰਸ ਕਮੇਟੀ ਦੀ ਐਗਜ਼ੈਕਟਿਵ ਕਮੇਟੀ ਨੇ ਸਤਿਗੁਰੂ ਸ੍ਰੀ ਪ੍ਰਤਾਪ ਸਿੰਘ ਜੀ ਦੇ ਸੁਰਗਵਾਸ ਸਿਧਾਰਨ ਦੀ ਖਬਰ ਬੜੇ ਦੁਖ ਨਾਲ ਸੁਣੀ ਹੈ। ਉਨ੍ਹਾਂ ਦੀ ਕੌਮ ਅਤੇ ਜਾਤੀ ਦੀ ਸੇਵਾ ਜਿਹੜੀ ਕਿ ਉਨ੍ਹਾਂ ਜੀਵਨ ਭਰ ਵਿਚ ਕੀਤੀ ਤੇ ਖਾਸ ਕਰ ਦੇਸ਼ ਦੀ ਅਜ਼ਾਦੀ ਦੇ ਘੋਲ ਵਿੱਚ ਘਾਲ ਘਾਲੀ, ਉਹ ਕਦੇਵੀਭੁਲਣ ਵਾਲੀਨਹੀਂ। ਸਾਰੀ ਕੌਮ ਉਨਾਂ ਦੀ ਰਿਣੀ ਹੈ। ਘਾਟਾ ਨ ਪੂਰਾ ਹੋਣ ਵਾਲਾ ਹੈ। ਅਸੀਂ ਪ੍ਰਵਾਰ ਨਾਲ ਹਮਦਰਦੀ ਪ੍ਰਗਟ ਕਰਦੇ ਹਾਂ।

ਬਲਵੰਤ ਰਾਏ, ਸੈਕਟਰੀ

ਸ੍ਰੀ ਸਨਾਤਨ ਧਰਮ ਪ੍ਰਤੀਨਿਧੀ ਸਭਾ ਪੰਜਾਬ, ਨਵੀਂ ਦਿਲੀ:

ਸ੍ਰੀ ਸਨਾਤਨ ਧਰਮ ਪ੍ਰਤੀਨਿਧ ਸਭਾ ਪੰਜਾਬ ਦੀ ਕਾਰਜ ਕਰਣੀ ਨੂੰ ਹਿੰਦੂ ਸਿਖ ਏਕਤਾ ਦੇ ਮਹਾਨ ਸਮਰਥਕ ਅਤੇ ਪ੍ਰਸਿਧ ਗਊ ਰਖਿਅਕ

ਅਤੇ ਨਾਮਧਾਰੀ ਸੰਪ੍ਰਦਾਇ ਦੇ ਅਦੁਤੀ ਅਧਿਆਤਮਕ ਨੇਤਾ ਸ੍ਰੀ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪਰਲੋਕਵਾਸ ਤੇ ਹਾਰਦਿਕ ਦੁਖ ਹੋਇਆ ਹੈ। ਨਾਮਧਾਰੀਆਂ ਵਿਚ ਦੇਸ਼ ਭਗਤੀ ਤੇ ਤਿਆਗ ਦੀ ਭਾਵਨਾ ਉਤਪਨ ਕਰਨ ਵਿਚ ਉਹ ਸਦਾ ਆਪਣੇ ਪੂਜਯ ਪਿਤਾ ਤੇ ਪ੍ਰਥਮ ਨਾਮਧਾਰੀ ਗੁਰੂ ਤੇ ਪੰਜਾਬ ਦੇ ਸੁਤੰਤਰਤਾ ਸੰਗਰਾਮ ਦੇ ਵੀਰ ਸਿਪਹ ਸਲਾਰ ਸਤਿਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਚਰਨ ਚਿਨ੍ਹਾਂ ਤੇ ਚਲਦੇ ਰਹੇ। ਉਹਨਾਂ ਦੀ ਮਿਰਤੂ ਨਾਲ ਪੰਜਾਬ ਦੇ ਸਾਰਵਜਨਕ ਜੀਵਨ ਤੇ ਖਾਸ ਕਰ ਧਾਰਮਿਕ ਜਗਤ ਨੂੰ ਬੜਾ ਨੁਕਸਾਨ ਪੁਜਾ ਹੈ। ਸਭਾ ਇਸ ਮਹਾਨ ਦੁਖ ਵਿਚ ਉਹਨਾਂ ਦੇ ਉਤ੍ਰਾਧਿਕਾਰੀ ਅਤੇ ਨਾਮਧਾਰੀ ਦਰਬਾਰ ਨਾਲ ਹਾਰਦਿਕ ਹਮਦਰਦੀ ਪ੍ਰਗਟ ਕਰਦੀ ਹੈ।

ਆਪਦਾ—ਨਰਾਇਣ ਦਾਸ (ਰਾਇ ਬਹਾਦਰ) ਪ੍ਰਧਾਨ ਮੰਤਰੀ

ਪੰਜਾਬ ਗਊਸ਼ਾਲਾ ਸੰਘ, ਹਿਸਾਰ:

ਸੰਘ ਦੀ ਇਹ ਬੈਠਕ ਭਾਰਤੀ ਸਭਿਅਤਾ ਦੇ ਪ੍ਰਮੁਖ ਮਾਰਗ ਦਰਸ਼ਕ ਪਰਮ ਗਊ ਭਗਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੇਵਕਤ ਅਤੇ ਦੁਖਦ ਮ੍ਰਿਤੂ ਤੇ ਹਾਰਦਿਕ ਸ਼ੋਕ ਪਰਗਟ ਕਰਦੀ ਹੈ ਅਤੇ ਬਹੁਤ ਬਹੁਤ ਪ੍ਰਸੰਸਾ ਕਰਦਿਆਂ ਉਹਨਾਂ ਨੂੰ ਸ਼ਰਧਾਂਜਲੀ ਅਰਪਣ ਕਰਦੀ ਹੈ।......

ਆਪਦਾ ਧਨਪਤਿ ਰਾਮ, ਸਕਤ੍ਰ

ਅਖਿਲ ਭਾਰਤੀ ਆਰਯ (ਹਿੰਦੂ) ਧਰਮ ਸੇਵਾ ਸੰਘ, ਦਿਲੀ

......ਇਸ ਅਵਸਰ ਤੇ ਸੰਘ ਦਾ ਦਿਲੀ ਦਰਦ ਸਵੀਕਾਰ ਕਰਨਾ। ਗੁਰੂ ਮਹਾਰਾਜ ਹਿੰਦੂ ਧਰਮ ਅਤੇ ਹਿੰਦੂ ਜਾਤੀ ਦੇ ਪਰਮ ਹਿਤ ਚਿੰਤਕਾਂ ਵਿਚੋਂ ਸਨ। ਉਹ ਇਕ ਸਚੇ ਸੰਤ ਅਤੇ ਮਹਾਤਮਾ ਸਨ। ਹਿੰਦੂਆਂ ਅਤੇ ਸਿਖਾਂ ਦੀ ਏਕਤਾ ਉਹਨਾਂ ਦੇ ਜੀਵਨ ਦਾ ਇਕ ਪ੍ਰਧਾਨ ਨਿਸ਼ਾਨਾ ਸੀ। ਉਹਨਾਂ ਦੇ ਦੇਹਾਵਿਸਾਨ ਨਾਲ ਹਿੰਦੂਆਂ ਅਤੇ ਸਿਖਾਂ ਦਾ ਜੋ ਨੁਕਸਾਨ ਹੋਇਆ ਹੈ, ਉਸਦੀ ਪੂਰਤੀ ਅਤਿਅੰਤ ਕਠਿਨ ਹੈ।......

ਜਨਾਰਦਨ ਭੱਟ, ਸੰਯੁਕਤ ਮੰਤ੍ਰੀ

ਸਿਖ ਟੈਂਪਲ ਸੋਸਾਇਟੀ (ਯੁਗੰਡਾ)

...ਬਾਬਾ ਜੀ ਦਾ ਘਾਟਾ ਸਾਡੀ ਕੌਮ ਵਾਸਤੇ ਇਕ ਇਹੋ ਜਿਹੀ ਘਾਟ ਹੈ ਕਿ ਅਸੀਂ ਕਿਸੇ ਵੀ ਤਰਾਂ ਪੂਰੀ ਨਹੀਂ ਕਰ ਸਕਦੇ।...

ਕਸ਼ਮੀਰ ਸਿੰਘ ਚਾਨਾ, ਸਕਤ੍ਰ

ਵਿਸ਼ੇਸ਼੍ਵਰਾਨੰਦ ਵੈਦਿਕ ਸੋਧ ਸੰਸਥਾਨ, ਹੁਸ਼ਿਆਰ ਪੁਰ:

......ਸ੍ਰੀ ਸਤਿਗੁਰੂ ਮਹਾਰਾਜ ਜੀ ਦੇ ਇਸ ਸੰਸਾਰ ਤੋਂ ਉਠ ਜਾਣ ਨਾਲ ਭਾਰਤ ਅਤੇ ਖਾਸ ਕਰ ਸਾਡਾ ਪਰਦੇਸ਼ ਇਕ ਮਹਾਨ ਵਿਭੂਤੀ ਤੋਂ ਵੰਚਿਤ ਹੋ ਗਿਆ ਹੈ।

—ਕੈਲਾਸ਼ ਨਾਥ, ਉਪ ਸੰਚਾਲਕ।

ਆਲ ਅਸਾਮ ਸਿਖ ਐਸੋਸੀਏਸ਼ਨ, ਡਿਬਰੂ ਗੜ:

......ਬਾਬਾ ਜੀ ਦੇ ਚਲਾਣਾ ਕਰ ਜਾਣ ਤੇ ਨਾ ਪੂਰਾ ਹੋਣ ਵਾਲਾ ਘਾਟਾ ਪੈਗਿਆ ਹੈ।...

—ਦਲੀਪ ਸਿੰਘ ਜਨਰਲ ਸਕਤ੍ਰ

ਪੰਜਾਬੀ ਸਾਹਿਤ ਸਭਾ ਚੰਡੀਗੜ੍ਹ:

ਅਜ (੫—੯—੫੯) ਦੀ ਇਕਤ੍ਰਤਾ ਨਾਮਧਾਰੀ ਆਗੂ ਮਹਾਰਾਜ ਪਰਤਾਪ ਸਿੰਘ ਜੀ ਦੇ ਅਕਾਲ ਚਲਾਣੇ ਤੇ ਸ਼ੋਕ ਅਤੇ ਉਹਨਾਂ ਦੇ ਪੰਜਾਬੀ ਉਨਤੀ ਤੇ ਨਾਮਧਾਰੀਆਂ ਵਿਚ ਪੰਜਾਬੀ ਦੀ ਕੀਤੀ ਸੇਵਾ ਤੇ ਲੇਖਕ ਸਭਾ ਨੂੰ ਲੁਦਿਹਾਣੇ ਵਿਚ ਦਿਤੀ ਗਈ ਜਗਹ ਦਾ ਖਾਸ ਤੌਰ ਤੇ

ਵਰਣਨ ਕਰਦੀ ਹੋਈ ਸ਼ੋਕ ਮਤਾ ਪਾਸ ਕਰਦੀ ਹੈ।... ਗਿਆਨੀ ਗੁਰਦਿਤ ਸਿੰਘ ਐਮ. ਐਲ.ਸੀ. ਪ੍ਰਧਾਨ,

ਪੰਜਾਬੀ ਲੇਖਕ ਸਭਾ ਲੁਦਿਹਾਣਾ:

ਪੰਜਾਬੀ ਲੇਖਕ ਸਭਾ ਲੁਦਿਹਾਣਾ ਦੀ ਇਹ ਇਕਤ੍ਰਤਾ (੧.੯.੫੯) ਨਾਮਧਾਰੀ ਪੰਥ ਦੇ ਪ੍ਰਸਿਧ ਆਗੂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ਼ੋਕ ਮਈ ਅਕਾਲ ਚਲਾਣੇ ਉਤੇ ਹਾਰਦਿਕ ਸ਼ੋਕ ਪਰਗਟ ਕਰਦੀ ਹੈ ਤੇ ਉਨ੍ਹਾਂ ਨੂੰ ਆਪਣੀ ਦਿਲੀ ਸ਼ਰਧਾਂਜਲੀ ਭੇਟ ਕਰਦੀ ਹੈ।

ਕਿਰਪਾਲ ਸਿੰਘ ਕਸੇਲ, ਜਰਨਲ ਸਕਤ੍ਰ

ਪੰਜਾਬੀ ਸਾਹਿਤ ਸਮੀਖਿਆ ਬੋਰਡ, ਜਲੰਧਰ:

ਆਪਣੇ ਵਲੋਂ ਅਤੇ 'ਪੰਜਾਬੀ ਸਾਹਿਤ ਸਮੀਖਿਆ ਬੋਰਡ' ਦੇ ਸਾਰੇ ਮੈਂਬਰਾਂ ਵਲੋਂ ਮੈਂ ਸਚ-ਖੰਡ ਵਾਸੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਦੇ ਸ਼ੋਕ ਮਈ ਅਕਾਲ ਚਲਾਣੇ ਉਤੇ ਦਿਲੀ ਸ਼ੋਕ ਪਰਗਟ ਕਰਦਾ ਹਾਂ ਅਤੇ ਉਨਾਂ ਦੀ ਪਾਵਨ ਆਤਮਾਂ ਨੂੰ ਸ਼ਰਧਾਂਜਲੀ ਭੇਟ ਕਰਨ ਦੀ ਖੁਸ਼ੀ ਲੈਂਦਾ ਹਾਂ। ਸਾਡੀ ਸਭ ਦੀ ਉਨਾਂ ਦੇ ਵਿਛੋੜੇ ਨੂੰ ਦਿਲੋਂ ਮਹਿਸੂਸ ਕਰ ਰਹੇ ਸਮੂਹ ਨਰਨਾਰੀਆਂ ਨਾਲ ਦਿਲੀ ਹਮਦਰਦੀ ਹੈ।

ਕਿਰਪਾਲ ਸਿੰਘ ਕਸੇਲ, ਪ੍ਰਧਾਨ

ਦੁਆਬਾ ਧੀਮਾਨ ਸਭਾ, ਫਗਵਾੜਾ:

......ਅੱਜ ਪੰਜਾਬ ਦੀ ਧਰਤੀ ਇਕ ਮਹਾਨ ਆਤਮਾ ਤੋਂ ਮਹਿਰੂਮ ਹੋ ਗਈ ਹੈ। ਉਹਨਾਂ ਦੇ ਨਾ ਹੋਣ ਦੇ ਕਾਰਨ ਦੇਸ਼ ਵਿਚ ਏਨਾ ਵਡਾ ਖ਼ਲਾ ਪੈਦਾ ਹੋਗਿਆ ਹੈ ਜਿਸਦਾ ਪੂਰਾ ਹੋਣਾ ਮੁਸ਼-ਕਿਲ ਹੀ ਨਹੀਂ ਅਸੰਭਵ ਹੈ।

ਪੰਡਤ ਸ੍ਰੀ ਚੰਦ ਧੀਮਾਨ

ਜੀ, ਐਚ, ਜੀ, ਖਾਲਿਸਾ ਕਾਲਿਜ, ਗੁਰੂਸਰਸੁਧਾਰ (ਲੁਦਿਹਾਣਾ)

......ਪ੍ਰਬੰਧਕ ਕਮੇਟੀ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਅਚਾਨਕ ਅਤੇ ਦੁਖਦਾਈ, ਅਕਾਲ ਚਲਾਣੇ ਦੀ ਖਬਰ ਨੂੰ ਡੂੰਘੇ ਸ਼ੋਕ ਨਾਲ ਅਨੁਭਵ ਕਰਦੀ ਹੈ। ਉਹ ਹਿੰਦੁਸਤਾਨ ਤੇ ਵਿਦੇਸ਼ਾਂ ਦੇ ਲੱਖਾਂ ਲੋਕਾਂ ਦੇ ਰੂਹਾਨੀ ਆਗੂ ਸਨ।...

ਸ੍ਰੀ ਗੁਰੂ ਸਿੰਘ ਸਭਾ, ਸ਼ਿਮਲਾ:

...ਇਹ ਦੀਵਾਨ ਉਹਨਾਂ ਦੀ ਸਿਖੀ ਪਰਚਾਰ ਦੀ ਸੇਵਾ ਨੂੰ ਪ੍ਰਸੰਸਾਦੀ ਨਜ਼ਰ ਨਾਲ ਦੇਖਦਾ ਹੋਇਆ ਇਕਪੂਰਾਨ ਹੋਣ ਵਾਲਾ ਘਾਟਾ ਅਨੁਭਵ ਕਰਦਾ ਹੈ।

ਮੋਹਨ ਸਿੰਘ ਜਨਰਲ ਸਕਤਰ,

ਰਾਮ ਗੜ੍ਹੀਆ ਸਭਾ ਨਵੀਂ ਦਿਲੀ:

......ਇਸ ਵਲੇ ਗੁਰੂ ਮਹਾਰਾਜ ਜੀ ਦੀ ਅਗਵਾਈ ਦੀ ਸਿਖ ਕੌਮ ਨੂੰ ਬੜੀ ਲੋੜ ਸੀ, ਜਦੋਂ ਕਿ ਸਿਖ ਕੌਮ ਦੀ ਬੇੜੀ ਮੰਝਧਾਰ ਵਿਚ ਭਿਆਨਕ ਤੂਫਾਨਾਂ ਵਿਚ ਡਕੋ ਡੋਲੇ ਖਾਂਦੀ ਪਈ ਹੈ।......... ਕਰਮ ਸਿੰਘ ਵਿਰਦੀ ਜਨਰਲ ਸਕਤ੍ਰ

ਈਸਟ ਅਫਰੀਕਨ ਰਾਮਗੜ੍ਹੀਆ ਬੋਰਡ, ਨੈਰੋਬੀ:

(ਸਤਿਗੁਰੂ ਜੀ ਦਾ ਸਦੀਵੀ) ਵਿਛੋੜਾ ਰਾਮਗੜੀਆ ਕੌਮ ਲਈ ਬੜਾ ਦੁਖਦਾਈ ਹੈ। ਰਾਮਗੜੀਆ ਬੋਰਡ ਦੀ ਮੈਨਜਮੈਂਟ ਅਤੇ ਸਮੂਹ ਈਸਟ ਅਫਰੀਕਾ ਨਿਵਾਸੀ ਰਾਮਗੜੀਆ ਸੰਗਤ ਬਾਬਾ ਜੀ ਦੇ ਸ਼ੋਕਮਈ ਚਲਾਣੇ ਤੇ ਆਪ ਜੀ ਨਾਲ ਬਹੁਤ ਬਹੁਤ ਹਮਦਰਦੀ ਪਰਗਟ ਕਰਦੀ ਹੈ। ਸ੍ਰੀ ਬਾਬਾ ਜੀ ਸਾਡੀ ਕੌਮ ਦੀ ਇਕ ਬਹੁਤ ਹੀ ਉਘੀ ਹਸਤੀ ਸਨ।

ਹਰਚਰਨ ਸਿੰਘ ਸਕਤ੍ਰ

ਰਾਮਗੜੀਆ ਸਭਾ, ਸ਼ਿਮਲਾ:

.........ਇਹ ਦੀਵਾਨ ਸ੍ਰੀ ਬਾਬਾ ਜੀ ਮਹਾਰਾਜ ਜੀ ਦੀ ਇਸ ਜਗਤ ਵਿਚ ਸਿਖੀ ਨੂੰ ਸੁਰਜੀਤ ਰਖਣ ਦੇ ਪਰਚਾਰ ਦੀ ਸ਼ਲਾਘਾ ਕਰਦਾ ਹੈ ਤੇ ਉਹਨਾਂ ਦੀ ਅਣਹੋਂਦ ਨੂੰ ਕਦੇ ਵੀ ਪੂਰਾ ਨਾ ਹੋਣ ਵਾਲਾ ਘਾਟਾ ਅਨੁਭਵ ਕਰਦਾ ਹੈ।

ਮੋਹਣ ਸਿੰਘ ਸਕਤ੍ਰ

ਹੇਠ ਲਿਖੀਆਂ ਜਥੇਬੰਦੀਆਂ ਤੇ ਸੰਸਥਾਵਾਂ ਨੇ ਸਤਿਗੁਰੂ ਜੀ ਦੇ ਸਦੀਵੀ ਵਿਛੋੜੇ ਉਤੇ ਸਰਬ ਸੰਮਤੀ ਰੈਜ਼ੋਲੀਉਸ਼ਨ ਪਾਸ ਕੀਤੇ ਹਨ। ਵਿਸਥਾਰੋਂ ਡਰਦਿਆਂ ਕੇਵਲ ਇਹਨਾਂ ਦੇ ਨਾਮ ਹੀ ਪ੍ਰਕਾਸ਼ਤ ਕੀਤੇ ਜਾ ਰਹੇ ਹਨ:

੧. ਭਾਰਤੀ ਜਨ ਸੰਘ, ਸਰਸਾ, ਹਿਸਾਰ

੨. ਪੰਜਾਬ ਰਣਜੀਤ ਸੇਵਕ ਦਲ, ਕਾਲਕਾ

੩. ਗੁਰਦੁਵਾਰਾ ਸ੍ਰੀ ਗੁਰੂ ਕਲਗੀਧਰ ਸਿੰਘ ਸਭਾ, ਲੁਦਿਹਾਣਾ,

੪ ਰਾਮਗੜੀਆ ਸਭਾ, ਅੰਬਾਲਾ

੫ ਰਾਮਗੜੀਆ ਗੁਰਦੁਆਰਾ ਅਤੇ ਦਸਤਕਾਰੀ ਸਕੂਲ ਕਮੇਟੀ ਲੁਦਿਹਾਣਾ।

੬ ਰਾਮਗੜੀਆ ਬਰਾਦਰੀ ਡੇਰਾ ਬਾਬਾ ਨਾਨਕ,

੭ ਰਾਮਗੜੀਆ ਐਸੋਸੀਏਸ਼ਨ ਡਿਬਰੂ ਗੜ੍ਹ ਆਸਾਮ,

੮ ਰਾਮਗੜੀਆ ਬੋਰਡ, ਪੂਨਾ

੯ ਰਾਮਗੜੀਆ ਸੈਂਟਰਲ ਬੋਰਡ, ਕਲਕੱਤਾ

੧੦ ਸ੍ਰੀ ਵਿਸ਼ਕਰਮਾ ਮਾਡਲ ਹਾਈ ਸਕੂਲ, ਰੁਹਤਕ,

੧੧ ਰਾਮਗੜੀਆ ਸਭਾ ਚੰਡੀਗੜ

੧੨ ਆਯੁਰਵੇਦ ਮੰਡਲ, ਆਪਰਾ:

੧੩ ਗੁਰਦਵਾਰਾ ਸ੍ਰੀ ਭਠਾ ਸਾਹਿਬ ਕੋਟਲਾ ਨਿਹੰਗ, ਅੰਬਾਲਾ

੧੪ ਸ੍ਰੀ ਗੁਰੂ ਸਿੰਘ ਸਭਾ ਬਰੇਲੀ ਯੂ, ਪੀ,

੧੫ ਸ੍ਰੀ ਗੁਰੂ ਸਿੰਘ ਸਭਾ ਹਿਸਾਰ

੧੬ ਸ੍ਰੀ ਨਿਰਮਲ ਸੰਸਕ੍ਰਿਤ ਵਿਦਿਆਲਾ, ਸੰਗਤ ਲਹੌਰੀ ਟੋਲਾ ਬਨਾਰਸ

੧੭ ਵਿਸ਼ਕਰਮਾ ਇਨਸਟੀਚਿਊਟ ਆਫ ਐਨਜੀਨੀਅਰਿੰਗ ਟੈਕਨਾਲੋਜੀ ਲੁਦਿਹਾਣਾ

੧੮ ਅਕਾਲੀ ਜਥਾ ਜਮਨਾ ਨਗਰ

੧੯ ਰਾਮਗੜੀਆ ਸਭਾ ਕਰਨਾਲ

੨੦ ਬੰਬਈ ਸੂਬਾ ਅਕਾਲੀ ਦਲ

੨੧ ਰਾਮਗੜ੍ਹੀਆ ਸਭਾ ਸਰਕਲ ਗੁਰਦਾਸਪੁਰ

੨੨ ਰਾਮਗੜੀਆ ਸਭਾ ਅੰਬਾਲਾ ਛਾਉਣੀ

ਹੋਰ ਬਹੁਤ ਸਾਰੀਆਂ ਸਭਾਵਾਂ ਸੰਸਥਾਵਾਂ ਦੇ ਮਤੇ ਸਾਨੂੰ ਨਹੀਂ ਪਹੁੰਚ ਸਕੇ ਪਰੰਤੂ ਅਖਬਾਰਾਂ ਵਿਚ ਛਪੇ ਹਨ—ਮੈਂ ਜਿਨਾਂ ਦੇ ਨਾਮ ਨਹੀਂ ਦਰਜ ਕਰ ਸਕਿਆ ਉਹ ਸਭ ਮੈਨੂੰ ਖਿਮਾ ਕਰਨ ਕਿਉਂਕਿ ਬਹੁਤ ਸਾਰੇ ਮਤੇ ਮੇਰੀ ਨਜ਼ਰ ਵਿਚ ਨਹੀਂ ਵੀ ਪੈ ਸਕੇ।— ਪ.ਸ.ਕਵੀ

## ਅਖਬਾਰਾਂ ਨੇ ਜੋ ਕੁਝ ਲਿਖਿਆ

ਆਲ ਇੰਡੀਆ ਰੇਡੀਓ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਧਨ ਦੀ ਖਬਰ ਦੇਸਾਂ ਵਿਦੇਸਾਂ ਨੂੰ ਦਿਤੀ। ਇਸ ਖਬਰ ਨੂੰ ਸਿਰਫ ਰੇਡੀਓ ਵਾਲੇ ਹੀ ਸੁਣ ਸਕੇ, ਕਈਆਂ ਨੇ ਰੇਡੀਓ ਵਾਲਿਆਂ ਤੋਂ ਸੁਣੀ ਸਵਰਗਵਾਸ ਦੀ ਖਬਰ ਨੂੰ ਗਲਤ ਵੀ ਸਮਝਿਆ, ਪਰ ਅਗਲੇ ਹੀ ਦਿਨ ਭਾਰਤ ਦੀਆਂ ਬਹੁਤ ਸਾਰੀਆਂ ਅਖਬਾਰਾਂ ਨੇ ਸਤਿਗੁਰੂ ਜੀ ਬਾਬਤ ਖਬਰ ਨੂੰ ਪਰਸਾਰਤ ਕੀਤਾ। ਸਾਨੂੰ ਅਜੇ ਤਕ ੩੦ ਕੁ ਜ਼ਾਨਾ ਅਖਬਾਰਾਂ ਦਾ ਹੀ ਪਤਾ ਲਗਾ ਹੈ ਜਿਨ੍ਹਾਂ ਵਿਚ ਸਵਰਗਵਾਸ ਦੀਆਂ ਤੇ ਹੋਰ

ਸਬੰਧਤ ਖਬਰਾਂ ਛਪੀਆਂ। ਕੁਝ ਅਖਬਾਰਾਂ ਨੇ ਤਾਂ ਉਚੇਚੇ ਨੋਟ ਅਤੇ ਐਡੀਟੋਰੀਅਲ ਵੀ ਸੁਰਗਵਾਸੀ ਸ੍ਰੀ ਸਤਿਗੁਰੂ ਜੀ ਬਾਬਤ ਲਿਖੇ।

ਅਸੀਂ ਚਾਹੁੰਦੇ ਹਾਂ ਕਿ ਜ਼ਰੂਰੀ ਜ਼ਰੂਰੀ ਮੁਖ ਲੇਖ ਤੇ ਨੋਟ ਆਪਣੇ ਪਾਠਕਾਂ ਦੀ ਜਾਣ-ਕਾਰੀ ਲਈ ਪ੍ਰਕਾਸ਼ਤ ਕਰੀਏ। ਪਹਿਲੇ ਇਹਨਾਂ ਅਖਬਾਰਾਂ ਦੇ ਨਾਮ ਦੇਣੇ ਚਾਂਹਦੇ ਹਾਂ ਜਿਨ੍ਹਾਂ ਦੇਹ ਤਿਆਗ ਦੀ ਖਬਰ ਨੂੰ ਸਾਰੇਭਾਰਤਵਿਚ ਪ੍ਰਚਾਰਿਆ:

ਰੋਜ਼ਾਨਾ ਪੰਜਾਬੀ

੧ ਨਵਾਂ ਜ਼ਮਾਨਾ, ਜਲੰਧਰ, ੨ ਅਕਾਲੀ, ਜਲੰਧਰ ੩ ਅਕਾਲੀ ਪਤ੍ਰਿਕਾ, ਜਲੰਧਰ, ੪ ਅਜੀਤ, ਜਲੰਧਰ, ੫ ਰਣਜੀਤ, ਪਟਿਆਲਾ, ੬ ਖਾਲਸਾ ਸੇਵਕ, ਚੰਦੀਗੜ੍ਹ

ਰੋਜ਼ਾਨਾ ਹਿੰਦੀ:

੧ ਹਿੰਦੁਸਤਾਨ, ਨਵੀਂ ਦਿਲੀ ੨ ਨਵ-ਭਾਰਤ ਟਾਈਮਜ਼, ਦਿਲੀ ੩ ਮਾਇਆ ਰਾਸ਼ਟਰ, ਮੇਰਠ ੪ ਵੀਰ ਅਰਜੁਨ, ਦਿਲੀ ੫ ਵੀਰ ਪ੍ਰਤਾਪ, ਜਲੰਧਰ

ਰੋਜ਼ਾਨਾ ਉਰਦੂ:

੧ ਮਿਲਾਪ, ਦਿਲੀ ਜਲੰਧਰ ੨ ਪ੍ਰਤਾਪ, ਦਿਲੀ ਜਲੰਧਰ ੩ ਤੇਜ, ਦਿਲੀ ੪ ਪ੍ਰਭਾਤ, ਜਲੰਧਰ ੫ ਆਜ਼ਾਦ ਹਿੰਦ, ਕਲਕਤਾ ੬ ਰੂਹਜਾਨ ਲੁਦਿਹਾਣਾ ੭ ਹਿੰਦ ਸਮਾਚਾਰ, ਜਲੰਧਰ ੮ ਸ੍ਵਰਾਜ, ਦਿਲੀ

ਰੋਜ਼ਾਨਾ ਅੰਗਰੇਜ਼ੀ:

੧ ਹਿੰਦੂ, ਮਦਰਾਸ ੨ ਟਾਈਮਜ਼, ਆਫ ਇੰਡੀਆ,ਦਿੱਲੀ ੩ ਟ੍ਰੀਬੀਊਨ, ਅੰਬਾਲਾ ੪ ਮੇਲ ਮਦਰਾਸ ੫ ਸਟੇਟਸਮੈਨ, ਨਵੀਂ ਦਿਲੀ ੬ ਇੰਡੀਅਨ ਨੇਸ਼ਨ, ਪਟਨਾ ੭ ਲੀਡਰ, ਅਲਾਹਾ-ਬਾਦ ੮ ਹਿੰਦੁਸਤਾਨ ਸਟੈਂਡਰਡ, ਨਵੀਂ ਦਿਲੀ ੯ ਹਿੰਦੁਸਤਾਨ ਟਾਈਮਜ਼, ਨਵੀਂ ਦਿਲੀ ੧੦ ਈਵਨਿੰਗ ਨਿਊਜ਼,ਦਿਲੀ

ਨੈਰੋਬੀ (ਅਫਰੀਕਾ) ਦੇ ਅਖਬਾਰ:

੧ ਈਸਟ ਅਫਰੀਕਨ ਟਾਈਮਜ਼ ੨ ਡੈਲੀ ਕ੍ਰਾਨੀਕਲ, ੩ ਡੇਲੀ ਕ੍ਰਾਨੀਕਲ ਸੰਡੇ, ੪ ਈਸਟ ਅਫਰੀਕਨ ਸਟੈਂਡਰਡ, ੫ ਕੈਨੀਅਨ ਡੇਲੀ ਮੇਲ,

ਹਫਤੇਵਾਰ ਅਖਬਾਰ, ਪੰਜਾਬੀ:

੧ ਪੰਥ ਦਿਲੀ, ੨ ਰਾਮਗੜ੍ਹੀਆ ਗਜ਼ਟ ਸ਼ਿਮਲਾ, ੩ ਕੌਮੀ ਸੰਦੇਸ਼ ਫਗਵਾੜਾ, ੪ ਮੇਲ ਮਿਲਾਪ, ੫ ਨਿਆ ਸਮਾ ਲੁਦਿਹਾਣਾ, ੬ ਸੱਚਾ ਮਾਰਗ ਸਮਾਣਾ, ੭ ਨਿਰਭੈ ਯੋਧਾ ਲੁਦਿਹਾਣਾ, ੮ ਫਤਹ ਦਿਲੀ, ੯ ਨਵਾਂ ਹਿੰਦੁਸਤਾਨ ਦਿਲੀ, ੧੦ ਵੀਕਲੀ ਪੰਜਾਬ ਟਾਈਮਜ਼,

ਹਫਤੇਵਾਰ ਉਰਦੂ:

੧ ਅਤਾਲੀਕ, ਦਿਲੀ ੨ ਸ਼ੁਅਲਾ, ਅੰਬਾਲਾ ਛਾਉਣੀ।

ਮਾਸਿਕ ਪਤ੍ਰ:

੧ ਪ੍ਰੀਤ ਲੜੀ, ੨ ਜੀਵਨ ਬੰਬਈ, ੩ ਗੌ ਧਨ (ਹਿੰਦੀ)

ਇਹਨਾਂ ਤੋਂ ਬਿਨਾਂ ਹੋਰ ਵੀ ਮਾਸਿਕ ਪਤ੍ਰਾਂ ਤੇ ਹਫਤਾਵਾਰ ਅਖਬਾਰਾਂ ਨੇ ਸਤਿਗੁਰਾਂ ਦੇ ਨਿਧਨ ਬਾਬਤ ਪ੍ਰਕਾਸ਼ਤ ਕੀਤਾ ਹੈ, ਪ੍ਰੰਤੂ ਮੇਰੇ ਪਾਸ ਜੋ ਮਸਾਲਾ ਹੈ, ਮੈਂ ਉਸਦੇ ਅਧਾਰ ਤੇ ਹੀ ਉਪ੍ਰੋਕਤ ਨਾਮ ਨੋਟ ਕਰ ਸਕਿਆ ਹਾਂ।

ਹੁਣ ਅਸੀਂ ਉਹ ਮੁਖ ਲੇਖ ਤੇ ਨੋਟ ਪਰ-ਕਾਸ਼ਤ ਕਰ ਰਹੇਹਾਂ,ਜੋ ਉਚੇਚੇ ਤੌਰ ਤੇ ਕਿਸੇ ਰਸਾਲੇ ਜਾਂ ਅਖਬਾਰ ਨੇ ਲਿਖੇ:

ਮਾਸਿਕ ਜੀਵਨ, ਬੰਬਈ, ਸਤੰਬਰ ੧੯੫੯
ਸਫ਼ਾ ੫੭

# ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਦਾ ਵਿਛੋੜਾ

ਭੈਣੀ ਸਾਹਿਬ—ਸਿਖ ਜਗਤ ਵਿਚ ਇਹ ਪਰਮ ਸ਼ੋਕ ਜਨਕ ਖਬਰ ਬੇ-ਹੱਦ ਦੁਖ ਅਰ ਅਫ਼-ਸੋਸ ਨਾਲ ਸੁਣੀ ਜਾਵੇਗੀ ਕਿ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਸ਼ੁਕਰਵਾਰ ਸ਼ਨੀਵਾਰ ਦੀ ਦਰਮਿਆਨੀ ਰਾਤ ਦੇ ਬਾਰਾਂ ਵਜੇ ਪ੍ਰਲੋਕ ਗਵਨ ਕਰ ਗਏ, ਇਸਤਰ੍ਹਾਂ ਇਕ ਹਸਤੀ ਤੋਂ ਖਾਲਸਾ ਪੰਥ ਵਾਂਜਾ ਰਹਿ ਗਿਆ ! ਆਪ ਜੀ ਨੇ ਸਾਰੀ ਉਮਰ ਗੁਰਬਾਣੀ ਦਾ ਪ੍ਰਚਾਰ ਕੀਤਾ ਆਪ ਜੀ ਦੀ ਸੇਹਤ ਕਾਫੀ ਸਮੇਂ ਤੋਂ ਕਮਜ਼ੋਰ ਚਲੀ ਆ ਰਹੀ ਸੀ, ਪਰ ਇਹ ਅਮੀਦ ਨਹੀਂ ਸੀ ਕਿ ਆਪ ਇਸਤਰਾਂ ਵਿਛੋੜਾ ਦੇ ਜਾਣਗੇ। ਆਪ ਗੁਰਮਤ ਅਖੰਡ ਕੀਰਤਨ ਦੇ ਬੇ ਮਿਸਾਲ ਰਸੀਏ ਗੁਰਮਤ ਸੰਗੀਤ ਦੀ ਬਹੁਤ ਜ਼ਿਆਦਾ ਵਾਕਫ਼ੀਅਤ ਰਖਣ ਵਾਲੇ ਪੁਰਾਤਨ ਸਿਖ ਰਿਵਾਇਤ ਦੇ ਰਾਖੇ ਅਰ ਸਿਖਾਂ ਵਿਚ ਪ੍ਰਸਪਰ ਮਿਤ੍ਰਤਾ ਅਰ ਸਦ ਭਾਵਨਾਂ ਪੈਦਾ ਕਰਨ ਵਾਲੇ ਇਕ ਉਚ ਹਸਤੀ ਸਨ। ਬਲਦਾਂ ਗਾਈਆਂ, ਮੈਹਾਂ, ਬਾਂਬਤ ਆਪ ਜੀ ਦੀ ਵਾਕਫੀ ਹੈਰਾਨ ਕਰ ਦੇਣ ਵਾਲੀ ਸੀ, ਆਪ ਜੀ ਦੀ ਨਿਗਰਾਨੀ ਵਿਚ ਇਸ ਕਦਰ ਪਸ਼ੂ ਪਾਲਨ ਹੁੰਦਾ ਸੀ ਕਿ ਉਸਦੀ ਮਿਸਾਲ ਮਿਲਣੀ ਮੁਸ਼-ਕਲ ਹੈ। ਗੁਰਬਾਣੀ ਵਿਚ ਆਪ ਜੀ ਦਾ ਅਟਲ ਵਿਸ਼ਵਾਸ ਸੀ, ਪਹਿਲੇ ਪਹਿਰੇ ਜਾਗਣਾ, ਆਪ ਨਾਮ ਜਪਣਾ ਤੇ ਦੂਸਰਿਆਂ ਨੂੰ ਨਾਮ ਰਸ ਲੀਨ ਕਰਨਾ ਆਪ ਜੀ ਦਾ ਨਿਤਨੇਮ ਰਿਹਾ। ਆਪ ਜੀ ਦੇ ਵਿਛੋੜੇ ਨਾਲ ਨ ਕੇਵਲ ਇਕ ਦੂਰ ਅੰਦੇਸ਼ ਰੂਹਾਨੀ ਆਗੂ ਦਾ ਘਾਟਾ ਪਿਆ ਕਿੰਤੂ ਇਕ ਐਸੀ ਜਗਾ ਖਾਲੀ ਹੋ ਗਈ ਹੈ ਜੋ ਕਦੀ ਭੀ ਨ ਭਰੀ ਜਾ ਸਕੇ। ਆਪ ਜੀ ਦੇ ਸਪੁਤ੍ਰ ਬਾਬਾ ਜਗਜੀਤ ਸਿੰਘ ਬਾਬਾ ਬੀਰ ਸਿੰਘ ਅਰ ਨਾਮਧਾਰੀ ਜਗਤ ਨਾਲ ਇਸ ਸਦਮੇ ਤੇ ਡੂੰਘੀ ਹਮਦਰਦੀ ਹੈ।

ਪਾਖਿਕ ਗੋ ਧਨ (ਹਿੰਦੀ) ਦਿਲੀ, ੩੦ ਅਗ-ਸਤ ੧੯੫੯, ਪੇਜ ੪:

# ਗਊ ਅਤੇ ਦੇਸ਼ ਦੇ ਮਹਾਨ ਸੇਵਕ ਦਾ ਨਿਧਨ (ਚਲਾਣਾ)

ਜਦੋਂ ਵੀ ਗਊ ਰਖਿਆ ਦਾ ਨਾਮ ਆਉਂਦਾ ਹੈ ਓਦੋਂ ਨਾਮਧਾਰੀ ਅਤੇ ਉਹਨਾਂ ਦੇ ਗੁਰੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਖੁਦ ਹੀ ਯਾਦ ਹੋ ਆਉਂਦਾ ਹੈ। ਨਾਮਧਾਰੀ ਸਿਖਾਂ ਨੇ ਦੇਸ਼ ਦੀ ਸੁਤੰਤਰਤਾ ਤੇ ਗਊ ਰਖਿਆ ਲਈ ਜੋ ਬਲੀਦਾਨ ਦਿਤੇ ਉਹ ਸਾਡੇ ਸਭ ਲਈ ਆਦਰਸ਼ ਹਨ। ਜਦੋਂ ਗਾਂਧੀ ਜੀ ਨੇ ਅਸਹਿ ਯੋਗ (ਨਾਮਿਲ-ਵਰਤਨ) ਦਾ ਨਾਮ ਵੀ ਨਹੀਂ ਲਿਆ ਸੀ, ਉਸਤੋਂ ਵਰ੍ਹਿਆਂ ਪਹਿਲਾਂ ਨਾਮਧਾਰੀਆਂ ਨੇ ਅੰਗਰੇਜ਼ ਨਾਲ ਨਾਮਿਲਵਰਤਨ ਕੀਤੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਸੁਤੰਤਰ ਹੋਣ ਤਕ ਬਹੁਤ ਕੁਛ ਨਿਬਾਹਿਆ। ਸਦਾ ਰਾਸ਼ਟਰ ਦਾ ਸਾਥ ਦਿਤਾ।

ਲਹੌਰ ਕਾਂਗ੍ਰਸ ਦੇ ਵਕਤ ਜਦੋਂ ਸਿਖਾਂ ਦੇ ਵਡੇ ਨੇਤਾਵਾਂ ਨੇ ਕਾਂਗ੍ਰਸ ਦਾ ਸਾਥ ਨਹੀਂ ਦਿਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇਤ੍ਰੱ-ਤਵ (ਅਗਵਾਨੀ) ਵਿੱਚ ਨਾਮਧਾਰੀਆਂ ਨੇ ਲਹੌਰ ਦੇ ਸੈਸ਼ਨ ਨੂੰ ਸਫਲ ਬਨਾਣ ਲਈ ਆਪਣਾ ਪੂਰਾ ਸਾਥ ਦਿਤਾ। ਸੁਤੰਤਰਤਾ ਤੋਂ ਬਾਦ ਲੋਕਾਂ ਅਤੇ ਸੰਸਥਾਵਾਂ ਨੇ ਕਾਂਗਰਸ ਨਾਲ ਸੌਦਾਬਾਜ਼ੀ ਕੀਤੀ, ਆਪਣਾ ਲਾਭ ਉਠਾਇਆ, ਪਰ ਨਾਮ-ਧਾਰੀਆਂ ਨੇ ਨਾ ਕੁਛ ਮੰਗਿਆ ਤੇ ਨਾ ਹੀ ਆਪਣੇ ਪੰਥੀਆਂ ਲਈ ਕੋਈ ਇਛਾ ਪਰਗਟ ਕੀਤੀ।

੮ ਅਗਸਤ ੧੯੪੭ ਨੂੰ ਇਕ ਸ਼ਿਸ਼ਟ ਮੰਡਲ, ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਨਿਧਾਨ ਸਿੰਘ ਜੀ ਆਲਿਮ ਅਤੇ ਸੇਵਕ

ਵੀ ਸ਼ਾਮਿਲ ਸੀ, ਪ੍ਰਧਾਨ ਮੰਤ੍ਰੀ ਸ੍ਰੀ ਨਹਿਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਨਹਿਰੂ ਜੀ ਨੂੰ ਕਿਹਾ:

"ਕਿ ਸਾਡੀ ਨਾਮਧਾਰੀ ਸੰਸਥਾ ਨੇ ਸਦਾ ਦੇਸ਼ ਅਤੇ ਕਾਂਗਰਸ ਦਾ ਸਾਥ ਦਿਤਾ ਹੈ, ਅਸੀਂ ਆਪਣੇ ਲਈ ਕੁਝ ਨਹੀਂ ਚਾਂਹਦੇ, ਸਾਡੀ ਇਕ ਹੀ ਮੰਗ ਹੈ ਕਿ ਦੇਸ਼ ਭਰ ਵਿਚ ਕਾਨੂਨ ਰਾਹੀਂ ਗਊ ਹਤਿਆ ਬੰਦ ਹੋਵੇ, ਕਿਉਂਕਿ ਨਾਮਧਾਰੀ ਗਊ ਹਤਿਆ ਬਰਦਾਸ਼ਤ ਨਹੀਂ ਕਰ ਸਕਦੇ।"

ਸ੍ਰੀ ਨਹਿਰੂ ਜੀ ਨੇ ਸਭ ਗਲਾਂ ਸ਼ਾਂਤੀ ਪੂਰਵਕ ਸੁਣੀਆਂ ਅਤੇ ਮਿਠਾ ਉਤਰ ਦਿਤਾ, ਪਰ ਕੀਤਾ ਕੁਝ ਨਹੀਂ ਗਊਹਤਿਆਬਰਾਬਰਜਾਰੀਰਹੀ।

ਸ੍ਰੀ ਸਤਿਗੁਰੂ ਜੀ ਮਹਾਰਾਜ ਨੇ ਹੋਰ ਮਾਮਲਿਆਂ ਵਿਚ ਕਾਂਗਰਸ ਦਾ ਸਾਥ ਦਿੰਦਿਆਂ ਹੋਇਆਂ ਵੀ ਗਊ ਰਖਿਆ ਦੇ ਕੰਮ ਵਿੱਚ ਵੀ ਬਹੁਤ ਸਹਿਯੋਗ ਦਿਤਾ। ਸੰਨ ੧੯੪੭-੪੮ ਵਿਚ ਜਦੋਂ ਸਰਕਾਰ ਨੇ ਉਹਨਾਂ ਨੂੰ ਗਊ ਰਖਿਆ ਅਤੇ ਉਨਤੀ ਕਮੇਟੀ ਦਾ ਮੈਂਬਰ ਬਣਾਇਆ ਤਦ ਆਪਨੇ ਕਿਹਾ ਕਿ ਇਕ ਸਚੇ ਨਾਮਧਾਰੀ ਲਈ ਗਊ ਸ਼ਰਧਾ ਦੀ ਥਾਂ ਹੈ। ਉਹ ਕਿਸੇ ਤਰਾਂ ਦੀ ਗਊ ਹਤਿਆ ਸਹਿਨ ਨਹੀਂ ਕਰ ਸਕਦਾ। ਜਦੋਂ ਜਦੋਂ ਅਤੇ ਜਿਥੇ ਜਿਥੇ ਗਊ ਰਖਿਆ ਸਮੇਲਨ ਹੋਏ ਸਰਕਾਰ ਦੀ ਕੈਰੀ ਨਿਗਹ ਹੁੰਦਿਆਂ ਹੋਇਆਂ ਵੀ ਆਪਨੇ ਉਹਨਾਂ ਵਿਚ ਭਾਗ ਲਿਆ।

ਜਦੋਂ ਆਪ ਫਰਵਰੀ ੧੯੫੪ ਵਿਚ ਪਰਯਾਗ ਦੇ ਕੁੰਭ ਸਮੇ ਹੋਣ ਵਾਲੇ ਗਊ ਹਤਿਆ ਨਿਰੋਧ ਸੰਮੇਲਨ ਵਿਚ ਭਾਗ ਲੈਣ ਜਾ ਰਹੇ ਸਨ ਤਦ ਭਾਰਤ ਸਰਕਾਰ ਦੇ ਇਕ ਮੰਤਰੀ ਨੇ ਉਹਨਾਂ ਨੂੰ ਪ੍ਰਾਰਥਨਾ ਕੀਤੀ ਕਿ ਆਪ ਇਸ ਸੰਮੇਲਨ ਵਿਚ ਹਿੱਸਾ ਨਾ ਲੈਣ ਕਿਉਂਕਿ ਇਹ ਸਰਕਾਰ ਦੇ ਵਿਰੁਧ ਹੈ, ਪਰ ਉਹ ਉਸਦੀ ਪਰਵਾਹ ਨ ਕਰਦਿਆਂ ਸੰਮੇਲਨ ਵਿਖੇ ਪਹੁੰਚੇ। ਕਈ ਕਾਂਗ੍ਰਸੀ ਸਜਣਾਂ ਨੇ ਗਊ ਰਖਿਆ ਸਬੰਧੀ ਭਾਰਤੀ ਜਨ ਸੰਘ ਦੀਆਂ ਸਭਾਵਾਂ ਵਿਚ ਭਾਗ ਲੈਣ ਲਈ ਬਹੁਤ ਕੁਛ ਕਿਹਾ, ਪਰ ਸ੍ਰੀ ਸਤਿਗੁਰੂ ਜੀ ਦਾ ਇਕ ਹੀ ਉਤਰ ਸੀ ਕਿ "ਗਊ ਰਖਿਆ ਲਈ ਕੋਈ ਪੱਖ ਜਾਂ ਦਲ ਪਰਚਾਰ ਕਰੇ, ਉਹ ਕਾਂਗ੍ਰਸੀ ਹੋਵੇ ਜਾਂ ਗੈਰ ਕਾਂਗ੍ਰਸੀ ਉਹ ਉਸ ਵਿਚ ਅਵਸ਼ ਹਿਸਾ ਲੈਣਗੇ।"

ਮਲੇਰ ਕੋਟਲੇ ਵਿਚ ਜਿਥੇ ਨਾਮਧਾਰੀ ਗਊ ਰਖਿਆ ਦੇ ਅਪਰਾਧ ਵਿਚ ਤੋਪਾਂ ਨਾਲ ਉਡਾਏ ਗਏ, ਓਥੇ ਕੁਝ ਵਰ੍ਹਿਆਂ ਤੋਂ ਸ਼ਰਧਾਂਜਲੀ ਦਿਹਾੜਾ ਮਨਾਣ ਦੀ ਸਕੀਮ ਚਲ ਰਹੀ ਹੈ ਜਦੋਂ ਜਦੋਂ ਵੀ ਗਊ ਰਖਿਆ ਦੇ ਮਸਲੇ ਤੇ ਧਨ ਦੀ ਜ਼ਰੂਰਤ ਪਈ ਆਪ ਨੇ ਖੁਲ੍ਹੇ ਹਥੀਂ ਸਹਾਇਤਾ ਦਿਤੀ। ਪਿਛਲੇ ਵਰ੍ਹੇ ਨਵੀਂ ਦਿਲੀ ਵਿਚ ੧੩-੧੪ ਦਸੰਬਰ ਨੂੰ ਸਰਬ ਭਾਰਤੀ ਗੋ ਹਤਿਆ ਨਿਰੋਧ ਸੰਮੇਲਮ ਦਾ ਜੋ ਬਹੁਤ ਵਡਾ ਇਕਠ ਹੋਇਆ, ਜਿਸ ਵਿਚ ਦੇਸ਼ ਦੇ ਕੋਨੇ ਕੋਨੇ ਤੋਂ ਹਜ਼ਾਰਾਂ ਗਊ ਭਗਤ ਪਹੁੰਚੇ, ਉਹਨਾਂ ਦੇ ਦੋ ਦਿਨ ਦੇ ਭੋਜਨ ਆਦਿ ਦੇ ਖਰਚ ਦਾ ਪ੍ਰਬੰਧ ਆਪਨੇ ਕੀਤਾ। ਭੋਜਨ ਲਈ ਸ਼ੁਧ ਚੀਜ਼ਾਂ ਦੀ ਵਿਵਸਥਾ ਕੀਤੀ ਗਈ। ਖਾਲਿਸ ਗਊ ਦਾ ਘਿਉ ਅਤੇ ਗਾਂ ਦਾ ਦੁਧ ਹੀ ਗਊ-ਭਗਤਾਂ ਨੂੰ ਦਿਤਾ ਗਿਆ।

ਸ੍ਰੀ ਸਤਿਗੁਰੂ ਜੀ ਮਹਾਰਾਜ ਨੇ ਗਊ ਹਤਿਆ ਦੀ ਰੋਕ ਲਈ ਤਾਂ ਕੋਸਸ਼ ਕੀਤੀ ਹੀ ਸੀ, ਗਊ ਰਖਿਆ ਅਤੇ ਉਨਤੀ ਲਈ ਉਸਾਰੂ ਕੰਮ ਕਰਕੇ ਆਦਰਸ਼ ਪੈਦਾ ਕੀਤਾ। ਆਪਦੇ ਨਗਰ ਸ੍ਰੀ ਜੀਵਨ ਨਗਰ, ਤਹਿਸੀਲ ਸਰਸਾ ਜਿਲਾ ਹਿਸਾਰ ਪੰਜਾਬ ਦੇ ਪਸ਼ੂ ਫਾਰਮ ਵਿਚ ਜੋ ਗਊਆਂ ਮਝਾਂ ਅਤੇ ਘੋੜੇ ਰਖੇ ਜਾਂਦੇ ਹਨ ਉਹ ਦੇਸ਼ ਦੀਆਂ ਸਰਬ ਸਰੇਸ਼ਟ ਨਸਲਾਂ ਦੇ ਹਨ। ਸਰਬ ਭਾਰਤੀ ਪਸ਼ੂ ਪ੍ਰਦਰਸ਼ਨੀਆਂ ਵਿਚ ਆਪਦੇ ਪਸ਼ੂਆਂ ਨੇ ਖਾਸ ਪੁਰਸਕਾਰ ਪ੍ਰਾਪਤ ਕੀਤੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਬਹੁਤ ਉਚਾ ਤੇ ਧਾਰਮਿਕ ਰਿਹਾ। ਆਪ ਸਵੇਰੇ ੩ ਵਜੇ ਉਠਦੇ, ਭਜਨ ਕੀਰਤਨ ਵਿਚ ਬੈਠਦੇ। ਸਾਰੇ ਧਾਰਮਿਕਪਰਬਾਂਨੂੰਬੜੇਉਤਸ਼ਾਹਨਾਲ

ਮਨਾਇਆ ਜਾਂਦਾ। ਆਪ ਸਿਖਾਂ ਨੂੰ ਹਿੰਦੂਆਂ ਤੋਂ ਵਖ ਨਹੀਂ, ਉਹਨਾਂ ਦਾ ਅੰਗ ਹੀ ਮੰਨਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪੰਚ ਭੂਤਕ ਸਰੀਰ ਭਾਦਰੋਂ ਕ੍ਰਿਸ਼ਣ ੩ ਸੰਮਤ ੨੦੧੬ ਮੁਤਾਬਕ ੨੧ ਅਗਸਤ ੧੯੫੯ ਦੀ ਰਾਤ ਦੇ ਬਾਰਾਂ ਵਜੇ ਇਸ ਸੰਸਾਰ ਤੋਂ ਉਠ ਗਿਆ, ਪਰ ਉਹਨਾਂ ਦਾ ਜਸ-ਰੂਪੀ-ਸਰੀਰ ਸਦਾ ਅਮਰ ਰਹੇਗਾ ਤੇ ਉਸਤੋਂ ਹਜ਼ਾਰਾਂ ਲੋਕਾਂ ਦਾ ਰਾਹ ਰੌਸ਼ਨ ਹੋਵੇਗਾ ਤੇ ਉਤਸ਼ਾਹ ਮਿਲੇਗਾ। ਆਸ ਹੈ ਸ੍ਰੀ ਸਤਿਗੁਰੂ ਜੀ ਦੇ ਸਪੁਤ੍ਰ ਸ੍ਰੀ ਬਾਬਾ ਜਗਜੀਤ ਸਿੰਘ ਜੀ (ਜੋ ਸਤਿਗੁਰੂ ਜੀ ਦੇ ਪਿਛੋਂ ਉਹਨਾਂ ਦੇ ਉਤਰਾ-ਧਾਕਾਰੀ ਮੁਕਰਰ ਹੋਏ ਹਨ) ਅਤੇ ਬਾਬਾ ਬੀਰ ਸਿੰਘ ਜੀ ਤੇ ਨਾਮਧਾਰੀ ਸੰਗਤ ਸ੍ਰੀ ਸਤਿਗੁਰੂ ਜੀ ਮਹਾਰਾਜ ਤੋਂ ਸਿਖਿਆ ਲੈਂਦੇ ਹੋਏ ਉਹਨਾਂ ਦੀ ਕੀਰਤੀ ਨੂੰ ਹੋਰ ਜ਼ਿਆਦਾ ਵਧਾਣਗੇ। ਭਗਵਾਨ ਉਹਨਾਂ ਨੂੰ ਸ਼ਕਤੀ ਦੇਵੇ।

(ਹਰਿਦੇਵ ਸਹਾਇ)

ਪ੍ਰੀਤ ਲੜੀ, ਪ੍ਰੀਤ-ਨਗਰ ਸਤੰਬਰ ੧੯੫੯:

## ਮਹਾਰਾਜ ਪ੍ਰਤਾਪ ਸਿੰਘ ਦਾ ਵਿਛੋੜਾ

ਨਾਮਧਾਰੀ ਪੰਥ ਦੇ ਮਹਾਰਾਜ ਪਰਤਾਪ ਸਿੰਘ ਉਹਨਾ ਵਿਰਲੇ ਵਡੇ ਆਦਮੀਆਂ ਵਿਚੋਂ ਸਨ, ਜਿਨ੍ਹਾਂ ਦੇ ਚਲੇ ਜਾਣ ਬਾਅਦ ਮੁਦਤਾਂ ਤੀਕ ਉਹਨਾਂ ਦੀ ਥਾਂ ਉਹਨਾਂ ਦੀ ਅਣਹੋਂਦ ਨਾਲ ਭਰੀ ਰਹਿੰਦੀ ਹੈ। ਮੈਨੂੰ ਉਹਨਾਂ ਦੇ ਅਚਾਨਕ ਚਲਾਣੇ ਦੀ ਖਬਰ ਸੁਣ ਕੇ ਬੜਾ ਦੁਖ ਹੋਇਆ ਹੈ। ਇਹ ਚਲਾਣਾਂ ਮੈਨੂੰ ਹੋਰ ਵੀ ਅਚਾਨਕ ਏਸ ਲਈ ਜਾਪਿਆ ਕਿ ਦੋ ਮਹੀਨੇ ਨਹੀਂ ਹੋਏ ਕਿ ਉਹ ਲੋਪੋਕੀ ਆਏ ਸਨ, ਤੇ ਉਹਨਾਂ ਮੈਨੂੰ ਆਖ ਭੇਜਿਆ ਸੀ ਕਿ ਰਤਾ ਢਿਲੇ ਹੋਣ ਕਰਕੇ ਉਹ ਮੈਨੂੰ ਮਿਲਣ ਨਹੀਂ ਆ ਸਕਣਗੇ, ਪਰ ਚਾਹੁੰਦੇ ਹਨ ਮੈਂ ਉਹਨਾਂ ਨੂੰ ਮਿਲ ਜਾਵਾਂ। ਮਿਲਣ ਉਤੇ ਉਹਨਾਂ ਮੇਰੇ ਨਾਲ ਆਪਣੇ ਨਵੇਂ ਇਰਾਦਿਆਂ ਸੰਬੰਧੀ ਬੜੇ ਵਿਸਥਾਰ ਨਾਲ ਵਿਚਾਰ ਕੀਤੀ। ਜੀਵਨ-ਨਗਰ ਆਕੇ ਪੁਰਸ਼ਾਰਥੀ ਵਿਦਿਆਲੇ ਦੀ ਤਜਵੀਜ਼ ਬਣਾਨ ਲਈ ਮੈਨੂੰ ਸਦਾ ਦਿਤਾ। ਉਹਨਾਂ ਦਾ ਗਿਲਾ ਸੀ ਕਿ ਕਾਂਗ੍ਰਸ ਨੇ ਨਾਮਧਾਰੀ ਪੰਥ ਦੀ ਦੇਸ਼-ਭਗਤੀ ਤੇ ਕੁਰਬਾਨੀ ਦਾ ਮੁਲ ਨਹੀਂ ਪਾਇਆ।

ਮਹਾਰਾਜ ਪਰਤਾਪ ਸਿੰਘ ਏਸ ਵਡੀ ਸਿਫਤ ਵਿਚ ਲਗ ਪਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰਖਿਆ। ਕੀ ਸਾਡੇ ਤੇ ਕੀ ਹੋਰ ਦੇਸ਼ਾਂ ਵਿਚ, ਧਾਰਮਕ ਸੰਸਥਾਵਾਂ ਆਮ ਕਰਕੇ ਸਰਕਾਰ-ਪੱਖੀ ਹੀ ਹੁੰਦੀਆਂ ਹਨ। ਸਾਡੇ ਦੇਸ ਵਿਚ ਮਿਰਜਈ ਜਮਾਤ, ਰਾਧਾ ਸਵਾਮੀ, ਦੇਵ-ਸਮਾਜ, ਚੀਫ ਖਾਲਸਾ ਦੀਵਾਨ ਆਦਿ ਆਜ਼ਾਦੀ ਦੇ ਸੰਗਰਾਮ ਤੋਂ ਨਾ ਸਿਰਫ ਅਡ ਹੀ ਰਹੇ ਹਨ, ਸਗੋਂ ਪ੍ਰਦੇਸੀ ਸਰਕਾਰ ਦੀਆਂ ਧਿਰਾਂ ਬਣੇ ਰਹੇ ਹਨ। ਪਰ ਨਾਮਧਾਰੀ ਕੱਟੜ-ਧਰਮੀ ਹੁੰਦਿਆਂ ਵੀ ਸਰਕਾਰ ਤੋਂ ਬਾਗੀ ਰਹੇ ਹਨ, ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ, ਹਰ ਕੌਮੀ ਅੰਦੋਲਨ ਵਿਚ ਹਿਸਾ ਪਾਇਆ।

ਦੇਸ ਤੇ ਸੁਤੰਤਰਤਾ ਦੇ ਇਸ਼ਕ ਦੀ ਨੀਂਹ ਤਾਂ ਮਹਾਰਾਜ ਰਾਮ ਸਿੰਘ ਨੇ ਹੀ ਧਰੀ ਸੀ, ਪਰ ਓਸ ਬੁਨਿਆਦ ਉਤੇ ਸ਼ਾਨਦਾਰ ਉਸਾਰੀ ਕਰਨ ਦਾ ਸਿਹਰਾ ਮਹਾਰਾਜ ਪਰਤਾਪ ਸਿੰਘ ਦੇ ਸਿਰ ਹੈ। ਸਰਕਾਰ ਕੂਕਿਆਂ ਨਾਲ ਬਾਗੀਆਂ ਦਾ ਸਲੂਕ ਹੀ ਕਰਦੀ ਰਹੀ, ਪਰ ਮਹਾਰਾਜ ਪਰਤਾਪ ਸਿੰਘ ਨੇ ਆਪਣੀ ਅਸਰ-ਭਰਪੂਰ ਸ਼ਖਸੀਅਤ ਦੀ ਤੁਫ਼ੈਲ ਆਪਣੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰਖਿਆ, ਤੇ ਫਿਰਕੇਦਾਰੀ ਦੀ ਛੂਹ ਤਕ ਨਹੀਂ ਲਗਣ ਦਿਤੀ। ਨਾਮਧਾਰੀ

ਪੰਥ ਕਿਰਤੀਆਂ ਦਾ ਪੰਥ ਹੈ। ਆਪਣੇ ਪਿੰਡਾਂ ਵਿਚ ਲੜਾਈ, ਘਾਮੇ, ਚੋਰੀ, ਚਕਾਰੀ ਵਿਚ ਇਹਨਾਂ ਦਾ ਨਾ ਅਨੋਖੀ ਘਟਨਾ ਸਮਝੀ ਜਾਂਦੀ ਹੈ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼-ਬੰਧੂ ਬਣਾਈ ਰਖਣਾ ਮਹਾਰਾਜ ਪਰਤਾਪ ਸਿੰਘ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ। ਹੋਰਨਾਂ ਧਰਮਾਂ ਨੇ ਹਜ਼ਾਰਾਂ ਲਖਾਂ ਸਾਧੂਆਂ, ਸੰਤਾਂ, ਫਕੀਰਾਂ ਤੇ ਨਿਹ-ਕਲੰਕਾਂ ਦਾ ਅਸਹਿ ਬੋਝ ਕੌਮ ਉਤੇ ਪਾਇਆ ਹੋਇਆ ਹੈ।

ਮਹਾਰਾਜ ਪਰਤਾਪ ਸਿੰਘ ਹਰ ਅਗਾਂਹ-ਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀਂ ਸਨ ਗੁਆਂਦੇ। ੧੯੩੩ ਵਿਚ 'ਪ੍ਰੀਤ-ਲੜੀ' ਪਰਕਾਸ਼ਤ ਹੋਈ। ੧੯੩੫ ਵਿਚ ਮਜ਼ਬੀ ਝੱਖੜ ਇਹਦੇ ਉਤੇ ਝੁਲ ਪਿਆ। ਓਦੋਂ ਬੜੀ ਖੇਚਲ ਕਰਕੇ ਮਹਾਰਾਜ ਪ੍ਰਤਾਪ ਸਿੰਘ ਅਕਾਲੀ ਫੂਲਾ ਸਿੰਘ ਦੀ ਸਮਾਧ ਉਤੇ ਮੈਨੂੰ ਮਿਲਣ ਆਏ, ਤੇ ਓਸ ਦੇ ਬਾਅਦ ਉਹ ਕਈ ਵਾਰੀ ਪ੍ਰੀਤ-ਨਗਰ ਆਏ। ਮੈਂ ਉਹਨਾਂ ਦੀ ਨਿੰਮ੍ਰਤਾ ਤੇ ਖੁਸ਼ ਮਜ਼ਾਜੀ ਦਾ ਦਿਲੋਂ ਕਦਰਦਾਨ ਹਾਂ। ਉਹਨਾਂ ਦੇ ਵਿਛੋੜੇ ਵਿਚ ਮੈਂ ਨਿਜੀ ਘਾਟ ਮਹਿਸੂਸ ਕਰ ਰਿਹਾ ਹਾਂ। ਇਹ ਉਹਨਾਂ ਦੀ ਹੀ ਖੁਲ੍ਹ-ਦਿਲੀ ਸੀ ਕਿ ਇਕ ਚੰਗੇ ਨਾਮਣੇ ਵਾਲੀ ਸੰਸਥਾ ਦੇ ਮਹਾਰਾਜ ਹੁੰਦਿਆਂ ਉਹ ਓਦੋਂ ਮੇਰੇ ਵਰਗੇ, ਧਾਰਮਕ ਖੇਤ੍ਰ ਵਿਚ ਅਛੂਤ, ਆਦਮੀ ਨਾਲ ਪਰੇਮ ਦਾ ਰਿਸ਼ਤਾ ਰਖਦੇ ਸਨ, ਜਦੋਂ ਮੇਰੇ ਨਾਲ ਛੁਹਿਆਂ, ਅਨੇਕਾਂ ਧਰਮੀਆਂ ਦਾ ਖਿਆਲ ਸੀ, ਨਾਸਤਕਤਾ ਕਿਸੇ ਨਾ ਕਿਸੇ ਕੰਨੀ ਨਾਲ ਮਲੋ ਮਲੀ ਚੰਬੜ ਜਾਂਦੀ ਹੈ!

ਉਹਨਾਂ ਨੂੰ ਪੰਜਾਬੀ ਬੋਲੀ ਤੇ ਸਭਿਆਚਾਰ ਨਾਲ ਬੜਾ ਪਰੇਮ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਉਹਨਾਂ ਹਰ ਮੌਕੇ ਬੜੀ ਸਹਾਇਤਾ ਦਿਤੀ ਹੈ।

ਮਹਾਰਾਜ ਪਰਤਾਪ ਸਿੰਘ ਦੇ ਪਰਵਾਰ, ਸਪੁਤ੍ਰਾਂ ਤੇ ਉਹਨਾਂ ਦੇ ਸਾਰੇ ਪੰਥ ਨੂੰ ਆਪਣੇ ਰੰਜੀਦਾ ਦਿਲ ਦੀ ਅਥਰੂਆਂ-ਭਿੱਜੀ ਹਮਦਰਦੀ ਭੇਟ ਕਰਦਾ ਹਾਂ, ਤੇ ਆਸ ਰਖਦਾ ਹਾਂ ਨਾਮਧਾਰੀ ਪੰਥ ਤੇ ਉਹਨਾਂ ਦੇ ਨਵੇਂ ਮਹਾਰਾਜ ਆਪਣੇ ਸਤਕਾਰੇ ਨੇਤਾ ਦੇ ਪੈਰ-ਚਿਨ੍ਹਾਂ ਉਤੇ ਤੁਰ ਕੇ ਪੰਥ ਤੇ ਦੇਸ ਦੀ ਉਨਤੀ ਦੇ ਮਾਰਗ ਉਤੇ ਨਵੀਆਂ ਮੰਜ਼ਲਾਂ ਤੈ ਕਰਨਗੇ। ਨਾਮਧਾਰੀ ਪੰਥ ਦੇ ਮਹਾਰਾਜ ਕੋਲ ਬੇਅੰਤ ਵਸੀਲੇ ਹਨ। ਨਵੇਂ ਯੁਗ ਵਿਚ ਇਹਨਾਂ ਵਸੀਲਿਆਂ ਨੂੰ ਸਿਆਣੀ ਤਰ੍ਹਾਂ ਵਰਤਿਆਂ ਨਾਮਧਾਰੀਪੰਥਸਭਿਅਤਾ ਦੀਆਂ ਮੋਹਰਲੀਆਂ ਸਫਾਂ ਵਿਚ ਲਿਆਂਦਾ ਜਾ ਸਕਦਾ ਹੈ।

[ਗੁਰਬਖ਼ਸ਼ ਸਿੰਘ

ਸਪਤਾਹਿਕ ਰਾਮਗੜ੍ਹੀਆ ਗਜ਼ਟ ਸ਼ਿਮਲਾ ੨੭ ਅਗਸਤ ੧੯੫੯ ਸਫਾ ੩:

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਲੋਕ ਗਮਨ ਕਰ ਗਏ!

## ਆਪ ਜੀ ਦੇ ਸਦੀਵੀ ਵਿਛੋੜੇ ਨਾਲ ਕੁਲ ਆਲਮ ਵਿਚ ਕੁਰਲਾਹਟ!!

ਸ੍ਰੀ ਭੈਣੀ ਸਾਹਿਬ- ੨੧ ਅਗਸਤ- ਇਹ ਮਨਹੂਸ ਦਿਨ ਸਾਰੇ ਭਾਰਤ ਵਿਚ ਅਤਿ ਅਫਸੋਸ ਤੇ ਦੁਖ ਨਾਲ ਪੜ੍ਹਿਆ ਸੁਣਿਆ ਜਾਇਆ ਕਰੇਗਾ ਜਿਸ ਦਿਨ ਸਭਨਾਂ ਦੇ ਸਾਂਝੇ ਨੇਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ੭੦ ਸਾਲ ਦੀ ਜੀਵਨ ਯਾਤਰਾ ਨੂੰ ਸੰਪੂਰਨ ਕਰਕੇ, ਲਖਾਂ ਨਹੀਂ ਬਲਕਿ ਕਰੋੜਾਂ ਭਾਰਤੀਆਂ ਨੂੰ ਰੋਂਦਿਆਂ ਕੁਰ-ਲਾਂਦਿਆਂ ਛਡਕੇ, ਗੁਰਚਰਨਾਂ ਵਿਚ ਜਾ ਵਿਰਾਜੇ ਹਨ।

ਸ਼ਖਸੀਅਤਾਂ ਵਿਚ ਤਿੰਨ ਗੁਣ ਪ੍ਰਧਾਨਤਾ ਰਖਦੇ ਹਨ। ਪ੍ਰਭਾਵ, ਬੋਲੀ ਦੀ ਮਿਠਾਸ ਤੇ ਆਤਮਕ ਸ਼ੁਧਤਾ ਜਿਥੋਂ ਤੀਕ ਇਨ੍ਹਾਂ ਤਿੰਨਾਂ

ਗੁਣਾਂ ਦਾ ਸਨਬੰਧ ਹੈ ਸ੍ਰੀ ਹਜ਼ੂਰ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਮਹਾਨ ਸ਼ਖਸੀਅਤ ਵਿਚ ਪੂਰੇ ਤੇ ਸੋਲਾਂ ਆਨੇ ਪੂਰੇ ਉਤਰਦੇ ਸਨ। ਇਸ ਗਲ ਦਾ ਧਿਆਨ ਉਨ੍ਹਾਂ ਨੂੰ ਸਹਿਜੇ ਹੀ ਹੋਇਆ ਜਿਨ੍ਹਾਂ ਨੇ ਹਜ਼ੂਰ ਦੇ ਨੇੜੇ ਹੋਣ ਦੀ ਲੋਚਨਾ ਪ੍ਰਗਟ ਕੀਤੀ। ਇਕ ਲੰਬੇ ਪਤਲੇ ਸਰੀਰ, ਸਾਦੇ ਜਿਹੇ ਲਿਬਾਸ ਜਿਸ ਵਿਚ ਕੋਈ ਵਿਖਾਵਾ ਨਹੀਂ, ਕੋਈ ਢਕ-ਵੰਜ ਜਾਂ ਫਰੇਬ ਨਹੀਂ, ਬੁਲ੍ਹਾਂ ਪੁਰ ਮਿਠੀ ਜਿਹੀ ਮੁਸਕਾਨ ਹਿਰਦੇ ਵਿਚ ਉਛਲਦਾ ਪਿਆਰ ਤੇ ਕਦੀ ਹਥ ਫੜਕੇ ਨਿਮ੍ਰੀ ਜਿਹੀ ਗਲਵਕੜੀ ਪਾ ਛਾਤੀ ਨਾਲ ਲਾ ਲੈਣ ਦਾ ਸਰੂਰ ਤੇ ਅਨੰਦ ਜਿਨ੍ਹਾਂ ਦੇ ਭਾਗਾਂ ਵਿਚ ਆਇਆ ਹੋਵੇ, ਉਹੀ ਜਾਣ ਤੇ ਬਿਆਨ ਕਰ ਸਕਦੇ ਹਨ। ਅਖੀਆਂ ਦੀ ਰੰਚਕਤਾ ਤੇ ਖਿੱਚ ਅੰਦਰਲੇ ਦੀ ਖਿੱਚ ਦੇ ਸੂਚਕ ਹਨ ਤੇ ਇਸ "ਆਤਮਕ ਬਾਦਸ਼ਾਹ" ਦੀ ਆਜ਼ਾਦ ਫੇਰੀ ਤੇ ਖੁਲ੍ਹ ਦੇ ਅਗੇ ਉਹ ਭੀ ਸਿਰ ਝੁਕਾ ਜਾਂਦੇ ਸਨ ਜੋ ਅਕਸਰ ਆਪਣੇ ਆਪਨੂੰ ਨਜ਼ਰ ਅੰਦਾਜ਼ ਕਰਨਾ ਚਾਹੁੰਦੇ ਰਹੇ। ਸਰੀਰ ਵਿਚ ਗਜ਼ਬ ਦੀ ਫੁਰਤੀ, ਬਬਰ ਸ਼ੇਰ ਵਰਗਾ ਛੁਹਲਾ ਜੁਸਾ ਜਿਸਦੀ ਪੂਰਨ ਲਪਕ ਨਿਢਾਲ ਹਿਰਦਿਆਂ ਵਿਚ ਕੋਈ ਨਵਾਂ ਜੀਵਨ ਵੰਡਦੀ ਜਾਂਦੀ ਸੀ। ਕਈ ਨੁਕਤਾ-ਚੀਨ ਤੇ ਸਵਾਲੀ ਦਰ ਪੁਰ ਆਉਂਦੇ ਪਰ ਮੰਗੀਆਂ ਮੁਰਾਦਾਂ ਹਾਸਲ ਕਰਕੇ ਜਾਂਦ। ਕਦਮ ਕਦਮ ਪੁਰ ਸ਼ਰਧਾਵਾਨ ਮਿਲਦੇ ਪਰ ਜਿਸ ਪਿਆਰ ਨਾਲ ਆਪ ਨਿਵਾਜਦੇ ਸਨ. ਆਪ ਮੁਹਾਰੇ ਖਿਚੀਂਦੇ ਜਾਂਦੇ ਸਨ ਤੇ ਇਹੀਓ ਲੋਚਨਾ ਰਹਿੰਦੀ ਸੀ ਕਿ ਸਦੀਵ ਆਪਦੀ ਅਰਦਲ ਵਿਚ ਸਮਾ ਗੁਜ਼ਾਰੀਏ। ਗਲ ਕੀ ਪ੍ਰਭਾਵ ਦੀ ਮਿਕਨਾ-ਤੀਸੀ ਖਿਚ ਤੇ ਉਪਰੋਂ ਸ਼ੈਲੀ ਦਾ ਜਾਦੂ ਲਟਬੋਰੇ ਬਣਾ ਦੇਂਦਾ ਸੀ।

ਜਿਥੇ ਸ੍ਰੀ ਹਜ਼ੂਰ ਸਾਰੀ ਉਮਰ ਨਾਮ ਬਾਣੀ ਤੇ ਭਜਨ ਬੰਦਗੀ ਦੇ ਛਟਿਆਂ ਨਾਲ ਦੁਨੀਆਂ ਦਾ ਕੋਨਾ ਕੋਨਾ ਮਹਿਕਾਂਦੇ ਰਹੇ ਓਥੇ ਭਾਰਤ ਵਾਸੀਆਂ ਦੀ ਇਕ ਸਾਰਤਾ ਖੁਸ਼ਹਾਲੀ ਤੇ ਬਹਬੂਦੀ ਲਈ ਭੀ ਜੋ ਮਹਾਨ ਘਾਲਣਾ ਤੇ ਯਤਨ ਕਰਦੇ ਰਹੇ ਉਹ ਭਾਰਤ ਇਤਹਾਸ ਵਿਚ ਇਕ ਨਾਮੀ ਦਰਜਾ ਰਖਦੇ ਹਨ।

ਦੇਸ਼ ਆਜ਼ਾਦੀ ਲਈ ਜੋ ਕੁਰਬਾਨੀਆਂ ਤੇ ਪੂਰਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਅਗਵਾਈ ਵਿਚ ਨਾਮਧਾਰੀਆਂ ਨੇ ਪਾਏ ਉਨ੍ਹਾਂ ਨੂੰ ਉਜਾਗਰ ਰਖਣ ਲਈ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਹਰ ਔਕੜ ਵਿਚ ਵੇਲੇ ਦੀ ਹਕੂਮਤ ਨਾਲ ਮੋਢੇ ਨਾਲ ਮੋਢਾ ਡਾਹਕੇ ਪੂਰਨ ਸਹਿਯੋਗ ਦਿਤਾ। ਤਾਹੀਓਂ ਤਾਂ ਦੇਸ਼ ਬਾਪੂ ਮਹਾਤਮਾ ਗਾਂਧੀ ਜੀ ਨੇ ਅਪਨੀ ਪ੍ਰਾਰਥਨਾ ਸਭਾ ਵਿਚ ਸ੍ਰੀ ਹਜ਼ੂਰ ਮਹਾਰਾਜ ਪ੍ਰਤਾਪ ਸਿੰਘ ਜੀ ਵਲ ਇਸ਼ਾਰਾ ਕਰਕੇ ਕਿਹਾ ਸੀ "ਇਹ ਉਹੀ ਨਾਮਧਾਰੀ ਹਨ ਜਿਨ੍ਹਾਂ ਨੇ ਭਾਰਤ ਨੂੰ ਆਜ਼ਾਦ ਕਰਵਾਯਾ। ਕੋਈ ਸੰਸਥਾ ਸਾਧਾਰਨ ਜਿਹੀ ਕੁਰਬਾਨੀ ਕਰਕੇ ਉਸਦਾ ਮੁਆਵਜ਼ਾ ਮੰਗਦੀ ਹੈ ਪਰ 'ਨਾਮਧਾਰੀ ਪੰਥ' ਹੀ ਇਕ ਐਸੀ ਸੰਸਥਾ ਹੈ ਜੋ ਕੁਰਬਾਨੀ ਵਿਚ ਸਭ ਤੋਂ ਅਗੇ ਪਰ ਹੱਕ ਮੰਗਣ ਵਿਚ ਸਭ ਤੋਂ ਪਿਛੇ ਹੀ ਨਹੀਂ ਬਲਕਿ ਉਕੀ ਕੋਈ ਚੀਜ਼ ਮੰਗਦੀ ਹੀ ਨਹੀਂ।"

ਹਜ਼ੂਰ ਦੇ ਕਾਰਨਾਮਿਆਂ ਨੂੰ ਲਿਖਣ ਲਈ ਅਜ ਸਾਡੇ ਪਾਸ ਬਹੁਤ ਕੁਛ ਹੈਪਰਲਿਖਿਆ ਨਹੀਂ ਜਾ ਰਿਹਾ। ਇਸ ਵੇਲੇ, ਜਦ ਕਿ ਸਿਖ ਸਮਸ-ਯਾਵਾਂ ਬੜੀਆਂ ਗੁੰਝਲਦਾਰ ਬਣਦੀਆਂ ਜਾ ਰਹੀਆਂ ਹਨ, ਆਪਦਾ ਸਦਾ ਲਈ ਵਿਛੜ ਜਾਣਾ ਇਕ ਨਾਕਾਬਲੇ ਬਰਦਾਸ਼ਤ ਤੇ ਨਾ ਪੂਰਾ ਹੋਣ ਵਾਲਾ ਘਾਟਾ ਪ੍ਰਤੀਤ ਹੋ ਰਿਹਾ ਹੈ। ਬਸ ਇਹੀ ਕੁਛ ਲਿਖਕੇ ਖਤਮ ਕਰ ਰਹੇ ਹਾਂ ਕਿ ਵਾਹਿਗੁਰੂ ਆਪ ਜੀ ਦੀ ਪਵਿਤਰ ਆਤਮਾ ਨੂੰ ਸ਼ਾਂਤੀ ਤੇ ਸਰਵ ਪਰਵਾਰ ਤੇ ਨਾਮਧਾਰੀ ਜਨਤਾ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਸ਼ੋਕ! ਮਹਾਨ ਸ਼ੋਕ!!

ਫਤਹ ਦਿਲੀ ਸਫਾ ੯-੧੩ ਸਤੰਬਰ ੧੯੫੯

## ਬਾਬਾ ਪ੍ਰਤਾਪ ਸਿੰਘ ਜੀ

ਨਾਮਧਾਰੀ ਪੰਥ ਦੇ ਰੂਹਾਨੀ ਆਗੂ ਬਾਬਾ ਪਰਤਾਪ ਸਿੰਘ ਜੀ ੭੦ ਸਾਲਾਂ ਦੀ ਬਿਰਧ ਅਵਸਥਾ ਵਿਚ ਚਲਾਣਾ ਕਰ ਗਏ ਹਨ। ਸਾਨੂੰ ਇਹਨਾਂ ਦੇ ਏਸ ਦਿਹਾਂਤ ਉਤੇ ਭਾਰੀ ਸ਼ੋਕ ਹੈ।

ਬਾਬਾ ਪਰਤਾਪ ਸਿੰਘ ਜੀ ਨਾਮ ਬਾਣੀ ਦੇ ਪਰੇਮੀ ਤੇ ਇਕ ਬਹੁਤ ਉਚੇ ਤੇ ਚੰਗੇ ਦੇਸ਼ ਭਗਤ ਸਨ। ਬਾਬਾ ਰਾਮ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਦੀ ਜੋ ਜੋਤ ਜਗਾਈ, ਉਸ ਨੂੰ ਆਪ ਨੇ ਆਪਣੇ ਨਿਜੀ ਯਤਨਾਂ ਤੇ ਪਰਚਾਰ ਨਾਲ ਹੋਰ ਵੀ ਰੌਸ਼ਨ ਕੀਤਾ ਅਤੇ ਦੇਸ਼ ਤੇ ਪੰਥ ਦੇ ਭਲੇ ਹਿਤ ਆਪ ਨੇ ਕਈ ਮਹਾਨ ਕਾਰਜ ਕੀਤੇ। ਆਪ ਹਿੰਦੂ ਸਿਖ ਏਕਤਾ ਦੇ ਦਿਲੋਂ ਚਾਹਵਾਨ ਸਨ ਤੇ ਅਕਸਰ ਆਪ ਮਿਲਾਪ ਕਾਨਫਰੰਸਾਂ ਕਰਕੇ ਇਸ ਕਾਰਜ ਵਿਚ ਆਪਣਾ ਹਿੱਸਾ ਪਾਉਂਦੇ ਰਹਿੰਦੇ ਸਨ।

ਸ਼ੁਧ ਆਚਾਰ, ਸ਼ੁਧ ਵਿਹਾਰ ਤੇ ਸ਼ੁਧ ਖਾਣ ਪੀਣ ਲਈ ਹਮੇਸ਼ਾਂ ਸੰਗਤਾਂ ਉਤੇ ਜ਼ੋਰ ਦੇਂਦੇ ਸਨ। ਆਪ ਦੇ ਦਿਲ ਵਿਚ ਗਊ ਰਖਿਆ ਦਾ ਜਜ਼ਬਾ ਬੜਾ ਤੀਬਰ ਸੀ ਤੇ ਆਪ ਦੀਆਂ ਪਾਲੀਆਂ ਹੋਈਆਂ ਗਊਆਂ, ਮੱਝਾਂ ਤੇ ਘੋੜਿਆਂ ਨੂੰ ਸਰਕਾਰੀ ਤੇ ਗੈਰ ਸਰਕਾਰੀ ਨੁਮਾਇਸ਼ਾਂ ਵਿਚ ਭਾਰੀ ਇਨਾਮ ਮਿਲਦੇ ਰਹੇ ਹਨ।

ਆਪ ਇਕ ਸੂਝਵਾਨ, ਵਿਦਵਾਨ ਤੇ ਮਨੁਖੀ ਪਿਆਰ ਨਾਲ ਭਰਪੂਰ ਤੇ ਹੋਰ ਬਹੁਤ ਸਾਰੀਆਂ ਖ਼ੂਬੀਆਂ ਤੇ ਗੁਣਾਂ ਦੇ ਮਾਲਕ ਸਨ।

ਆਪ ਦੇ ਦਿਹਾਂਤ ਨਾਲ ਸਚ ਮੁਚ ਦੇਸ਼ ਤੇ ਨਾਮਧਾਰੀ ਪੰਥ ਨੂੰ ਇਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਇਸ ਅਤਿ ਡੂੰਘੇ ਸਦਮੇ ਵਿਚ ਅਸੀਂ ਬਾਬਾ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਛੋਟੇ ਵੀਰ ਬਾਬਾ ਬੀਰ ਸਿੰਘ ਜੀ ਨਾਲ ਦਿਲੀ ਹਮਦਰਦੀ ਪ੍ਰਗਟ ਕਰਦੇ ਹਾਂ। ਸਾਨੂੰ ਆਸ ਹੈ ਕਿ ਬਾਬਾ ਜਗਜੀਤ ਸਿੰਘ ਜੀ ਆਪਣੇ ਸਨਮਾਨ ਯੋਗ ਪਿਤਾ ਦੇ ਛੋਹੇ ਹੋਏ ਕਾਰਜਾਂ ਨੂੰ ਭਲੀ ਭਾਂਤ ਨਿਭਾਉਣਗੇ ਤੇ ਦੇਸ਼ ਤੇ ਪੰਥ ਦੀ ਭਲਿਆਈ ਲਈ ਉਹਨਾਂ ਦੀਆਂ ਆਸਾਂ ਭਲੀ ਪ੍ਰਕਾਰ ਫਲੀਭੂਤ ਹੋਣਗੀਆਂ।

'ਨਿਰਭੈ ਯੋਧਾ' ਲੁਧਿਆਣਾ ੨੧-੯-੫੯

## ਮਹਾਰਾਜ ਪ੍ਰਤਾਪ ਸਿੰਘ ਜੀ ਪ੍ਰਲੋਕ ਗਮਨ ਕਰ ਗਏ

ਲੁਧਿਆਣਾ:–ਨਾਮਧਾਰੀ ਸੰਪਰਦਾਏ ਦੇ ਰੂਹਾਨੀ ਪੇਸ਼ਵਾ ਅਤੇ ਮਹਾਨ ਨੇਤਾ ਮਹਾਰਾਜ ਬਾਬਾ ਪਰਤਾਪ ਸਿੰਘ ਜੀ ੭੦ ਵਰਸ਼ ਦੀ ਆਯੂ ਵਿਚ ੨੧ ਅਗਸਤ ਦੀ ਰਾਤ ਨੂੰ ਸ੍ਰੀਮਾਨ ਬਾਬਾ ਰਾਮ ਸਿੰਘ ਜੀ ਦੇ ਵਸਾਏ ਨਗਰ ਭੈਣੀ ਸਾਹਿਬ ਵਿਖੇ ਅਕਾਲ ਪੁਰਖ ਦੇ ਦੇਸ਼ ਨੂੰ ਪਿਆਨਾ ਕਰ ਗਏ ਹਨ।

ਪਿਛਲੇ ਕੁਝ ਮਹੀਨਿਆਂ ਤੋਂ ਸੇਹਤ ਦੀ ਬਹਾਲੀ ਲਈ ਬਾਬਾ ਜੀ ਮੰਡੀ (ਹਿਮਾਚਲ-ਪਰਦੇਸ) ਵਿਚ ਬਰਾਜਮਾਨ ਸਨ ਅਤੇ ਇਕ ਹਫਤਾ ਪਹਿਲੇ ਹੀ ਵਾਰਸ਼ਕ ਸਮਾਗਮ ਵਿਚ ਭਾਗ ਲੈਣ ਲਈ ਸ੍ਰੀ ਭੈਣੀ ਸਾਹਿਬ ਪਧਾਰੇ ਸਨ।

ਬਾਬਾ ਜੀ ਨੇ ੫੪ ਵਰੇ ਪਹਿਲੇ ਆਪਣੇ ਪਿਤਾ ਬਾਬਾ ਹਰੀ ਸਿੰਘ ਜੀ ਪਾਸੋਂ ਸੰਪਰਦਾਏ ਦੀ ਗੁਰਤਾ ਪਰਾਪਤ ਕੀਤੀ ਅਤੇ ਇਸ ਦੌਰਾਨ ਦੇਸ਼, ਧਰਮ ਅਤੇ ਕੌਮ ਦੀ ਸਿਆਸੀ ਸਮਾਜਕ ਆਰਥਕ ਅਤੇ ਧਾਰਮਕ ਅਗਵਾਈ ਕੀਤੀ ਅਤੇ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਦੀ ਜਗਾਈ ਹੋਈ ਜੋਤ ਨੂੰ ਰੌਸ਼ਨ ਕੀਤੀ ਰਖਿਆ।

ਬਾਬਾ ਜੀ ਨੂੰ ਪਸ਼ੂ ਪਾਲਨ ਚੰਗੀ ਨਸਲ ਦੇ ਘੋੜੇ, ਮੱਝਾਂ, ਗਾਵਾਂ ਰੱਖਣ ਵਿਚ ਖਾਸ ਦਿਲਚਸਪੀ ਸੀ ਅਤੇ ਪਸ਼ੂਆਂ ਦੇ ਮੇਲਿਆਂ ਵਿਚ ਆਪ ਦੇ ਪਸ਼ੂਆਂ ਨੇ ਬਹੁਤ ਵਡੀ ਗਿਣਤੀ ਵਿਚ ਇਨਾਮ ਅਤੇ ਮੈਡਲ ਪ੍ਰਾਪਤ ਕੀਤੇ।

੨੩ ਅਗਸਤ ਨੂੰ ਆਪ ਦੇ ਸਰੀਰ ਨੂੰ ਅਗਨ ਭੇਟ ਕੀਤਾ ਗਿਆ। ਇਸ ਮੌਕੇ ਤੇ ਦੇਸ਼ ਦੇ ਹਰ ਹਿਸੇ ਵਿਚੋਂ ਪੰਜ ਹਜਾਰ ਤੋਂ ਵੱਧ ਆਪਦੇ ਸੇਵਕਾਂ ਅਤੇ ਸ਼ਰਧਾਲੂਆਂ ਨੇ ਇਕਤ੍ਰ ਹੋਕੇ ਆਪ ਦੇ ਅੰਤਮ ਦਰਸ਼ਨ ਕੀਤੇ ਅਤੇ ਸ਼ਰਧਾ ਦੇ ਫੁਲ ਭੇਟ ਕੀਤੇ। ਅਕਾਲੀ ਆਗੂ ਮਾਸਟਰ ਤਾਰਾ ਸਿੰਘ ਜੀ ਨੇ ਬਾਬਾ ਜੀ ਦੇ ਅਕਾਲ ਚਲਾਣੇ ਨੂੰ ਕੌਮ ਲਈ ਨਾ ਪੂਰਾ ਹੋ ਸਕਣ ਵਾਲਾ ਘਾਟਾ ਦਸ ਕੇ ਆਪ ਪਰਤੀ ਆਪਣੀ ਸ਼ਰਧਾ ਦਾ ਪ੍ਰਗਟਾਅ ਕੀਤਾ ਹੈ।

ਅਜ ਕੌਮ ਨੂੰ ਮਹਾਰਾਜ ਪਰਤਾਪ ਸਿੰਘ ਜੀ ਵਰਗੇ ਮਹਾਨ ਸੁਧਾਰਕਾਂ ਦੀ ਅਗਵਾਈ ਦੀ ਅਧਿਕ ਲੋੜ ਹੈ ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਹੁੰਦਾ ਹੈ। ਅਸੀਂ ਬਾਬਾ ਜੀ ਦੇ ਪ੍ਰਲੋਕ ਗਮਨ ਕਰਨ ਤੇ ਉਹਨਾਂ ਦੀ ਕੌਮੀ ਤੇ ਮੁਲਕੀ ਸੇਵਾ ਨੂੰ ਸ਼ਰਧਾ ਦੇ ਪੁਸ਼ਪ ਭੇਟ ਕਰਦੇ ਹੋਏ ਅਰਦਾਸ ਕਰਦੇ ਹਾਂ ਕਿ ਉਹਨਾਂ ਦੀ ਪਵਿਤਰ ਆਤਮਾ ਨਿਰੰਕਾਰ ਦੀ ਰਹਿਮਤ ਦੀ ਛਾਂ ਹੇਠ ਨਿਵਾਸ ਕਰੇ ਅਤੇ ਆਪਣੇ ਸ਼ਰਧਾਲੂਆਂ ਦੀ ਰਾਹ-ਨੁਮਾਈ ਕਰਦੀ ਰਹੇ। (ਤੇਜ)

ਸਚਾ ਮਾਰਗ, ਸਮਾਣਾ, ੩੧ ਅਗਸਤ ੧੯੫੯–

## –ਦਸ ਲੱਖ ਨਾਮਧਾਰੀਆਂ ਦੇ ਸਚੇ ਰਹਿਬਰ–

# ਸਤਿਗੁਰੂ ਪਰਤਾਪ ਸਿੰਘ ਜੀ

ਸਾਰੇ ਭਾਰਤਹੀਨਹੀਂ ਬਲਕਿ ਸਾਰੇ ਸੰਸਾਰ ਦੇ ਆਤਮਕ ਅਭਿਲਾਸ਼ੀ ਸਜਨਾਂ ਨੂੰ ਇਹ ਸੁਣ ਕੇ ਇਕ ਭਾਰੀ ਵਿਯੋਗੀ ਸੱਟ ਲਗੀ ਹੋਵੇਗੀ, ਕਿ ਦਸ ਲਖ ਨਾਮਧਾਰੀਆਂ ਦੇ ਨਹੀਂ ਸਗੋਂ ਸਰਬਤ ਦਾ ਭਲਾ ਮਨਾਣ ਵਾਲੇ ਤੇ ਕਲਿਜੁਗੀ ਜੀਵਾਂ ਦਾ ਉਧਾਰ ਕਰਨ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਇਸ ਸੰਸਾਰ ਤੋਂ ਸਚ ਖੰਡ ਪਧਾਰ ਗਏ ਹਨ। ਇਸ ਵਕਤ ਜਦੋਂ ਕਿ ਆਜ਼ਾਦ ਭਾਰਤ ਵਿਚ, ਜਿਸ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਾਮਰਾਜ ਦੀਆਂ ਪਾਤਾਲ ਵਿਚ ਲਗੀਆਂ ਜੜ੍ਹਾਂ ਨੂੰ ਪੁਟਨ ਦਾ ਬੀੜਾ ਚੁਕਿਆ, ਤੇ ਸਾਰੇ ਰਾਜਿਆਂ ਤੇ ਜਾਗੀਰਾਂ ਦੀ ਮੁਖਾਲਫਤ ਹੁੰਦਿਆਂ ਹੋਇਆਂ ਅੰਗਰੇਜ਼ ਸਰ-ਕਾਰ ਦਾ ਮਕੰਮਲ ਬਾਈਕਾਟ ਕਰਕੇ ਮੁਕਾਬਲਾ ਕੀਤਾ। ਉਹਨਾਂ ਦੇ ਪਾਏ ਪੂਰਨਿਆਂ ਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਪੂਰੇ ਡਿਸਿਪਲਨ ਵਿਚ ਰਖਕੇ ਅੰਗਰੇਜ਼ ਨੂੰ ਇਥੋਂ ਕਢਣ ਵਿਚ ਪੂਰਾ ੨ ਹਿਸਾ ਪਾਇਆ।

ਆਪ ਜੀ ਦਾ ਪਰਕਾਸ਼ ਚੇਤ੍ਰ ਵਦੀ ੩, ਸੰ: ੧੯੪੬ ਐਤਵਾਰ ਦਿਨ ਸੂਰਜ ਡੁਬਣ ਸਮੇਂ ਹੋਇਆ, ਅਤੇ ਜੇਠ ਵਦੀ ੧੦ ਸੰਮਤ ੧੯੬੩ ਨੂੰ ਸ਼ਨੀਚਰ ਵਾਰ ਸ਼ਾਮ ਦੇ ਪੰਜ ਵਜਕੇ ਪੰਜ ਮਿੰਟਾਂ ਤੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਣ ਪਿਛੋਂ ਨਾਮਧਾਰੀ ਸੰਗਤਾਂ ਦੀ ਵਾਗ ਡੋਰ ਆਪ ਨੇ ਸੰਭਾਲੀ। ਆਪ ਨੇ ਅੰਗਰੇਜ਼ ਸਰਕਾਰ ਦੀਆਂ ਕਈ ਤਰ੍ਹਾਂ ਦੀਆਂ ਨਾਮਧਾਰੀਆਂ ਤੇ ਸਖਤੀਆਂ ਅਤੇ ਪਾਬੰਦੀਆਂ ਦਾ ਸਾਹਮਣਾ ਕਰਦਿਆਂ ਹੋਇਆਂ ਧਾਰਮਿਕ ਤੇ ਸਮਾਜਕ ਸੁਧਾਰਾਂ ਵਿਚ ਤਕੜੀ ਕਰੜਾਈ ਨਾਲ ਪੰਥ ਦੀ ਅਗਵਾਈ ਕੀਤੀ। ਇਸਤੋਂ ਛੁਟ

ਰਾਜਨੀਤਕ ਛੇਤ੍ਰ ਵਿਚ ਵੀ ਆਪ ਨੇ ਵਧ ਚੜਕੇ ਹਿਸਾ ਲੀਤਾ । ਗੁਰੂ ਨਾਨਕ ਸਿਖ ਸੰਪ੍ਰਦਾਵਾਂ ਤੇ ਹੋਰ ਜਥੇਬੰਦੀਆਂ ਦੀ ਏਕਤਾ ਤੇ ਮੈਤਰੀ ਸਬੰਧੀ ਆਪ ਨੇ ਕਈ ਕਾਨਫਰੰਸਾਂ ਆਪਣੇ ਖਰਚ ਤੇ ਕਰਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੂਹ ਫੁਲਾਂ ਨੂੰ ਇਕ ਲੜੀ ਵਿਚ ਪਰੋਣ ਦਾ ਪੁਰਸ਼ਾਰਥ ਕੀਤਾ ਸੀ, ਸਿਖ ਜਥੇ-ਬੰਦੀਆਂ ਨੂੰ ਨੈਸ਼ਨਲ ਕਾਂਗਰਸ ਨਾਲ ਜੋੜਨ ਵਾਸਤੇ ਆਪ ਨੇ ਸ਼ਲਾਘਾ ਯੋਗ ਉਦਮ ਕੀਤਾ। ਇੰਡੀਅਨ ਨੈਸ਼ਨਲ ਕਾਂਗਰਸ ਦੀ ਹਾਈਕਮਾਂਡ ਦੇ ਇਕ ੨ ਮੈਂਬਰ ਦੇ ਦਿਲ ਵਿਚ ਆਪ ਦਾ ਵਿਸ਼ੇਸ਼ ਸਨਮਾਨ ਹੈ। ਸ੍ਰੀ ਜਵਾਹਰ ਲਾਲ ਜੀ ਨਹਿਰੂ ਆਪ ਜੀ ਦਾ ਵਧ ਤੋਂ ਵਧ ਸਤਿਕਾਰ ਕਰਦੇ ਸਨ । ਆਪ ਜੀ ਦੇ ਦਿਲ ਵਿਚ ਸਦਾ ਹੀ ਇਹ ਲਗਨ ਰਹਿੰਦੀ ਸੀ ਕਿ ਧਰਤੀ ਤੇ ਧਰਮ ਵਰਤਾਇਆ ਜਾਵੇ ਤੇ ਗਊ ਗਰੀਬ ਦੀ ਰਖਿਆ ਕੀਤੀ ਜਾਵੇ ਇਸ ਦੇ ਨਾਲ ਨਾਲ ਦੇਸ਼ ਦੀ ਸੁਤੰਤ੍ਰਤਾ ਬਦਲੇ ਵੀ ਉਨ੍ਹਾਂ ਕਾਂਗਰਸ ਦੀ ਅਗਵਾਈ ਹੇਠ ਆਪਣਾ ਪੂਰਾ ਹਿਸਾਪਾਇਆ ਹੈ ਆਪ ਜੀ ਦੇ ਦੋ ਸਾਹਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ ਹਨ । ਆਪ ਜੀ ਦੇ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਜੀ ਮੈਂਬਰ ਪਾਰਲਮੈਂਟ ਹਨ।

ਮੈਂ ਆਸ ਰਖਦਾ ਹਾਂ ਕਿ ਨਾਮਧਾਰੀ ਪੰਥ ਦੀ ਅਗਵਾਈ ਬਾਬਾ ਜਗਜੀਤ ਸਿੰਘ ਜੀ ਨੂੰ ਅਰਪਨ ਕੀਤੀ ਜਾਵੇ ਜੋ ਕਿ ਨਾਮਧਾਰੀ ਸੰਗਤਾਂ ਦੀ ਵਾਗ ਡੋਰ ਸੰਭਾਲਨ ਦੇ ਹੱਕਦਾਰ ਤੇ ਯੋਗ ਹਨ ਨਾਮਧਾਰੀ ਸੰਗਤ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਵਿਚ ਮਾਨ ਪ੍ਰਾਪਤ ਕਰ ਸਕੇਗੀ।

ਡਾ: ਧਿਆਨ ਸਿੰਘ

ਅਕਾਲੀ ਜਲੰਧਰ ੨੫ ਅਗਸਤ ੧੯੫੯

# ਆਹ ਬਾਬਾ ਪ੍ਰਤਾਪ ਸਿੰਘ ਜੀ

ਬਾਬਾ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਵਾਲੇ ਹੁਣ ਇਸ ਸੰਸਾਰ ਵਿੱਚ ਨਹੀਂ ਰਹੇ। ੭੦ ਸਾਲ ਦੀ ਆਯੂ ਵਿੱਚ ਉਹ ਅਚਾਨਕ ਦਿਲ ਦੀ ਹਰਕਤ ਬੰਦ ਹੋਣ ਕਰਕੇ ਅਕਾਲ ਚਲਾਣਾ ਕਰ ਗਏ ਹਨ। ਉਹ ਨਾ ਕੇਵਲ ਸਾਡੇ ਨਾਮਧਾਰੀ ਵੀਰਾਂ ਦੇ ਹੀ ਰਹਿਬਰ ਸਨ ਸਗੋਂ ਸਾਰੇ ਦੇਸ ਵਿੱਚ ਆਮ ਕਰਕੇ ਤੇ ਸਿਖਾਂ ਵਿੱਚ ਖਾਸ ਕਰਕੇ ਸਤਿਕਾਰ ਦੀਆਂ ਨਿਗਾਹਾਂਨਾਲਵੇਖੇ ਜਾਂਦੇ ਸਨ। ਸਿਖਾਂ ਵਿੱਚ ਜਾਗ੍ਰਿਤ ਦੀ ਜਿਹੜੀ ਲਹਿਰ ਪਿਛਲੀ ਸਦੀ ਵਿੱਚ ਬਾਬਾ ਰਾਮ ਸਿੰਘ ਜੀ ਨੇ ਆਪਣੀ ਤੇ ਆਪਣੇ ਸਾਥੀਆਂ ਦੀ ਕੁਰਬਾਨੀ ਨਾਲ ਚਲਾਈ ਸੀ, ਉਹ ਉਸਨੂੰ ਕਾਇਮ ਰਖਣ ਦੇ ਮੁਦੱਈ ਸਨ। ਇਹਨੀਂ ਦਿਨੀਂ ਉਹਨਾਂ ਦੇ ਪੰਥਕ ਖਿਆਲ ਬੜੀ ਪੁਖ-ਤਾਈ ਨਾਲ ਸਾਹਮਣੇ ਆ ਰਹੇ ਸਨ, ਇਸ ਲਈ ਇਸ ਸਮੇਂ ਜਦ ਕਿ ਪੰਥ ਨੂੰ ਉਹਨਾਂ ਦੀ ਸਖਤ ਲੋੜ ਸੀ ਉਹਨਾਂ ਦੀ ਇਹ ਮੌਤ ਦੁਖਦਾਇਕ ਹੀ ਨਹੀਂ ਸਗੋਂ ਇਕ ਨਾ ਪੂਰਾ ਹੋਣ ਵਾਲਾ ਘਾਟਾ ਭੀ ਪਰਤੀਤ ਹੁੰਦਾ ਹੈ। ਵਾਹਿਗੁਰੂ ਪਾਸ ਅਸੀਂ ਸਿਦਕ ਦਿਲ ਤੋਂ ਅਰਦਾਸ ਕਰਦੇ ਹਾਂ ਕਿ ਉਹ ਬਾਬਾ ਜੀ ਦੀ ਆਤਮਾਂ ਨੂੰ ਸ਼ਾਂਤੀ ਅਤੇ ਉਹਨਾਂ ਦੇ ਪ੍ਰਵਾਰ ਤੇ ਸ਼ਰਧਾਲੂਆਂ ਨੂੰ ਭਾਣਾਂ ਮੰਨਣ ਦਾ ਬਲ ਬਖਸ਼ੇ।

ਅਕਾਲੀ ਜਲੰਧਰ ੨੫ ਅਗਸਤ ੧੯੫੯
ਸ੍ਰੀਮਾਨ ਮਾ: ਤਾਰਾ ਸਿੰਘ ਜੀ ਵਲੋਂ–

# ਬਾਬਾ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ

ਅੰਮ੍ਰਿਤਸਰ ੨੨ ਅਗਸਤ– ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼ਰੋਮਣੀ ਅਕਾਲੀ ਦਲ ਨੇ ਨਾਮਧਾਰੀ ਆਗੂ ਬਾਬਾ ਪ੍ਰਤਾਪ

ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਹੈ। ਆਪ ਲਿਖਦੇ ਹਨ– "ਮੈਨੂੰ ਹੁਣੇ ਤਾਰ ਮਿਲੀ ਹੈ ਕਿ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਚੜ੍ਹਾਈ ਕਰ ਗਏ ਹਨ। ਮੈਨੂੰ ਅਫਸੋਸ ਹੋਇਆ ਹੈ ਕਿ ਪਹਿਲਾਂ ਹੀ ਬੇਹਦ ਜ਼ਰੂਰੀ ਪੰਥਕ ਝਮੇਲਿਆਂ ਵਿਚ ਉਲਝੇ ਹੋਣ ਕਾਰਨ ਮੈਂ ਨਹੀਂ ਜਾ ਸਕਿਆ। ਇਸ ਖਬਰ ਨੂੰ ਸੁਣਕੇ ਮੈਨੂੰ ਬਹੁਤ ਅਫਸੋਸ ਹੋਇਆ ਹੈ। ਮੈਨੂੰ ਨਾਮਧਾਰੀ ਲਹਿਰ ਦੇ ਜਨਮ ਦਾਤਾ ਬਾਬਾ ਰਾਮ ਸਿੰਘ ਜੀ ਦੀ ਯਾਦ ਆ ਗਈ ਹੈ ਜਿਨ੍ਹਾਂ ਡਿਗ ਰਹੀ ਸਿਖ ਜ਼ਹਿਨੀਅਤ ਵਿਚ ਨਾਮਧਾਰੀ ਲਹਿਰ ਚਲਾਕੇ ਨਵਾਂ ਜੋਸ਼, ਨਵਾਂ ਉਤਸ਼ਾਹ ਤੇ ਨਵੀਂ ਸ਼ਰਧਾ ਪੈਦਾ ਕਰਕੇ ਪੰਥ ਨੂੰ ਖੜਾ ਕਰ ਦਿਤਾ ਸੀ। ਬਾਬਾ ਪ੍ਰਤਾਪ ਸਿੰਘ ਜੀ ਨੇ ਵੀ ਕਈ ਸਾਲਾਂ ਤੋਂ ਇਸ ਨਾਮਧਾਰੀ ਲਹਿਰ ਦੀ ਸਫਲਤਾ ਨਾਲ ਅਗਵਾਈ ਕੀਤੀ ਸੀ। ਉਨ੍ਹਾਂ ਦੇ ਅਚਨਚੇਤ ਚਲਾਣੇ ਦਾ ਸਿਖ ਧਰਮ ਦੇ ਪਰਚਾਰ ਤੇ ਸਿਖਾਂ ਦੀ ਰਾਜਸੀ ਹਾਲਤ ਤੇ ਬਹੁਤ ਅਸਰ ਪਵੇਗਾ। ਅਫਸੋਸ ਹੈ ਕਿ ਬਾਬਾ ਜੀ ਉਸ ਸਮੇਂ ਚਲ ਵਸੇ ਜਦ ਕਿ ਮੌਜੂਦਾ ਧਰਮ ਯੁਧ ਲਈ ਉਨ੍ਹਾਂ ਦੀ ਖਾਸ ਤੌਰ ਤੇ ਲੋੜ ਸੀ। ਮੈਨੂੰ ਬਾਬਾ ਜੀ ਦੇ ਖਾਨਦਾਨ ਤੇ ਸਿਖ ਸ਼ਰਧਾਲੂਆਂ ਨਾਲ ਇਸ ਅਫਸੋਸ ਦੀ ਹਾਲਤ ਵਿਚ ਖਾਸ ਤੌਰ ਤੇ ਹਮਦਰਦੀ ਹੈ। ਮੇਰਾ ਜ਼ਾਤੀ ਸਬੰਧ ਵੀ ਬਾਬਾ ਜੀ ਨਾਲ ਡੂੰਘਾ ਸੀ। ਇਸ ਲਈ ਮੈਨੂੰ ਜ਼ਾਤੀ ਦੁਖ ਵੀ ਹੋਇਆ ਹੈ। ਵਾਹਿਗੁਰੂ ਬਾਬਾ ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਤੇ ਨਾਮਧਾਰੀਆਂ ਨੂੰ ਸਿਖੀ ਸ਼ਰਧਾ ਵਿਚ ਨਿਡਰਤਾ ਦੇਵੇ।

ਤਾਰਾ ਸਿੰਘ (ਮਾਸਟਰ)

---

ਅਕਾਲੀ ਜਲੰਧਰ ੨੬ ਅਗਸਤ ੧੯੫੯

## ਬਾਬਾ ਪ੍ਰਤਾਪ ਸਿੰਘ ਜੀ ਦਾ ਘਾਟਾ ਪੂਰਾ ਨ ਹੋ ਸਕੇਗਾ

### ਸ੍ਰ: ਊਧਮ ਸਿੰਘ ਤੇ ਸ੍ਰ: ਆਤਮਾ ਸਿੰਘ ਵਲੋਂ ਸ਼ਰਧਾਂਜਲੀ

ਜਲੰਧਰ ੨੩ ਅਗਸਤ– ਸ੍ਰ: ਊਧਮ ਸਿੰਘ ਭਾਰ ਸਿੰਘ ਪੁਰੀ ਐਮ. ਐਲ. ਏ. ਨੇ ਅਜ ਇਥੇ ਇਕ ਬਿਆਨ ਵਿਚ ਸਵਰਗਵਾਸੀ ਬਾਬਾ ਪਰਤਾਪ ਸਿੰਘ ਜੀ ਨਾਮਧਾਰੀ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਹੈ ਕਿ ਬਾਬਾ ਜੀ ਵਰਗੇ ਉਚ ਕਰਦਾਰ ਤੇ ਗੁਰਮੁਖ ਪਿਆਰੇ ਦੇ ਅਚਾਨਕ ਸਚਖੰਡ ਸਿਧਾਰ ਜਾਣ ਨਾਲ ਸਿਖ ਕੌਮ ਨੂੰ ਨਾ ਪੂਰੇ ਹੋਣ ਵਾਲਾ ਘਾਟਾ ਪਿਆ ਹੈ। ਮੇਰੇ ਬਾਬਾ ਜੀ ਨਾਲ ਜ਼ਾਤੀ ਸਬੰਧ ਸਨ ਤੇ ਕਈ ਵਾਰ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਜਾਂਦਾ ਰਿਹਾ ਹਾਂ। ਬਾਬਾ ਜੀ ਜਿਸ ਨੇਕ-ਦਿਲੀ ਤੇ ਮਿਹਨਤ ਨਾਲ ਸਿਖੀ ਪਰਚਾਰ ਕਰਦੇ ਸਨ, ਉਹ ਪਰਸੰਸਾ ਯੋਗ ਹੈ। ਆਪਨੇ ਸਾਰੇ ਨਾਮਧਾਰੀ ਜਗਤ ਨਾਲ ਇਸ ਦੁਖ ਤੇ ਹਮਦਰਦੀ ਪਰਗਟ ਕੀਤੀ। ਸ੍ਰ: ਆਤਮਾ ਸਿੰਘ ਐਮ. ਐਲ. ਏ. ਨੇ ਵੀ ਇਕ ਬਿਆਨ ਵਿਚ ਬਾਬਾ ਜੀ ਦੇ ਚਲਾਣੇ ਤੇ ਅਫਸੋਸ ਪਰਗਟ ਕਰਦਿਆਂ ਕਿਹਾ ਹੈ ਕਿ ਬਾਬਾ ਜੀ ਨੇ ਬੜੀ ਲਗਨ ਨਾਲ ਬਾਬਾ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਅਗੇ ਟੋਰਿਆ ਸੀ ਇਸ ਲਈ ਉਹਨਾਂ ਦਾ ਵਿਛੋੜਾ ਅਕਹਿ ਹੈ।

ਨਵਾਂ ਜ਼ਮਾਨਾ ਜਲੰਧਰ ੨੬ ਅਗਸਤ ੧੯੫੯

## ਮਹਾਰਾਜ ਪ੍ਰਤਾਪ ਸਿੰਘ ਦਾ ਚਲਾਣਾ

ਇਹ ਦੁਖ ਭਰੀ ਖਬਰ ਛਪ ਚੁਕੀ ਹੈ ਕਿ ਨਾਮਧਾਰੀ ਪੰਥ ਦੇ ਮਾਨਯੋਗ ਆਗੂ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਸੁਰਗਵਾਸ ਹੋ ਗਏ ਹਨ।

ਅਚਾਨਕ ਇਹ ਖਬਰ ਪੜ੍ਹਕੇ ਹੈਰਾਨੀ ਤੇ ਦੁਖ ਮਹਿਸੂਸ ਹੋਇਆਂ ਬਿਨਾ ਨਹੀਂ ਰਹਿ ਸਕਦਾ, ਕਿਉਂਕਿ ਮਹਾਰਾਜ ਪਰਤਾਪ ਸਿੰਘ ਜੀ ਅਜੇ ਸਰੀਰਕ ਤੌਰ ਤੇ ਚੰਗੇ ਲਗਦੇ ਸਨ।

ਮਹਾਰਾਜ ਪਰਤਾਪ ਸਿੰਘ ਦੇ ਚਲਾਣਾ ਕਰ ਜਾਣ ਨਾਲ ਦੇਸ਼ ਨੂੰ ਸਮੁਚੇ ਤੌਰ ਤੇ ਬੜਾ ਘਾਟਾ ਪਿਆ ਹੈ।

ਨਾਮਧਾਰੀ ਪੰਥ ਦੀਆਂ ਪੁਰਾਣੀਆਂ ਸਾਮਰਾਜ ਵਿਰੋਧੀ ਰਵੈਤਾਂ ਤੇ ਸ੍ਰੀ ਬਾਬਾ ਰਾਮ ਸਿੰਘ ਜੀ ਤੋਂ ਗੁੜ੍ਹਤੀ ਵਿਚ ਲਿਆ ਦੇਸ਼ ਭਗਤੀ ਦਾ ਸਬਕ ਤੇ ਫਿਰਕੇ ਦਾਰੀ ਵਿਰੁਧ ਜਜ਼ਬਾ ਸ੍ਰੀ ਮਹਾਰਾਜ ਪਰਤਾਪ ਸਿੰਘ ਜੀ ਦੀ ਖਾਸ ਦੇਣ ਹੈ। ਉਨਾਂ ਦੇ ਮੂੰਹੋਂ ਕਦੇ ਅਜਿਹੀ ਗਲ ਨਹੀਂ ਸੀ ਸੁਣੀ ਗਈ ਜੇੜ੍ਹੀ ਭਰਾ ਭਰਾ ਨੂੰ ਪਾੜਦੀ ਹੋਵੇ ਜਾਂ ਦੇਸ਼ ਦਾ ਕੋਈ ਵੀ ਨੁਕਸਾਨ ਕਰਨ ਵਾਲੀ ਹੋਵੇ।

ਅਸੀਂ ਕਹਿ ਸਕਦੇ ਹਾਂ ਜਿਥੇ ਨਾਮਧਾਰੀ ਪੰਥ ਨੂੰ ਨਾਲ ਰਖਣ ਦਾ ਮਾਣ ਸਦਾ ਕਾਂਗਰਸ ਨੂੰ ਰਿਹਾ ਹੈ ਉਥੇ ਕਾਂਗਰਸੀ ਆਗੂਆਂ ਤੇ ਹਾਕਮਾਂ ਦੀ ਪਿਛੇ ਖਿਚੂ ਲੋਕ ਵਿਰੋਧੀ ਨੀਤੀ ਦੇ ਕਾਰਨ ਪੰਜਾਬ ਦੇ ਹੋਰ ਲੋਕਾਂ ਵਾਂਗ ਨਾਮਧਾਰੀ ਵੀਰ ਵੀ ਕਾਂਗਰਸ ਤੋਂ ਬੇਜ਼ਾਰ ਹਨ। ਇਹੋ ਕਾਰਨ ਸੀ ਕਿ ਜਿਥੇ ਮਹਾਰਾਜ ਪਰਤਾਪ ਸਿੰਘ ਹੁਣ ਤਕ ਕਾਂਗ-ਰਸ ਦੇ ਨਾਲ ਰਹੇ ਸਨ ਹੁਣ ਉਹ ਗਰੀਬ ਨਾਮਧਾਰੀ ਲਹਿਰ ਦਾ ਸੁਚੱਜਾ ਭਵਿਖ ਅਗੇ ਵਧੂ ਤਾਕਤਾਂ ਦਾ ਸਾਥ ਦੇਣ ਵਿਚ ਸਮਝਦੇ ਸਨ।

ਇਸ ਕਰਕੇ ਮਹਾਰਾਜ ਪਰਤਾਪ ਸਿੰਘ ਜੀ ਦੇ ਅਚਾਨਕ ਚਲਾਣੇ ਦਾ ਅਤੀ ਦੁਖ ਹੈ ਤੇ ਅਸੀਂ 'ਨਵਾਂ ਜ਼ਮਾਨਾ' ਵਲੋਂ ਸਾਰੇ ਨਾਮਧਾਰੀ ਵੀਰਾਂ ਤੇ ਉਨਾਂ ਦੇ ਪਰਵਾਰ ਨਾਲ ਹਮਦਰਦੀ ਪਰਗਟ ਕਰਦੇ ਹਾਂ ਅਤੇ ਆਸ ਰਖਦੇ ਹਾਂ ਕਿ ਨਾਮਧਾਰੀ ਪੰਥ ਦੇ ਆਗੂ ਤੇ ਨਾਮਧਾਰੀ ਵੀਰ ਮਹਾਰਾਜ ਪਰਤਾਪ ਸਿੰਘ ਦੀਆਂ ਲੋਕ ਹਿਤੂ ਆਰਜ਼ੂਆਂ ਨੂੰ ਪੂਰਾ ਕਰਨ ਵਿਚ ਵਧ ਤੋਂ ਵਧ ਹਿਸਾ ਪੌਣਗੇ।

ਨਵਾਂ ਜ਼ਮਾਨਾ ਜਲੰਧਰ ੩੧ ਅਗਸਤ ੧੯੫੯

## ਆਹ ! ਮਹਾਰਾਜ ਪ੍ਰਤਾਪ ਸਿੰਘ ਜੀ

੨੧ ਤੇ ੨੨ ਅਗਸਤ ਦੀ ਦਰਮਿਆਨੀ ਰਾਤ ਨੂੰ ਮਹਾਰਾਜ ਪਰਤਾਪ ਸਿੰਘ ਜੀ ਏਕਾ ਏਕੀ ਚਲਾਣਾ ਕਰ ਗਏ। ਆਪ ਪਿਛਲੇ ਕੁਝ ਦਿਨਾਂ ਤੋਂ ਢਿਲੇ ਢਿਲੇ ਸਨ। ਪਰ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਉਹ ਏਡੀ ਛੇਤੀ ਵਿਛੋੜਾ ਦੇ ਜਾਣਗੇ।

ਮਹਾਰਾਜ ਪਰਤਾਪ ਸਿੰਘ ਦੇ ਚਲਾਣੇ ਨਾਲ ਜਿਥੇ ਨਾਮਧਾਰੀ ਪੰਥ ਨੂੰ ਇਕ ਬਹੁਤ ਵਡਾ ਸਦਮਾ ਪਹੁੰਚਿਆ ਹੈ ਉਥੇ ਉਹਨਾਂ ਦੇ ਸ਼ਰਧਾਲੂਆਂ ਦੋਸਤਾਂ, ਮਿਤਰਾਂ ਤੇ ਜਾਣੂੰਆਂ ਨੂੰ ਵੀ ਘਟ ਸਦਮਾ ਨਹੀਂ ਪਹੁੰਚਿਆ।

ਆਪ ਬੜੇ ਸੋਹਣੇ, ਲੰਮੇ ਤੇ ਪਰਭਾਵਸ਼ਾਲੀ ਇਨਸਾਨ ਸਨ। ਆਪ ਦੀਆਂ ਮਿਠੀਆਂ ਗਲਾਂ, ਸੁਚਾ ਆਚਰਨ ਅਤੇ ਮਿਲਣਸਾਰ ਸੁਭਾ ਹਰ ਇਕ ਨੂੰ ਮੋਹ ਲੈਂਦਾ ਸੀ, ਆਪ ਨੇ ਘਟ ਹੀ ਕਿਸੇ ਨਾਲ ਦੁਖਾਵੀਂ ਗੱਲ ਕੀਤੀ ਹੋਵੇਗੀ। ਮੈਂ ਤਾਂ ਜਦੋਂ ਵੀ ਉਹਨਾਂ ਨੂੰ ਮਿਲਦਾ ਰਿਹਾ ਹਾਂ ਮੇਰੇ ਉਤੇ ਉਹਨਾਂ ਦੇ ਹਸੂੰ ਹਸੂੰ ਕਰਦੇਮੁਖੜੇ,ਤੇਪਰਭਾਵਸ਼ਾਲੀ ਗੱਲਾਂ ਦਾ ਡੂੰਘਾ ਅਸਰ ਹੋਇਆ ਹੈ।

ਮਹਾਰਾਜ ਜੀ ਨੇ ਅੰਗਰੇਜ਼ੀ ਰਾਜ ਅਗੇ ਕਦੀ ਸਿਰ ਨਹੀਂ ਸੀ ਝੁਕਾਇਆ। ਉਹਨਾਂ ਦੇ ਢੇਰ ਸਾਰੇ ਆਗੂਆਂ ਤੇ ਨਾਮਧਾਰੀਆਂ ਨੇ ਅੰਗਰੇਜ਼ੀ ਸਾਮਰਾਜ ਦੇ ਖਿਲਾਫ ਕੌਮੀ ਆਜ਼ਾਦੀ ਦੀ ਲੜਾਈ ਵਿਚ ਵਧ ਚੜ੍ਹਕੇ ਹਿਸਾ ਪਾਇਆ। ਸਾਮਰਾਜ ਵਿਰੋਧੀ ਕੋਈ ਅਜਿਹੀ ਤਹਿਰੀਕ ਨਹੀਂ ਸੀ, ਜਿਸਵਿਚਨਾਮਧਾਰੀਆਗੂ ਸ਼ਾਮਲਨਹੀਂਸਨ।

ਮੈਨੂੰ ਉਹ ਦਿਨ ਨਹੀਂ ਭੁਲਦੇ ਜਦੋਂ ਕਿ ੧੯੪੭ ਦੇ ਹਿੰਦੂ ਮੁਸਲਿਮ ਫਸਾਦਾਂ ਵਿਚ ਵਡੇ ਵਡੇ ਲੀਡਰ ਵੀ ਆਪਣੇ ਅਸੂਲ ਛਡ ਚੁਕੇ ਸਨ ਅਤੇ ਇਕ ਦੂਜੇ ਦੇ ਖੂੰਨ ਨਾਲ ਆਪਣੇ ਹਥ ਰੰਗ

ਰਹੇ ਸਨ। ਉਸ ਵੇਲੇ ਮਹਾਰਾਜ ਪ੍ਰਤਾਪ ਸਿੰਘ ਜੀ ਹੀ, ਕਮਿਊਨਿਸਟ ਪਾਰਟੀ ਤੋਂ ਛੁਟ, ਇਕ ਅਜਿਹੇ ਮਹਾਨ ਇਨਸਾਨ ਸਨ ਜਿਹੜੇ ਕਿ ਭੈਣੀ ਸਾਹਿਬ ਵਿਚ ਹਜ਼ਾਰਾਂ ਮੁਸਲਮਾਨਾਂ ਨੂੰ ਖਾਣਾ ਖਲਾ ਰਹੇ ਸਨ ਅਤੇ ਬੜੇ ਖਤਰੇ ਵਿਚ ਪੈਕੇ ਉਹਨਾਂ ਦੀਆਂ ਜਾਨਾਂ ਦੀ ਰਖਿਆ ਕਰ ਰਹੇ ਸਨ।

ਪਿਛਲੇ ਦਿਨਾਂ ਵਿਚ ਉਹਨਾਂ ਨੂੰ ਇਕ ਬੜਾ ਸਦਮਾ ਪਹੁੰਚਿਆ ਸੀ ਉਹਨਾਂ ਦਾ ਲੜਕਾ ਬਾਬਾ ਬੀਰ ਸਿੰਘ ਇਕ ਕਤਲ ਦੇ ਕੇਸ ਵਿਚ ਘਸੀਟ ਲਿਆ ਗਿਆ ਸੀ ਅਤੇ ਉਸਨੂੰ ਜੇਲ੍ਹ ਵਿਚ ਬੰਦ ਕਰ ਦਿਤਾ ਗਿਆ ਸੀ। ਇਸ ਘਟਨਾ ਨੇ ਉਹਨਾਂ ਦੀ ਸਿਹਤ ਉਤੇ ਬੜਾ ਅਸਰ ਕੀਤਾ ਅਤੇ ਉਸ ਦਿਨ ਤੋਂ ਹੀ ਉਨ੍ਹਾਂ ਦਾ ਜੀਵਨ ਘਟਨਾ ਸ਼ੁਰੂ ਹੋ ਗਿਆ। ਉਹਨਾਂ ਨੂੰ ਇਕ ਹੋਰ ਤੌਖਲਾ ਵੀ ਵਿਚੇ ਵਿਚ ਖਾਈ ਜਾ ਰਿਹਾ ਸੀ। ਉਹ ਇਹ ਕਿ ਉਹਨਾਂ ਦੇ ਦੁਸ਼ਮਨਾਂ ਵਲੋਂ ਉਹਨਾਂ ਨੂੰ ਵੀ ਅਦਾਲਤਾਂ ਵਿਚ ਖਵਾਰ ਕਰਨ ਦੇ ਜਤਨ ਕੀਤੇ ਜਾ ਰਹੇ ਸਨ। ਉਹਨਾਂ ਦੀ ਬੇ ਵਕਤ ਚੜ੍ਹਾਈ ਕਰ ਜਾਣ ਵਿਚ ਇਨ੍ਹਾਂਦੋਹਾਂ ਘਟਨਾਵਾਂ ਦਾ ਬਹੁਤ ਵਡਾ ਹਥ ਹੈ।

ਅਜ ਮਹਾਰਾਜ ਪਰਤਾਪ ਸਿੰਘ ਜੀ ਸਾਡੇ ਵਿਚ ਨਹੀਂ ਰਹੇ। ਉਹਨਾਂ ਦਾ ਘਾਟਾ ਪੂਰਾ ਹੋਣਾ ਅਸੰਭਵ ਹੈ। ਮਹਾਰਾਜ ਪਰਤਾਪ ਸਿੰਘ ਦੀ ਇਸ ਬੇਵਕਤ ਮੌਤ ਉਤੇ ਅਸੀਂ ਨਾਮਧਾਰੀ ਵੀਰਾਂ ਦੇ ਗਮ ਵਿਚ ਸ਼ਰੀਕ ਹੁੰਦੇ ਹਾਂ ਅਤੇ ਆਸ ਰਖਦੇ ਹਾਂ ਕਿ ਉਹ ਮਹਾਰਾਜ ਵਾਂਗਰ ਹੀ ਪੰਜਾਬੀਆਂ ਨੂੰ ਵੈਰ ਵਿਰੋਧ ਤਿਆਗ ਕੇ ਇਕ ਮੁਠ ਕਰਨ ਦੇ ਯਤਨ ਜਾਰੀ ਰਖਣਗੇ ਅਤੇ ਭਾਰਤ ਨੂੰ ਚੜਦੀਆਂ ਕਲਾਂ ਵਿਚ ਖੜਨ ਲਈ ਹਿਸਾ ਪਉਣਗੇ।

ਸੋਹਨ ਸਿੰਘ ਜੋਸ਼

ਨਵਾਂ ਜ਼ਮਾਨਾ ੨੯ ਅਗਸਤ ੧੯੫੯

# ਮਹਾਰਾਜ ਪ੍ਰਤਾਪ ਸਿੰਘ ਇਕ ਮਹਾਨ ਸ਼ਖਸੀਅਤ

### ਸਿਖ ਦੇਸ਼ ਭਗਤ ਬੋਰਡ ਦੇ ਆਗੂਆਂ ਦਾ ਬਿਆਨ

ਜਲੰਧਰ ੨੪ ਅਗਸਤ—ਸਿਖ ਦੇਸ਼ ਭਗਤ ਬੋਰਡ ਵਲੋਂ ਬੋਰਡ ਦੇ ਪਰੈਜ਼ੀਡੈਂਟ ਜ: ਮੋਹਨ ਸਿੰਘ ਮੁਹਾਵਾ ਤੇ ਜਨਰਲ ਸਕੱਤਰ ਸ੍ਰ. ਫੋਜਾ ਸਿੰਘ ਤੇ ਗਿ: ਹੀਰਾ ਸਿੰਘ ਦਰਦ ਨੇ ਅਖਬਾਰਾਂ ਦੇ ਨਾਂ ਆਪਣੇ ਪੇਗਾਮ ਵਿਚ ਲਿਖਿਆ ਹੈ ਕਿ ਨਾਮਧਾਰੀ ਮਹਾਰਾਜ ਰਾਮ ਸਿੰਘ ਦੀ ਗੱਦੀ ਦੇ ਸਾਬਕ ਜਾਨਸ਼ੀਨ ਮਹਾਰਾਜ ਪਰਤਾਪ ਸਿੰਘ ਦਾ ਅਕਾਲ ਚਲਾਣਾ ਸਿਖ ਜਗਤ ਤੇ ਸਾਰੇ ਦੇਸ਼ ਭਗਤਾਂ ਲਈ ਇਕ ਅਕਹਿ ਵਿਛੋੜਾ ਹੈ ਕਿਉਂਕਿ ਆਪ ਨਾ ਸਿਰਫ ਖੁਦ ਇਕ ਪੂਰਨ ਗੁਰਸਿਖ ਤੇ ਰਹਿਤ ਬਹਿਤ ਦੇ ਧਾਰਨੀ ਸਨ ਸਗੋਂ ਉਨਾਂ ਆਪਣੇ ਉਪਦੇਸ਼ਾਂ ਨਾਲ ਹਜ਼ਾਰਾਂ ਲੋਕਾਂ ਨੂੰ ਸਿਖੀ ਦੇ ਸਹੀ ਮਾਰਗ ਤੇ ਪਾਇਆ। ਜਿਵੇਂ ਉਨਾਂ ਆਪਣੀ ਸਿਰਕਰਦਗੀ ਵਿਚ ਸਮੁਚੇ ਨਾਮਧਾਰੀ ਪੰਥ ਨੂੰ ਅੰਜਰੇਜ਼ ਵਿਰੁਧ ਲੜੇ ਜਾ ਰਹੇ ਘੋਲ ਵਿਚ ਸ਼ਾਮਲ ਕੀਤਾ ਤੇ ਹਰ ਕੌਮੀ ਕੰਮ ਲਈ ਰਜਵਾਂ ਫੰਡ ਤੇ ਸਹਿਯੋਗ ਦਿਤਾ, ਉਹ ਇਸ ਗਲ ਦਾ ਇਕ ਠੋਸ ਸਬੂਤ ਹੈ ਕਿ ਉਨਾਂ ਦੇ ਦਿਲ ਵਿਚ ਮਹਾਰਾਜ ਰਾਮ ਸਿੰਘ ਦੇ ਆਜ਼ਾਦੀ ਮਿਸ਼ਨ ਨਾਲ ਕਿੰਨਾਂ ਪਰੇਮ ਸੀ। ਹਰ ਦੇਣ ਸੰਗਰਾਮ ਵਿਚ ਉਹ ਕਾਬਲ, ਸਰੇਸ਼ਟ ਤੇ ਅਸੂਲਾਂ ਦੇ ਬੰਦੇ ਦੀ ਹਮਾਇਤ ਕਰਦੇ ਸਨ ਚਾਹੇ ਉਸ ਦੇ ਸਿਆਸੀ ਤੇ ਧਾਰਮਕ ਵਿਚਾਰ ਕੁਝ ਵੀ ਹੋਣ ਪੰਜਾਬੀ ਬੋਲੀ ਤੇ ਪੰਜਾਬੀ ਕਲਚਰ ਨਾਲ ਵੀ ਉਨਾਂ ਨੂੰ ਕੁਝ ਘਟ ਪਿਆਰ ਨਹੀਂ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਲੁਧਿਆਣਾਂ 'ਚ ਉਸਦੇ ਦਫਤਰ ਲਈ ਇਕ ਵਡਾ ਪਲਾਟ ਮੁਫਤ ਦੇਣਾ

ਤੇ ਪੰਜਾਬੀ ਦੀ ਉਨਤੀ ਲਈ ਲਿਖਾਰੀਆਂ ਵਿਦਵਾਨਾਂ ਦੀਆਂ ਕਾਨਫਰੰਸਾਂ ਵਿਚ ਉਨਾਂ ਦਾ ਸਭ ਕੰਮ ਛਡਕੇ ਵੀ ਭਾਗ ਲੈਣਾ ਦਸਦਾ ਹੈ ਕਿ ਉਹ ਮਾਤ ਬੋਲੀ ਉਨਤ ਸ਼ੀਲ ਵੇਖਣ ਲਈ ਕਿੰਨੇ ਉਤਸਕ ਸਨ। ਆਪ ਗੁਰਦਵਾਰਿਆਂ ਤੇ ਉਨਾਂ ਦੇ ਵਸੀਲਿਆਂ ਨੂੰ ਨਿਰੋਲ ਧਾਰਮਕ ਤੇ ਸਿਖ ਸਭਿਆਚਾਰ ਦੀ ਉਨਤੀ ਦੇ ਕੇਂਦਰ ਦੇ ਤੌਰ ਤੇ ਵਰਤਣ ਦੇ ਹਾਮੀ ਸਨ– ਤੇ ਗੁਰਦਵਾਰਿਆਂ ਦੀ ਕਾਬਜ਼ ਅਕਾਲੀ ਪਾਰਟੀ ਤੋਂ ਉਨਾਂ ਆਪਣੇ ਵਿਚਾਰ ਕਦੇ ਲੁਕਾਏ ਨਹੀਂ ਸਨ।

ਉਨਾਂ ਦੇ ਇਸ ਅਚਾਨਕ ਵਿਛੋੜੇ ਨਾਲ ਨਾਮਧਾਰੀ ਪੰਥ ਤੇ ਸਮੁਚੇ ਪੰਜਾਬੀ ਲੋਕਾਂ ਨੂੰ ਬੜਾ ਘਾਟਾ ਪਿਆ ਹੈ। ਅਸੀਂ ਸਿਖ ਦੇਸ਼ ਭਗਤ ਬੋਰਡ ਵਲੋਂ ਨਾਮਧਾਰੀ ਪੰਥ ਅਤੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਸਾਰੇ ਪ੍ਰਵਾਰ ਨਾਲ ਹਮਦਰਦੀ ਦਾ ਇਜ਼ਹਾਰ ਕਰਦੇ ਹਾਂ।

ਨਵਾਂ ਜ਼ਮਾਨਾ ਜਲੰਧਰ, ਅੰਤਮ ਪੇਜ, ਕਾਲਮ ੧

## ਮਹਾਰਾਜ ਪ੍ਰਤਾਪ ਸਿੰਘ ਦੀ ਮੌਤ ਤੇ ਦੁਖ ਦਾ ਇਜ਼ਹਾਰ

ਪੰ: ਕਮਿਊ; ਪਾਰਟੀ ਦੀ ਐਗਜ਼ੈਕਟਿਵ ਦਾ ਮਤਾ

ਜਲੰਧਰ ੬ ਸਤੰਬਰ– ਕਮਿਊਨਿਸਟ ਪਾਰਟੀ ਦੀ ਐਗਜ਼ੈਕਟਿਵ ਨੇ ਜਿਸਦੀ ਕਿ ਕਲ ਏਥੇ ਮੀਟਿੰਗ ਅਰੰਭ ਹੋਈ, ਇਕ ਮਤੇ ਰਾਹੀਂ ਨਾਮਧਾਰੀ ਸੰਸਥਾ ਦੇ ਆਗੂ ਮਹਾਰਾਜ ਪ੍ਰਤਾਪ ਸਿੰਘ ਦੀ ਬੇਮੌਕਾ ਅਚਨਚੇਤ ਮੌਤ ਤੇ ਡੂੰਘੀ ਚਿੰਤਾ ਪਰਗਟ ਕੀਤੀ ਹੈ ਅਤੇ ਉਨ੍ਹਾਂ ਦੇ ਸੰਬੰਧੀਆਂ ਸ਼ਰਧਾਲੂਆਂ ਅਤੇ ਪੈਰੋਕਾਰਾਂ ਨਾਲ ਉਨ੍ਹਾ ਦੇ ਇਸ ਅਸਹਿ ਵਿਛੋੜੇ ਤੇ ਦੁਖ ਦਾ ਇਜ਼ਹਾਰ ਕੀਤਾ ਹੈ।

ਮਤੇ ਵਿਚ ਕਿਹਾ ਗਿਆ ਹੈ "ਸੁਰਗਵਾਸੀ ਮਹਾਰਾਜ ਪਰਤਾਪ ਸਿੰਘ ਜੀ ਪ੍ਰਸਿਧ ਦੇਸ਼ ਭਗਤ ਸਨ ਜਿਨ੍ਹਾਂ ਦੀ ਤਿੰਨ ਦਹਾਕਿਆਂ ਦੀ ਲੀਡਰਸ਼ਿਪ ਥਲੇ ਨਾਮਧਾਰੀ ਫਿਰਕੇ ਨੇ ਕੌਮੀ ਆਜ਼ਾਦੀ ਦੇ ਘੋਲ ਵਿਚ ਬੜਾ ਸ਼ਲਾਘਾ ਯੋਗ ਹਿਸਾ ਪਾਇਆ ਸੀ ਅਤੇ ਉਨ੍ਹਾਂ ਨੇ ਖੁਦ ਆਪਣੇ ਆਪਨੂੰ ਵਖ ਵਖ ਕੌਮਾਂ ਵਿਚ ਏਕਤਾ, ਮਿਲਵਰਤੋਂ ਅਤੇ ਮੇਲ ਜੋਲ ਕਾਇਮ ਕਰਨ ਕਰੌਣ ਲਈ ਆਪਣੇ ਆਪ ਨੂੰ ਕੁਰਬਾਨ ਕੀਤਾ ਹੋਇਆ ਸੀ।

ਐਗਜ਼ੈਕਟਿਵ ਕਮੇਟੀ ਇਸ ਗਲ ਦੀ ਆਸ ਕਰਦੀ ਹੈ ਉਨ੍ਹਾਂ ਦੀ ਜਾਨਸ਼ੀਨ ਅਤੇ ਨਾਮਧਾਰੀ ਸੰਸਥਾ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚਲਦੀ ਹੋਈ ਆਜ਼ਾਦੀ, ਜਮਹੂਰੀਅਤ ਅਤੇ ਅਮਨ ਦੀ ਰਖਿਆ ਲਈ ਡਟਕੇ ਘੋਲ ਕਰੇਗੀ ਅਤੇ ਬਾਬਾ ਜੀ ਦੇ ਉਦੇਸ਼ਾਂ ਨੂੰ ਸਿਰੇ ਚਾੜ੍ਹਕੇ ਹੀ ਅਸੀਂ ਉਨ੍ਹਾਂ ਦੀ ਯਾਦ ਨੂੰ ਸਦੀਵੀ ਬਣਾ ਸਕਦੇ ਹਾਂ।

ਅਕਾਲੀ ਪਤ੍ਰਕਾ ਜਲੰਧਰ ੨੫ ਅਗਸਤ ੧੯੫੯

## ਸਾਜਨ ਮੈਂਡੇ ਰਾਂਗਲੇ ਜਾਇ ਸੁਤੇ ਜੀਰਾਣ

ਇਹ ਖਬਰ ਨਾਮਧਾਰੀ ਜਗਤ ਅਤੇ ਸਿਖ ਪੰਥ ਵਿਚ ਡੂੰਘੇ ਦੁਖ ਨਾਲ ਸੁਣੀ ਜਾਵੇਗੀ ਕਿ ਨਾਮਧਾਰੀ ਸੰਪਰਦਾਇ ਦੇ ਚੀਫ ਬਾਬਾ ਪ੍ਰਤਾਪ ਸਿੰਘ ਅਕਾਲ ਚਲਾਣਾ ਕਰ ਗਏ ਹਨ। ਕਿਸੇ ਨੂੰ ਚਿੱਤ–ਚੇਤਾ ਭੀ ਨਹੀਂ ਸੀ ਕਿ ਆਪ ਇੰਨੀ ਜਲਦੀ ਕੂਚ ਕਰ ਜਾਣਗੇ। ਥੋੜੇ ਦਿਨਾਂ ਦੀ ਗੱਲ ਹੈ, ਅਸੀਂ ਚੰਡੀਗੜ ਤੋਂ ਉਨਾਂ ਦੇ ਛੋਟੇ ਸਾਹਿਬ ਜ਼ਾਦੇ ਬਾਬਾ ਬੀਰ ਸਿੰਘ ਨਾਲ ਆਏ, ਉਨਾਂ ਨੇ ਇਕ ਦੁਕਾਨ ਤੋਂ ਮਿਠੇ ਖਰੀਦੇ ਤਾਂ ਪਤਾ ਲਗਾ ਕਿ ਮਹਾਰਾਜ ਪਰਤਾਪ ਸਿੰਘ ਦੀ ਸਿਹਤ ਕੁਝ ਠੀਕ ਨਹੀਂ, ਪਰ ਕੀ ਪਤਾ ਸੀ ਕਿ "ਇਤਨਾਂ ਕੁ ਲਾਗੇ ਠਨਕਾ" ਵਾਲੀ ਖੇਲ੍ਹ ਵਾਪਰਨ ਵਾਲੀ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਉਨਾਂ ਦੀ ਇਸ ਸਮੇਂ ਵਿਦਾਇਗੀ ਸਿਖ ਪੰਥ ਅਤੇ ਭਾਰਤ ਨਿਵਾਸੀਆਂ ਲਈ ਇਕ

ਨਾ ਪੂਰਾ ਹੋਣ ਵਾਲਾ ਘਾਟਾ ਹੈ। ਆਪ ਗਊ-ਰਖਸ਼ਕ ਸਨ, ਚੰਗੇ ਘੋੜੇ ਪਾਲਣੇ, ਵਧੀਆ ਵਛੇ ਅਤੇ ਗਊਆਂ ਪਾਲਣੀਆਂ ਆਪ ਦਾ ਨਿਤਾ-ਪਰਤੀ ਦਾ ਸ਼ੁਗਲ ਸੀ। ਇਸਤੋਂ ਬਿਨਾਂ ਚਤੇ-ਪਹਿਰ ਪਰਭੂ ਸਿਮਰਨ ਵਿਚ ਲੀਨ ਰਹਿਣਾ ਆਪ ਦਾ ਵਿਵਹਾਰ ਸੀ । ਆਪ ਜੀ ਦੇ ਦਰਸ਼ਨ ਕੀਤਿਆਂ ਬਾਬਾ ਰਾਮ ਸਿੰਘ ਦਾ ਚਿਤਰ ਅਖਾਂ ਸਾਹਮਣੇ ਆ ਜਾਂਦਾ ਸੀ, ਆਪ ਨਾ ਕੇਵਲ ਉਸ ਸੰਪ੍ਰਦਾਇ ਦੇ ਮੁਖੀ ਸਨ, ਜਿਸ ਦੇ ਬਾਬਾ ਰਾਮ ਸਿੰਘ ਜੀ ਸਨ, ਸਗੋਂ ਆਪ ਉਨ੍ਹਾਂ ਦੇ ਭਰਾਤਾ ਦੀ ਔਲਾਦ ਹੋਣ ਕਾਰਨ ਭੀ ਸਤਿਕਾਰੇ ਜਾਂਦੇ ਸਨ । ਸਾਨੂੰ ਵਧੇਰੇ ਸਦਮਾ ਇਹ ਹੈ ਕਿ ਉਹ ਵਿਅਕਤੀ ਸਾਥੋਂ ਦੂਰ ਚਲੀ ਗਈ ਜੋ ਹਿੰਦੂ-ਸਿੱਖਾਂ ਵਿਚ ਏਕਤਾ ਪੈਦਾ ਕਰਨ ਲਈ ਤਾਂਘ ਰੱਖਦੀ ਸੀ । ਅੱਜ ਸਿਖਾਂ ਵਿਚ ਪਾਰ-ਟੀਆਂ ਤੇ ਧੜਿਆਂ ਦੇ ਰੌਲੇ ਹਨ, ਇਨਾਂ ਹਾਲਾਤ ਵਿਚ ਬਾਬਾ ਪਰਤਾਪ ਸਿੰਘ ਦੀ ਮੌਜੂਦਗੀ ਸੁਖਦਾਇਕ ਤੇ ਲਾਭਦਾਇਕ ਸਾਬਤ ਹੋ ਸਕਦੀ ਸੀ। ਪਰੰਤੂ ਕੀ ਕੀਤਾ ਜਾਏ ਕੁਦਰਤ ਨੂੰ ਅਜਿਹਾ ਪਰਵਾਨ ਨਹੀਂ ਸੀ । ਸੰਗਤਾਂ ਨੂੰ ਗਿਆਤ ਹੀ ਹੈ ਕਿ ਆਪ ਕੇਵਲ ਮਾਲਾ ਫੇਰਨ ਵਾਲੇ ਹੀ ਨਹੀਂ ਸਨ, ਅਮਨ ਕਾਨਫਰੰਸਾਂ ਵਿਚ ਸ਼ਸ਼ੋਭਤ ਹੋਕੇ ਉਨਤੀ ਪਸੰਦ ਨਜ਼ਰੀਏ ਦਾ ਪਰਚਾਰ ਕਰਨ ਵਿਚ ਭੀ ਖਾਸ ਅਨੰਦ ਪਰਤੀਤ ਕੀਤਾ ਕਰਦੇ ਸਨ । ਅਸੀਂ ਵਾਹਿਗੁਰੂ ਪਾਸ ਅਰਦਾਸ ਕਰਦੇ ਹਾਂ ਕਿ ਸਵਰਗਵਾਸੀ ਦੀ ਆਤਮਾਂ ਨੂੰ ਸ਼ਾਂਤੀ ਬਖਸ਼ਣ ਅਤੇ ਵਿਲਕਦੇ ਪਰੀਵਾਰ ਤੇ ਸਨੇਹੀਆਂ ਨੂੰ ਸਬਰ ਤੇ ਭਾਣਾ ਮੰਨਣ ਦਾ ਬਲ ਪਰਦਾਨ ਕਰਨ।

—ਅਮਰ ਸਿੰਘ ਦੁਸਾਂਝ

ਅਕਾਲੀ ਪਤ੍ਰਕਾ ੩੦ ਅਗਸਤ ੧੯੫੯

## ਆਹ ! ਬਾਬਾ ਪ੍ਰਤਾਪ ਸਿੰਘ ਜੀ

ਭਾਈ ਸਾਹਿਬ ਹਰੀ ਸਿੰਘ ਸਕੱਤ੍ਰ ਸ੍ਰੋ: ਪੰਥ ਸੇਵਕ-ਦਲ

ਪੰਥ ਵਿਚੋਂ ਨਾਮਧਾਰੀ ਵੀਰਾਂ ਦੇ ਪ੍ਰਮੁਖ ਤੇ ਸਾਰੇ ਪੰਥ ਵਿਚ ਆਪਣੇ ਉਚੇ ਗੁਣਾਂ ਦਾ ਸਦਕਾ ਸਨਮਾਨੇ ਹੋਏ ਸਨ, ਬਾਬਾ ਪਰਤਾਪ ਸਿੰਘ ਜੀ ਸਚਖੰਡ ਨੂੰ ਪਿਆਨੇ ਕਰ ਗਏ ਹਨ। ਬਾਬਾ ਜੀ ਦੀ ਹਸਤੀ ਦਾ ਇਸ ਸਮੇਂ ਸਾਏ ਵਿਛੜ ਜਾਣਾ ਪੰਥ ਅੰਦਰ ਇਕ ਐਸੀ ਘਾਟ ਹੈ ਜੋ ਛੇਤੀ ਪੂਰੀ ਨਹੀਂ ਹੋਵੇਗੀ। ਆਪਦੇ ਹਿਰਦੇ ਵਿਚ ਪੰਥ ਲਈ ਸੱਚਾ ਦਰਦ, ਸਿਖੀ ਦੇ ਸਾਰੇ ਹਿਸੇਦਾਰਾਂ ਦਾ ਆਪਸ ਵਿਚ ਤਾਲ ਮੇਲ ਅਤੇ ਸਾਂਝੇ ਕਾਰਜਾਂ ਹਿਤ ਸਿਰ ਜੋੜਕੇ ਕੰਮ ਕਰਨ ਦੀ ਚਾਹ ਤੇ ਤੜਪ ਸਾਰੇ ਪੰਥ ਦਰਦੀਆਂ ਅੰਦਰ ਇਕ ਮੁਸੱਲਮਾਂ ਸਚਾਈ ਸੀ। ਇਸ ਘੋਰ ਕਲਜੁਗੀ ਪ੍ਰਭਾਵ ਦੇ ਜ਼ਮਾਨੇ ਵਿਚ ਵੀ ਪੁਰਾਤਨ ਸਿੰਘਾਂ ਵਾਲੀ ਸੇਵਾ ਅਤੇ ਸਿਮਰਨ ਦੀ ਜੀਵਨ ਯੁਕਤੀ ਦਾ ਆਪ ਇਕ ਨਮੂਨਾ ਸਨ, ਜਿਨ੍ਹਾਂ ਪਾਸੋਂ ਇਸ ਪਾਸੇ ਦੇ ਜੀਵਾਂ ਨੂੰ ਰੋਸ਼ਨੀ ਮਿਲਦੀ ਸੀ। ਦੇਸ਼ ਦੀ ਨਵ-ਉਸਾਰੀ ਲਈ ਆਪ ਜੀ ਦਾ ਉਤਸ਼ਾਹ ਤੇ ਦੇਸ਼ ਸੇਵਾ ਦੀ ਲਗਨ ਵੀ ਆਪਦੇ ਜੀਵਨ ਦਾ ਇਕ ਨੁਮਾਯਾਂ ਪਹਿਲੂ ਸੀ। ਦੇਸ਼ ਦੇ ਪਸ਼ੂ-ਧਨ ਦੀ ਉਤਮ ਨਸਲਕਸ਼ੀ ਤੇ ਘੋੜਿਆਂ ਦੀ ਪਾਲਨਾ ਪੋਸਨਾ ਤੇ ਵਧੀਆ ਨਸਲ ਵਾਸਤੇ ਆਪਦੀ ਲਗਨ ਵੀ ਅਕਥ-ਨੀਯ ਸੀ। ਦੇਸ਼ ਵਿਚੋਂ ਵਧ ਤੋਂ ਵਧ ਦੁਧ ਦੇਣ ਵਾਲੀਆਂ ਗਊਆਂ ਦੇ ਮੁਕਾਬਲੇ ਵਿਚ ਆਪਦੇ ਅਸਤਬਲ ਦੀਆਂ ਗਊਆਂ ਨੂੰ ਪਹਿਲੇ ਦਰਜੇ ਦਾ ਇਨਾਮ ਮਿਲਦਾ ਰਿਹਾ। ਸ਼ਰੋਮਣੀ ਪੰਥ ਸੇਵਕ ਦਲ ਵਲੋਂ ਇਹ ਤੁਛ ਸ਼ਰਧਾਂਜਲੀ ਪਰਵਾਨ ਹੋਵੇ ਅਤੇ ਸਾਡੀ ਅਰਦਾਸ ਹੈ ਕਿ ਬਾਬਾ ਪਰਤਾਪ ਸਿੰਘ ਜੀ ਦੀ ਪੰਥ ਮਿਲ ਬੈਠਣ ਦੀ ਲਗਨ ਫਲੀਭੂਤ ਹੋਵੇ।

ਰੋਜ਼ਾਨਾ ਅਕਾਲੀ ਪਤ੍ਰਕਾ ਜਲੰਧਰ ੧੧-੯-੫੯

# ਏਕਤਾ, ਅਮਨ, ਅਹਿੰਸਾ ਦੇ ਪੁੰਜ ਬਾਬਾ ਪਰਤਾਪ ਸਿੰਘ ਜੀ

ਅਜ ੧੦ ਸਤੰਬਰ ਨੂੰ ਬਾਬਾ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਰਸਮ ਭੈਣੀ ਸਾਹਿਬ ਵਿਖੇ ਨਿਭਾਈ ਜਾ ਰਹੀ ਹੈ। ਇਸ ਅਵਸਰ ਤੇ ਅਸੀਂ ਉਨਾਂ ਦੇ ਪਿਤਾ ਜੀ ਦੀਆਂ ਪਰਾਪਤੀਆਂ ਬਾਰੇ ਗਿਆਨ ਕਰਵਾ ਰਹੇ ਹਾਂ। ਇਸ ਦੀ ਪਹਿਲੀ ਕਿਸ਼ਤ ਅੱਜ ਦੇ ਰਹੇ ਹਾਂ–

ਐਡੀਟਰ

੨੧–੨੨ ਅਗਸਤ ੧੯੫੯ ਦੀ ਰਾਤ ਨੂੰ ਨਾਮਧਾਰੀ ਸਿਖਾਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਚਲਾਣਾ ਕਰ ਗਏ ਹਨ। ਅੱਜ ਤੋਂ ੭੦ ਸਾਲ ਪਹਿਲਾਂ ਜਦੋਂ ਆਪ ਦਾ ਜਨਮ ਭੈਣੀ ਸਾਹਿਬ ਜ਼ਿਲਾ ਲੁਦਿਹਾਣਾ ਵਿਚ ਹੋਇਆ ਸੀ ਤਾਂ ਅੰਗਰੇਜ਼ ਸਰਕਾਰ ਦੇ ਜ਼ੁਲਮ ਜ਼ੋਰਾਂ ਉਤੇ ਸਨ। ੩੫ ਸਾਲ ਬਾਬਾ ਜੀ ਪੁਲੀਸ ਦੀਆਂ ਕੈਰੀਆਂ ਅਖਾਂ ਦਾ ਨਿਸ਼ਾਨਾ ਬਣੇ ਰਹੇ। ੧੮੭੨ ਤੋਂ ੧੯੨੧ ਤਕ ਨਾਮਧਾਰੀਆਂ ਨੂੰ ਜਿਹੜੇ ਦੁਖ ਤੇ ਤਸੀਹੇ ਝਲਣੇ ਪਏ, ਉਨ੍ਹਾਂ ਦੀ ਕਹਾਣੀ ਬੜੀ ਲੰਮੀ ਹੈ। ਆਪਣੀ ਸਤਿਕਾਰ ਯੋਗ ਮਾਤਾ ਜੀਵਨ ਕੌਰ ਦੀ ਸਰਪ੍ਰਸਤੀ ਹੇਠ ਬਾਬਾ ਜੀ ਨੇ ਜੀਵਨ ਜਾਚ ਸਿਖੀ। ਪਿਤਾ ਜੀ ਦੇ ਸਰੀਰਕ ਵਿਛੋੜੇ ਤੋਂ ਬਾਅਦ ਆਪ ਦੇ ਜ਼ੁਮੇ ਨਾਮਧਾਰੀਆਂ ਦੀ ਅਗਵਾਈ ਦਾ ਕੰਮ ਆਇਆ ਜਿਸ ਨੂੰ ਆਪ ਨੇ ਕਮਾਲ ਦੀ ਯੋਗਤਾ ਨਾਲ ਨਿਭਾਇਆ।

੧੯੩੪ ਵਿਚ ਆਪ ਦੇ ਯਤਨਾਂ ਨਾਲ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਹੋਈ ਜਿਸ ਦੀ ਮਹਾਨਤਾ ਇਤਿਹਾਸ ਨੂੰ ਚੰਗੀ ਤਰ੍ਹਾਂ ਯਾਦ ਹੈ।

੧੯੪੩ ਵਿਚ ਹਿੰਦੂ ਸਿਖ ਮੁਸਲਿਮ ਏਕਤਾ ਕਾਨਫਰੰਸ ਕਰਾਈ ਗਈ। ਪਸ਼ੂਆਂ ਦੀ ਸੇਵਾ, ਭੂਦਾਨ ਅਤੇ ਸਹਿਕਾਰੀ ਖੇਤੀ ਦੀ ਪਰੋੜ੍ਹਤਾ, ਗਊ ਰਖਿਆ, ਕਥਨੀ ਕਰਨੀ ਵਿਚ ਏਕਤਾ ਆਪਦੀ ਮਹਾਨ ਸ਼ਖਸੀਅਤ ਦੇ ਕੁਝ ਪਖ ਹਨ। ਆਪ ਦੀ ਸਿਖਿਆ ਸੰਖੇਪ ਵਿਚ ਇਸ ਪਰਕਾਰ ਹੈ––

੧. ਜੀਉਂਦੇ ਗੁਰੂ ਦੀ ਅਗਵਾਈ ਹੇਠ ਵਾਹਿਗੁਰੂ ਨੂੰ ਧਿਆਣਾ, ੨. ਗੁਰੂ ਦੀ ਲੋੜ ਹੈ ੩. ਸਮੇਂ ਦੀ ਵਾਗ ਡੋਰ ਪਵਿਤਰਤਾ ਦੇ ਹਥਾਂ ਵਿਚ ਹੈ, ੪. ਪਿਆਰ ਅਤੇ ਏਕਤਾ ਵਿਚ ਬਰਕਤ ਹੈ, ੫. ਹਵਨ ਅਤੇ ਯੱਗ ਹੀ ਦੇਸ਼ ਨੂੰ ਉਨਤ ਕਰਦੇ ਹਨ, ੬. ਉਚਾ ਆਚਰਣ, ਸਾਦੀ ਖੁਰਾਕ, ਵਿਚਾਰਾਂ ਦੀ ਪਵਿਤਰਤਾ ਹੀ ਸਮਾਜ ਦਾ ਇਖ-ਲਾਕ ਆਧਾਰ ਹਨ, ੭. ਗਊ ਰਖਿਆ ਜ਼ਰੂਰੀ ਹੈ, ੮. ਕੁੜੀਆਂ ਨੂੰ ਮਾਰਨਾ ਜਾਂ ਵੇਚਣਾ ਪਾਪ ਹੈ, ੯. ਦਾਜ ਦਾ ਰਿਵਾਜ ਚੰਗਾ ਨਹੀਂ ਹੈ। ੧੦. ਹਰ ਤਰਾਂ ਪੁਰਸ਼ ਦਾ ਸਤਿਕਾਰ ਕਰੋ, ੧੧. ਮਰਦ ਔਰਤ ਨਾਲ ਇਕੋ ਜਿਹਾ ਸਲੂਕ ਕਰੋ, ੧੨. ਵਿਧਵਾ ਵਿਆਹ ਜ਼ਰੂਰੀ ਹੈ। ਆਦਿਕ. ਬਾਬਾ ਪਰਤਾਪ ਸਿੰਘ ਜੀ ਨੇ ਜੋ ਕੁਝ ਕਿਹਾ ਉਹ ਕਰ ਕੇ ਵੀ ਵਿਖਾਇਆ। ਉਨ੍ਹਾਂ ਦਾ ਜੀਵਨ ਅਮਲ ਦਾ ਜੀਵਨ ਸੀ। ਨਾਮਧਾਰੀ ਪੰਥ ਉਨ੍ਹਾਂ ਦੀ ਆਤਮਕ ਹੋਂਦ ਨੂੰ ਸਦਾ ਮਹਿਸੂਸ ਕਰਦਾ ਰਵੇਗਾ, ਪਰ ਉਨ੍ਹਾਂ ਦੀ ਸਰੀਰਕ ਅਣਹੋਂਦ ਨੂੰ ਬੜੇ ਦੁਖ ਨਾਲ ਮਹਿਸੂਸ ਕਰ ਰਿਹਾ ਹੈ।

ਬਾਬਾ ਜਗਜੀਤ ਸਿੰਘ ਜੀ ਉਨ੍ਹਾਂ ਦੀ ਜੋਤ ਨੂੰ ਅਗੋਂ ਵੀ ਜਗਾਈ ਰਖਣਗੇ।

ਰੋਜ਼ਾਨਾ ਅਕਾਲੀ ਪਤ੍ਰਕਾ ੧੧-੯-੫੯

# ਬਾਬਾ ਪਰਤਾਪ ਸਿੰਘ

ਵਲੋਂ ਮੰਗਲ ਸਿੰਘ ਲਾਇਲਪੁਰੀ

ਆਪਦਾ ਸ਼ੁਭ ਆਗਮਨ ਚੇਤਰ ਵਦੀ ਤੀਜ ਸੰਮਤ ੧੯੪੬ (੧੮੮੯) ਨੂੰ ਬਾਬਾ ਹਰੀ

ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦੇ ਘਰ ਸ੍ਰੀ ਭੈਣੀ ਸਾਹਿਬ ਜ਼ਿਲਾ ਲੁਧਿਆਣਾ ਵਿਚ ਹੋਇਆ। ੧੭ ਸਾਲ ਦੀ ਉਮਰ ਵਿਚ ਆਪ ਨੇ ਨਾਮਧਾਰੀ ਪੰਥ ਦੀ ਅਗਵਾਈ ਦਾ ਭਾਰ ਆਪਣੇ ਮੋਢਿਆਂ ਉਤੇ ਲੈ ਲਿਆ। ਆਪਦਾ ਅਨੰਦ ਕਾਰਜ ੨੫ ਸਾਲ ਦੀ ਉਮਰ ਵਿਚ ਮਾਤਾ ਭੁਪਿੰਦਰ ਕੌਰ ਸਪੁਤਰੀ ਸ: ਸੁੰਦਰ ਸਿੰਘ ਜੀ ਗੁਰੂਸਰ (ਫੀਰੋਜ਼-ਪੁਰ) ਵਿਚ ਹੋਇਆ। ਆਪਦੇ ਘਰ ਦੋ ਸਾਹਿਬ-ਜ਼ਾਦਿਆਂ ਨੇ ਜਨਮ ਲਿਆ, ਬਾਬਾ ਜਗਜੀਤ ਸਿੰਘ ਜੀ ੮ ਮਘਰ ੧੯੭੭ ਵਿਚ ਤੇ ਦੂਸਰੇ ਬਾਬਾ ਬੀਰ ਸਿੰਘ ਜੀ ਦਾ ਆਗਮਨ ੨ ਕਤਕ ੧੯੮੦ ਵਿਚ ਹੋਇਆ।

ਨਾਮਧਾਰੀ ਪੰਥ ਦੇ ਬਚੇ ਬਚੇ ਨੂੰ ਆਪ ਨਾਲ ਅਥਾਹ ਪਰੇਮ ਸੀ। ਜਿਸਦੀ ਵਜ੍ਹਾ ਇਹ ਸੀ ਕਿ ਆਪ ਹਰੇਕ ਨਾਲ ਦਿਲੀ ਪਿਆਰ ਕਰਦੇ ਸਨ। ਇਹ ਇਕ ਵਿਸ਼ੇਸ਼ ਗਲ ਹੈ ਕਿ ਜਿਸਨੂੰ ਵੀ ਆਪ ਨਾਲ ਇਕ ਵਾਰ ਗਲ ਕਰਨ ਦਾ ਮੌਕਾ ਮਿਲਿਆ ਉਹ ਭਾਵੇਂ ਕੋਈ ਵੀ ਕਿਉਂ ਨਾ ਹੋਵੇ ਸਦਾ ਲਈ ਆਪਦੀ ਸ਼ਖਸੀਅਤ ਦਾ ਸ਼ੈਦਾਈ ਹੋਣ ਬਿਨਾ ਨਹੀਂ ਸੀ ਰਹਿ ਸਕਦਾ। ਏਹੋ ਕਾਰਨ ਸੀ ਕਿ ਆਪ ਨਾਲ ਦੁਸ਼ਮਨ ਵੀ ਪਿਆਰ ਕਰਨ ਬਿਨਾ ਨਹੀਂ ਸਨ ਰਹਿ ਸਕਦੇ। ਜੇ ਆਪ ਕਿਸੇ ਨਾਲ ਗੁਸੇ ਵੀ ਹੋ ਜਾਂਦੇ ਸਨ ਤਾਂ ਆਪ ਦਿਲੋਂ ਕਦੀ ਵੀ ਉਸਨੂੰ ਨਹੀਂ ਸੀ ਵਿਛੋੜਦੇ।

ਮੇਰੀ ਜ਼ਿੰਦਗੀ ਦਾ ਇਹ ਤਜਰਬਾ ਹੈ ਕਿ ਆਪ ਦਿਲੋਂ ਕਿਸੇ ਨਾਲ ਵੀ ਨਫਰਤ ਨਹੀਂ ਸੀ ਕਰਦੇ। ਸਦਾ ਸਭ ਦੀ ਭਲਾਈ ਚਿਤਵਦੇ ਸਨ। ਬੜੇ ਫਖਰ ਨਾਲ ਕਿਹਾ ਜਾ ਸਕਦਾ ਹੈ ਕਿ ਏਸ ਮਹਾਨ ਸ਼ਖਸੀਅਤ ਨੇ ਜਿੰਨਾਂ ਭਜਨ ਬੰਦਗੀ, ਪਾਠ, ਵਰਨੀਆਂ ਤੇ ਹਵਨ ਯੱਗ ਲੋਕ ਭਲਾਈ ਲਈ ਕੀਤੇ ਤੇ ਕਰਵਾਏ ਹਨ। ਇਹ ਦੇਵੀ ਗੁਣ ਸ਼ਾਇਦ ਹੀ ਹੋਰ ਕਿਸੇ ਦੇ ਹਿਸੇ ਆਏ ਹੋਣ ਤੇ ਜਿੰਨਾ ਦੁਨਿਆਵੀ ਸੁਖ ਆਪਦੇ ਹਿਸੇ ਆਇਆ ਹੈ ਉਹ ਵੀ ਅਪਰੰਮਅਪਾਰ ਸੀ, ਸੋ ਇਹ ਨਿਸ਼ੰਗ ਹੋਕੇ ਕਹਿਣਾ ਪਵੇਗਾ ਕਿ ਅਜਿਹੀਆਂ ਦੇਹਧਾਰੀ ਮਹਾਨ ਆਤਮਾਵਾਂ ਕਦੀ ਕਦੀ ਹੀ ਸੰਸਾਰ ਨੂੰ ਨਸੀਬ ਹੁੰਦੀਆਂ ਹਨ।

ਆਪ ਧਾਰਮਕ ਕਾਰਜਾਂ ਤੋਂ ਛੁਟ ਰਾਜ-ਨੀਤਕ ਖੇਤਰ ਵਿਚ ਵੀ ਵਧ ਚੜ੍ਹਕੇ ਹਿਸਾ ਲੈਂਦੇ ਰਹੇ, ਸਿਖ ਸੰਪਰਦਾਵਾਂ ਤੇ ਸਿਖ ਜਥੇਬੰਦੀ ਦੀ ਏਕਤਾ ਵਾਸਤੇ ਆਪਨੇ ਕਈ ਕਾਨਫਰੰਸਾਂ ਆਪਣੇ ਖਰਚ ਤੇ ਕੀਤੀਆਂ। ਆਪ ਅਨੰਤ ਗੁਣਾਂ ਦੇ ਮਾਲਕ ਸਨ। ੬੯ ਸਾਲ ੪ ਮਹੀਨੇ ਦੇ ਕਰੀਬ ਸੰਸਾਰ ਦਾ ਭਲਾ ਕਰਕੇ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ।

ਰੋਜ਼ਾਨਾ, ਹਿੰਦੁਸਤਾਨ (ਹਿੰਦੀ) ਨਵੀਂ ਦਿਲੀ
੨੪ ਅਗਸਤ ੧੯੫੯,

## ਭਾਰੀ ਨੁਕਸਾਨ

ਨਾਮਧਾਰੀ ਸਿਖਾਂ ਦੇ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦਾ ਸਵਰਗਵਾਸ ਐਸਾ ਨੁਕਸਾਨ ਹੈ ਜਿਸਦੀ ਪੂਰਤੀ ਨਹੀਂ ਹੋ ਸਕਦੀ। ਉਂਜ ਉਹਨਾਂ ਨੇ ਬੜੀ ਉਮਰਾ ਭੋਗੀ ਹੈ, ਇਸਨੂੰ ਥੋੜੀ ਨਹੀਂ ਕਿਹਾ ਜਾ ਸਕਦਾ, ਫਿਰ ਵੀ ਇਸ ਸਮੇਂ ਉਹਨਾਂ ਦੀ ਮਿਰਤੂ ਨੂੰ ਬੇ-ਵਕਤੀ ਹੀ ਕਿਹਾ ਜਾਏਗਾ। ਇਸ ਸਮੇਂ ਜਦੋਂ ਸਿਖਾਂ ਵਿਚ ਆਪਸ ਵਿਚ ਹੀ ਸੰਘਰਸ਼ ਦੇ ਚਿੰਨ੍ਹ ਸਾਹਮਣੇ ਨਜ਼ਰ ਆ ਰਹੇ ਹਨ, ਮਹਾਰਾਜ ਪਰਤਾਪ ਸਿੰਘ ਜੀ ਜੈਸੀ ਵਿਅਕਤੀਆਂ ਦੀ ਵਿਸ਼ੇਸ਼ ਲੋੜ ਸੀ, ਜਿਨਾਂ ਦਾ ਜੀਵਨ ਹੀ ਰਾਸ਼ਟਰ ਭਗਤੀ ਅਤੇ ਸੰਪਰਦਾਇਕ ਏਕਤਾ ਲਈ ਕੰਮ ਕਰਦਿਆਂ ਬੀਤਿਆ। ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਉਹਨਾਂ ਦਾ ਮਹਤਵ ਭਰਿਆ ਹਿੱਸਾ ਰਿਹਾ ਹੈ ਅਤੇ ਉਹਨਾਂ ਦੀ ਅਗ-ਵਾਈ ਵਿਚ ਉਹਨਾਂ ਦੇ ਪੰਜਾਹ ਲਖ ਨਾਮਧਾਰੀ ਸਿਖਾਂ ਨੇ ਪਿਛਲੀਆਂ ਦੋਹਾਂ ਚੋਣਾਂ ਵਿਚ ਕਾਂਗਰਸ ਦਾ ਜ਼ੋਰਾਂ ਨਾਲ ਸਾਥ ਦਿਤਾ ਸੀ।

ਇਸਤੋਂ ਬਿਨਾਂ ਪਸ਼ੂ–ਉਨਤੀ ਦੇ ਕੰਮ ਵਿਚ ਉਹਨਾਂ ਦੀ ਬਹੁਤ ਇਮਦਾਦ ਰਹੀ ਹੈ। ਉਹ ਗਊ ਹਤਿਆ ਤੇ ਰੋਕ ਲਾਣ ਦੇ ਨਾ ਸਿਰਫ ਸਮਰਥਕ ਹੀ ਸਨ, ਸਗੋਂ ਗਊ ਅਤੇ ਬੈਲ ਦੀ ਨਸਲ ਸੁਧਾਰਨ ਦਾ ਵੀ ਓਹ ਬਰਾਬਰ ਜਤਨ ਕਰਦੇ ਰਹੇ। ਪਸ਼ੂ ਪਰਦਰਸ਼ਨੀਆਂ ਵਿਚ ਉਨਾਂ ਦੇ ਗਊ–ਬੈਲਾਂ ਨੂੰ ਹਮੇਸ਼ ਸਰਬੋਤਮ ਹੋਣ ਦੇ ਪੁਰਸਕਾਰ ਮਿਲਦੇ ਰਹੇ ਅਤੇ ਕਿਹਾ ਜਾਂਦਾ ਹੈ ਕਿ ਉਹਨਾਂ ਦੀਆਂ ਪਾਲ਼ੀਆਂ ਹੋਈਆਂ ਗਊਆਂ ਜਿਨਾਂ ਦੁਧ ਦਿੰਦੀਆਂ ਹਨ, ਉਨਾਂ ਦੁਧ ਸਾਡੇ ਦੇਸ਼ ਵਿਚ ਹੋਰ ਕਿਤੇ ਸ਼ਾਇਦ ਹੀ ਕੋਈ ਗਾਂ ਦੁਧ ਦਿੰਦੀ ਹੋਵੇ!

ਰਾਸ਼ਟਰ ਭਾਸ਼ਾ ਹਿੰਦੀ ਦੇ ਵੀ ਉਹ ਬੜੇ ਸਮਰਥਕ ਸਨ। ਆਪਣੇ ਏਥੇ ਉਹਨਾਂ ਨੇ ਹਿੰਦੀ ਸਾਹਿਤ ਸੰਮੇਲਨ ਦਾ ਅਧਿਵੇਸ਼ਨ ਦਾ ਵੀ ਪ੍ਰਬੰਧ ਕੀਤਾ ਸੀ। ਐਸੀ ਉਸਾਰੂ ਤੇ ਪ੍ਰਭਾਵਸ਼ਾਲੀ ਸ਼ਖਸੀਅਤ ਦਾ ਤੁਰ ਜਾਣਾ ਨਿਰਸੰਦੇਹ ਦੁਖ-ਦਾਈ ਗੱਲ ਹੈ। ਉਹਨਾਂ ਨੂੰ ਸ਼ਰਧਾਂਜਲੀ ਅਰਪਣ ਕਰਦਿਆਂ ਉਹਨਾਂ ਦੇ ਨਿਕਟੀਆਂ ਤੋਂ ਅਸੀਂ ਆਸ ਕਰਾਂਗੇ ਕਿ ਜੋ ਰਸਤਾ ਉਹਨਾਂ ਨੇ ਬਨਾਇਆ ਸੀ ਉਸੇ ਤੇ ਹੀ ਉਹ ਕਾਇਮ ਰਹਿਣ ਗੇ।

ਰੋਜ਼ਾਨਾ ਨਵ ਭਾਰਤ ਟਾਈਮਜ਼ (ਹਿੰਦੀ) ਦਿਲੀ, ੨੫ ਅਗਸਤ ੧੯੫੯

## ਸਤਿਗੁਰਾਂ ਦਾ ਨਿਧਨ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਲਾਣੇ ਦੀ ਖਬਰ ਦੇਸ਼ ਭਰ ਵਿਚ ਸਭ ਥਾਂ ਦੁਖ ਨਾਲ ਸੁਣੀ ਜਾਇਗੀ। ਸਤਿਗੁਰੂ ਸਿਖ ਅਵੱਸ਼ ਸਨ ਪਰ ਉਹਨਾਂ ਦੀ ਗਿਣਤੀ ਸਿਖ ਲੀਡਰਾਂ ਵਿਚ ਨਹੀਂ ਕੀਤੀ ਜਾ ਸਕਦੀ, ਜੋ ਅਜਕਲ ਪਰਸਪਰ ਝਗੜਿਆਂ ਵਿਚ ਜੁਟੇ ਹੋਏ ਹਨ ਤੇ ਇਸਤਰਾਂ ਦੇਸ਼ ਦਾ ਸਖਤ ਨੁਕਸਾਨ ਕਰ ਰਹੇ ਹਨ।

ਸਿਖਾਂ ਦੇ ਦਸ ਗੁਰੂ ਮੰਨੇ ਜਾਂਦੇ ਹਨ ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਏਨੇ ਲੋਕ-ਪਿਆਰੇ ਤੇ ਸਜਣ ਪੁਰਸ਼ ਸਨ ਕਿ ਸਿਖਾਂ ਦਾ ਇਕ ਤਬਕਾ ਉਹਨਾਂ ਨੂੰ ਗਿਆਰ੍ਹਵਾਂ ਗੁਰੂ ਮੰਨਦਾ ਹੈ।

ਸਤਿਗੁਰੂ ਕੇਵਲ ਸਿਖਾਂ ਦੇ ਹੀ ਨੇਤਾ ਨਹੀਂ ਸਨ, ਸਗੋਂ ਉਹਨਾਂ ਨੂੰ ਉਹਨਾਂ ਸਭਨਾਂ ਦਾ ਗਹਿਰਾ ਵਿਸ਼ਵਾਸ ਪ੍ਰਾਪਤ ਸੀ ਜੋ ਗਊ ਰਖਿਆ ਅਤੇ ਸਮਾਜ ਸੁਧਾਰ ਵਿਚ ਵਿਸ਼ਵਾਸ ਰਖਦੇ ਹਨ। ਇਹ ਉਹਨਾਂ ਦੇ ਜਤਨਾਂ ਦਾ ਹੀ ਫਲ ਹੈ ਕਿ ਗਊਆਂ ਦੀਆਂ ਨਸਲਾਂ ਸੁਧਾਰੀਆਂ ਗਈਆਂ ਅਤੇ ਗਿਆਰਾਂ ਰੁਪਿਆਂ ਵਿਚ ਵਿਆਹ ਰਚਾਏ ਗਏ।

ਇਸਤੋਂ ਬਿਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਹਿੰਦੀ ਦੇ ਵੀ ਲਾਮਿਸਾਲ ਭਗਤ ਸਨ। ਉਹਨਾਂ ਤੋਂ ਉਹਨਾਂ ਸਿਖਾਂ ਨੂੰ ਸਿਖਿਆ ਲੈਣੀ ਚਾਹੀਦੀ ਹੈ ਜੋ ਗੁਰਮੁਖੀ ਦੇ ਪਖ ਵਿਚ ਹਿੰਦੀ ਦਾ ਵਿਰੋਧ ਕਰ ਰਹੇ ਹਨ।

ਐਸੇ ਸਾਧੂ ਪੁਰਸ਼ ਦੇ ਅਕਾਲ ਚਲਾਣੇ ਨਾਲ ਦੇਸ਼ ਦੀ ਬੜੀ ਹਾਨੀ ਹੋਈ ਹੈ ਅਤੇ ਉਹਨਾਂ ਨੂੰ ਸਹੀ ਸ਼ਰਧਾਂਜਲੀ ਏਹੋ ਹੋਵੇਗੀ ਕਿ ਦੇਸ਼ ਵਾਸੀ ਉਹਨਾਂ ਦੇ ਆਦਰਸ਼ਾਂ ਤੇ ਚਲਣ।

ਰੋਜ਼ਾਨਾ ਪ੍ਰਭਾਤ (ਉਰਦੂ) ਜਲੰਧਰ, ੨੫ ਅਗ-ਸਤ ੧੯੫੯, ਐਡੀਟੋਰੀਅਲ

## ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ

ਮਹਾਰਾਜ ਬਾਬਾ ਪਰਤਾਪ ਸਿੰਘ ਜੀ, ਜਿਹੜੇ ਕਿ ਸ਼ੁਕਰ ਤੇ ਸ਼ਨੀਚਰ ਦੀ ਰਾਤ ਨੂੰ ਹੁਕਮ-ਸਤ ਹੋ ਗਏ, ਸਿਖ ਜਗਤ ਦੀ ਇਕ ਮਹਾਨ ਸ਼ਖਸੀਅਤ ਸਨ। ਉਹ ਆਦਰਸ਼ ਜਿਹੜਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਿਆਰਾ ਸੀ ਅਤੇ ਜਿਸ ਨੂੰ ਸਿਖ ਰਾਜ ਦੇ ਖਾਤਮੇ ਤੋਂ ਬਾਦ ਬਾਬਾ ਜੀ ਦੇ ਮਹਾਨ ਬਜ਼ੁਰਗ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਪਰਚਾਰਿਆ, ਉਸ ਨੂੰ ਉਸਤਰਾਂ ਸਿਖਾਂ ਤਕ ਪੁਚਾਣਾ ਸਵਰਗੀਯ ਬਾਬਾ ਜੀ ਦਾ

ਰੋਜ਼ਾਨਾ ਅਮਲ ਸੀ। ੧੯੦੫ ਈਸਵੀ ਵਿਚ ਬਾਬਾ ਜੀ ਦੇ ਆਦਰਨੀਯ ਪਿਤਾ ਮਹਾਰਾਜ ਬਾਬਾ ਹਰੀ ਸਿੰਘ ਜੀ ਨੇ ਸੰਸਾਰ ਯਾਤਰਾ ਸੰਪੂਰਨ ਕੀਤੀ । ਅਤੇ ਤਦ ਤੋਂ ਅਪਨੀ ਜ਼ਿੰਦਗੀ ਦੇ ਅਖੀਰੀ ਸੁਆਸ ਤਕ ਆਪ ਨੇ ਗੁਰਮਤ ਦਾ ਪਰਚਾਰ ਕੀਤਾ । ਅਪਨੀ ਅਮਲੀ ਜ਼ਿੰਦਗੀ ਵਿਚ ਆਪ ਸਚੇ ਗੁਰਸਿਖ ਦਾ ਜੀਵਨ ਬਤੀਤ ਕਰਦੇ ਰਹੇ। ਗੁਰਬਾਣੀ ਹੀ ਆਪ ਦੇ ਜੀਵਨ ਦਾ ਆਧਾਰ ਰਿਹਾ । ਅਤੇ ਜਿਹੜੇ ਲੋਕ ਆਪ ਦੇ ਨੇੜੇਆਏਉਹਨਾਂ ਨੂੰ ਨਾਮ ਅਤੇ ਬਾਣੀ ਨੂੰ ਪਿਆਰ ਕਰਨ ਦੀ ਪਕਾਈ ਕਰਦੇ ਰਹੇ। ਜਿਥੇ ਉਹ ਆਪ ਰਹਿਤ ਬਹਿਤ ਦੇ ਪੂਰੇ ਧਾਰਨੀ ਸਨ ਓਥੇ ਨਾਮ ਜਪਨਾਂ ਤੇ ਬਾਣੀ ਦਾ ਪਾਠ ਕਰਨਾ ਆਪ ਦਾ ਨਿਤਨੇਮ ਸੀ । ਅੰਮ੍ਰਿਤ ਵੇਲੇ ਨੇਮ ਨਾਲ ਜਾਗਦੇ ਤੇ ਅਸ਼ਨਾਨ ਕਰਕੇ ਨਾਮ ਵਿਚ ਲੀਨ ਹੋ ਜਾਂਦੇ। ਹਜ਼ਾਰਾਂ ਨਹੀਂ ਲਖਾਂ ਇਨਸਾਨ ਆਪ ਦੇ ਸੰਪਰਕ (ਮੇਲ) ਵਿਚ ਆਏ ਅਤੇ ਉਹਨਾਂ ਦੀ ਸੰਗਤ ਵਿਚ ਬੈਠਕੇ ਸਿਖੀ ਧਾਰਨ ਕੀਤੀ । ਇਹ ਹੀ ਨਹੀਂ ਇਹਨਾਂ ਸਿੰਘਾਂ ਵਿਚੋਂ ਕਈ ਐਸੇ ਨਾਮ ਰਸਪਾਗੇ ਸਾਧੂ ਅਤੇ ਸੰਤ ਹੋ ਗਏ. ਜਿਨਾਂ ਨੂੰ ਪੁਰਾਤਨ ਰਿਸ਼ੀਆਂ ਦੇ ਨਮੂਨੇ ਤੇ ਪੁਰਾਤਨ ਗੁਰ-ਮੁਖਾਂ ਦੇ ਆਦਰਸ਼ ਰੂਪ ਕਹਿ ਸਕਦੇ ਹਾਂ।

ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਨੇ ਆਪ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਆਖਿਆ ਹੈ ਕਿ ਇਸ ਖਬਰ ਨੂੰ ਪੜਕੇ ਮੈਨੂੰ ਨਾਮਧਾਰੀ ਲਹਿਰ ਦੇ ਜਨਮ ਦਾਤਾ ਬਾਬਾ ਰਾਮ ਸਿੰਘ ਜੀ ਯਾਦ ਆ ਗਏ ਜਿਨਾਂ ਨੇ ਗਿਰ ਰਹੀ ਸਿਖ ਜ਼ਿਹਨੀਯਤ ਵਿਚ ਨਾਮਧਾਰੀ ਲਹਿਰ ਚਲਾਕੇ ਇਕ ਨਵਾਂ ਜੋਸ਼ ਨਵਾਂ ਉਤਸ਼ਾਹ ਅਤੇ ਨਵੀਂ ਸ਼ਰਧਾ ਪੈਦਾ ਕਰਕੇ ਖਾਲਸਾ ਪੰਥ ਨੂੰ ਖੜਾ ਕਰਦਿਤਾ ਸੀ । ਬਾਬਾ ਪਰਤਾਪ ਸਿੰਘ ਜੀ ਨੇ ਕਈ ਸਾਲਾਂ ਤਕ ਨਾਮਧਾਰੀ ਲਹਿਰ ਦੀ ਪੂਰੀ ਕਾਮਯਾਬੀ ਨਾਲ ਅਗਵਾਈ ਕੀਤੀ।

ਉਹਨਾਂ ਦੇ ਅਚਾਨਕ ਚਲਾਣੇ ਨਾਲ ਸਿਖਾਂ ਦੇ ਧਰਮ ਪਰਚਾਰ ਤੇ ਸਿਖਾਂ ਦੀ ਪੁਲੀਟੀਕਲ ਹਾਲਤ ਤੇ ਬਹੁਤ ਅਸਰ ਪਵੇਗਾ। ਮੈਨੂੰ ਅਫ-ਸੋਸ ਹੈ। ਕਿ ਬਾਬਾ ਜੀ ਉਸ ਵਕਤ ਚਲ ਬਸੇ ਜਦੋਂ ਕਿ ਮੌਜੂਦਾ ਧਰਮ ਯੁਧ ਵਿਚ ਉਹਨਾਂ ਦੀ ਬਹੁਤ ਲੋੜ ਸੀ।

ਅਸੀਂ ਦਸਣਾਂ ਚਾਹੁੰਦੇ ਹਾਂ ਕਿ ਜਿਸ ਨਾਮਧਾਰੀ ਲਹਿਰ ਦੀ ਅਗਵਾਈ ਦਾ ਫਖਰ ਸਵਰਗੀ ਬਾਬਾ ਜੀ ਨੂੰ ਕਰੀਬਨ ੫੪ ਸਾਲ ਤਕ ਹਾਸਿਲ ਰਿਹਾ। ਇਹਦੀ ਇਬਤਦਾ ਓਦੋਂ ਹੋਈ ਜਦੋਂ ਸਿਖ ਰਾਜ ਦੀ ਬਰਬਾਦੀ ਦੇ ਨਾਲ ਨਾਲ ਸਿਖੀ ਚਲਨ ਵੀ ਇਥੋਂ ਤਕ ਗਿਰ ਚੁਕਾ ਸੀ ਕਿ ਸਿਖਾਂ ਦੇ ਹਥੋਂ ਹੀ ਮਹਾਨ ਧਾਰਮਕ ਸ਼ਖਸੀਅਤ ਬਾਬਾ ਬੀਰ ਸਿੰਘ ਜੀ ਦੀ ਹਤਿਆ ਨੌਰੰਗਾ ਬਾਦ ਵਿਖੇ ਹੋਈ । ਬਾਬਾ ਜੀ ਕੋਲ ਲੜਨ ਮਰਨ ਵਾਲੇ ਸਿਖ ਮੌਜੂਦ ਸਨ ਅਤੇ ਜੇ ਉਹ ਇਸ਼ਾਰਾ ਕਰਦੇ ਤਾਂ ਹਮਲਾ ਕਰਨ ਵਾਲਿਆਂ ਨੂੰ ਨਕ ਚਣੇ ਚਬਵਾ ਦਿੰਦੇ। ਪਰ ਆਪਨੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਤਾਬਿਆ ਬੈਠਕੇ ਸਿੰਘਾਂ ਨੂੰ ਆਖਿਆ ਕਿ "ਅਸੀਂ—ਆਪਨੇ ਭਰਾਵਾਂ ਉਤੇ ਤਲਵਾਰ ਚਲਾਣ ਦੀ ਇਜਾਜ਼ਤ ਨਹੀਂ ਦਿੰਦੇ। ਜੇ ਉਹ ਭੁਲ ਕਰ ਰਹੇ ਹਨ ਤਾਂ ਅਸੀਂ ਉਹਨਾਂ ਦੀ ਪੈਰਵੀ ਕਿਉਂ ਕਰੀਏ।"

ਸਚ ਤਾਂ ਇਹ ਹੈ ਕਿ ਜੇ ਸਿਖਰਾਜ ਦੀ ਬਰਬਾਦੀ ਵਿਚ ਡੋਗਰਿਆਂ ਤੇ ਦੂਸਰੇ ਗਦਾਰਾਂ ਦਾ ਹਥ ਸੀ ਉਸਦੇ ਨਾਲ ਹੀ ਇਸਦਾ ਦੂਜਾ ਕਾਰਨ ਸਿਖੀ ਚਲਨ ਵਿਚ ਆ ਚੁਕੀ ਗਿਰਾਵਟ ਵੀ ਸੀ । ਮਹਾਰਾਜ ਬਾਬਾ ਰਾਮ ਸਿੰਘ ਜੀ ਨੇ ਪਹਿਲੇ ਖੁਦ ਘੋਰ ਤਪਸਿਆ ਕੀਤੀ ਅਤੇ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਸਿੰਘ ਆਦਰਸ਼ ਨੂੰ ਨਵੇਂ ਸਿਰੇ ਪਰਚਾਰਨ ਲਈ ਮੈਦਾਨ ਵਿਚ ਉਤਰ ਆਏ। ਉਹਨਾਂ ਨੂੰ ਸਿੰਘਾਂ ਦੀ ਅਧੋਗਤੀ ਦਾ ਬਹੁਤ ਅਫਸੋਸ ਸੀ । ਉਹ ਸਮਝਦੇ ਸਨ ਕਿ ਦੇਸ਼ ਨੂੰ ਆਜ਼ਾਦ ਕਰਾਣ ਅਤੇ ਸਿਖੀ ਨੂੰ ਕੁਰਜੀਤ ਰਖਣ ਦਾ ਓਹੀ ਤਰੀਕਾ ਹੈ

ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੱਸਿਆ ਸੀ। ਸੋ ਉਹਨਾਂ ਨੇ ਕਮਰ ਕੱਸਕੇ ਸਾਰੇ ਪੰਜਾਬ ਦਾ ਦੌਰਾ ਕੀਤਾ। ਅਤੇ ਕ੍ਹੂੰ ਕਿ ਉਹ ਇਕ ਬਾ-ਵਕਾਰ ਸ਼ਖਸੀਅਤ ਰਖਦੇ ਸਨ। ਇਸ ਲਈ ਲਖਾਂ ਸਿੰਘ ਉਹਨਾਂ ਤੋਂ ਰੋਸ਼ਨੀ ਲੈਣ ਲਈ ਉਹਨਾਂ ਦੁਆਲੇ ਜਮਾਂ ਹੋ ਗਏ। ਉਹ ਜਾਗ-ਰਤੀ ਜੋ ਉਹਨਾਂ ਪੈਦਾ ਕੀਤੀ ਉਸਨੇ ਅੰਗ੍ਰੇਜ਼ ਨੂੰ ਖਬਰਦਾਰ ਕਰ ਦਿਤਾ। ਗ਼ੱਦਾਰ ਮਹਾਰਾਜਿਆਂ ਅਤੇ ਪੁਜਾਰੀਆਂ ਨੇ ਵੀ ਅੰਗਰੇਜ਼ ਦੀ ਹਾਂ ਵਿੱਚ ਹਾਂ ਮਿਲਾਈ। ਅਤੇ ਮਲੇਰ ਕੋਟਲੇ ਦੇ ਸਾਕੇ ਦਾ ਬਹਾਨਾ ਬਣਾਕੇ ਜਿਥੇ ੮੦ ਨਾਮਧਾਰੀ ਸਿਖਾਂ ਨੂੰ ਤੋਪਾਂ ਅਗੇ ਉਡਾ ਦਿਤਾ ਉਥੇ ਬਾਬਾ ਜੀ ਤੇ ਉਹਨਾਂ ਦੇ ਨਾਮਵਰ ਜਥੇਦਾਰਾਂ ਨੂੰ ਗਰਿਫਤਾਰ ਕਰਕੇ ਜਲਾਵਤਨ ਕਰ ਦਿਤਾ।

ਉਹਨਾਂ ਤੋਂ ਬਾਦ ਉਹਨਾਂ ਦੇ ਛੋਟੇ ਭਰਾਤਾ ਮਹਾਰਾਜ ਹਰੀ ਸਿੰਘ ਜੀ ਨੇ ਨਾਮਧਾਰੀ ਲਹਿਰ ਦੀ ਕਠਿਨਤਮ ਦਿਹਾੜਿਆਂ ਵਿਚ ਅਗਵਾਈ ਕੀਤੀ ਅਤੇ ਫੇਰ ਜਦੋਂ ੧੯੦੫ ਵਿਚ ਉਹ ਪਰ-ਲੋਕ ਗਮਨ ਕਰ ਗਏ ਤਾਂ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਇਹ ਜ਼ੁਮੇਵਾਰੀ ਆਪਨੇ ਸਿਰ ਲੈ ਲਈ।

ਉਹਨਾਂ ਦੇ ਸੁਰਗਵਾਸ ਹੋ ਜਾਣ ਨਾਲ ਇਕ ਮਹਾਨ ਧਾਰਮਿਕ ਸ਼ਖਸੀਅਤ ਹੀ ਨਹੀਂ ਸਾਡੇ ਤੋਂ ਜੁਦਾ ਹੋਈ ਸਗੋਂ ਗੁਰਮਤ ਪਰਚਾਰ, ਗੁਰਮਤ ਸੰਗੀਤ ਅਤੇ ਗੁਰਮਤ ਆਚਾਰ ਵਿਉ-ਹਾਰ ਦਾ ਸਰਪਰਸਤ ਵੀ ਸਾਥੋਂ ਖੁਸ ਗਿਆ ਹੈ। ਉਹਨਾਂ ਦੀ ਪਿਆਰੀ ਮੁਹਤਰਿਮ ਸ਼ਖਸੀਅਤ ਨਾਲ ਲੋਕਾਂ ਨੂੰ ਕਿੰਨਾਂ ਪਿਆਰ ਸੀ। ਇਹ ਅੰਦਾਜ਼ਾ ਉਹੀ ਲਾ ਸਕਦੇ ਨੇ ਜਿਨ੍ਹਾਂ ਉਹਨਾਂ ਦਾ ਅੰਤਮ ਸੰਸਕਾਰ ਦਾ ਨਜ਼ਾਰਾ ਵੇਖਿਆ। ਜਦੋਂ ਕਿ ਨਾਮ-ਧਾਰੀ ਮਸਤਾਨੇ ਉਹਨਾਂ ਦੀ ਜਲਦੀ ਚਿਤਾ ਵਿਚ ਕੁਦ ਰਹੇ ਸਨ ਪਰ ਉਹਨਾਂ ਨੂੰ ਬੜੀ ਮੁਸ਼ਕਲ ਨਾਲ ਓਥੋਂ ਹਟਾਇਆ ਗਿਆ।

ਰੋਜ਼ਾਨਾ ਪ੍ਰਤਾਪ ਦਿਲੀ ਜਲੰਧਰ ੧੧-੯-੫੯

ਇਕ ਮਹਾਨ ਦੇਸ਼ ਭਗਤ,

# ਸਤਿਗੁਰੂ ਮਹਾਰਾਜ ਪਰਤਾਪ ਸਿੰਘ ਜੀ ਦੀ ਯਾਦ

ਨਾਮਧਾਰੀ ਸਤਿਗੁਰੂ ਮਹਾਰਾਜ ਪਰਤਾਪ ਸਿੰਘ ਜੀ ਦੇ ਸਵਰਗਵਾਸ ਹੋਣ ਨਾਲ ਇਕ ਮਹਾਨ ਦੇਸ਼ ਭਗਤ ਸੰਸਾਰ ਤੋਂ ਉਠ ਗਿਆ ਹੈ। ਮਹਾਰਾਜ ਦੇ ਦਰਸ਼ਨ ਪਹਿਲੀ ਦਫਾ ਰਾਵਲਪਿੰਡੀ ਵਿਚ ਓਦੋਂ ਹੋਏ ਜਦੋਂ ਸਾਡਾ ਇਕ ਹਮ-ਜਮਾਤੀ ਸ੍ਰ: ਆਤਮਾ ਸਿੰਘ ਸਪੁਤਰ ਸ: ਬੂਟਾ ਸਿੰਘ ਰਈਸਿਆਜ਼ਮ ਆਫ਼ ਰਾਵਲਪਿੰਡੀ ਨਾਮਧਾਰੀ ਪੰਥ ਵਿਚ ਸ਼ਾਮਲ ਹੋਏ। ਦੋ ਦਫਾ ਉਹਨਾਂ ਨੇ ਸੈਦਪੁਰੀ ਮਹਲੇ ਵਿਚ ਆਪਣੀ ਵਿਸ਼ਾਲ ਸਰਾਇ ਅਤੇ ਵਰਕਸ਼ਾਪ ਵਿਚ ਨਾਮਧਾਰੀ ਸੰਗਤ ਨੂੰ ਹੋਲੇ ਦਾ ਤਿਉਹਾਰ ਮਨਾਣ ਵਾਸਤੇ ਦਾਵਤ ਦਿਤੀ ਸੀ। ਜਿਸਦੀਆਂ ਰਾਵਲਪਿੰਡੀ ਵਿਚ ਧੁੰਮਾਂ ਮਚ ਗਈਆਂ ਸਨ। ਉਸਤੋਂ ਬਾਦ ੧੯੨੯ ਵਿਚ ਜਦੋਂ ਲਾਹੌਰ ਵਿਚ ਪੰਡਿਤ ਨਹਿਰੂ ਦੀ ਪਰਧਾਨਗੀ ਹੇਠ ਕਾਂਗ-ਰਸ ਦਾ ਤਾਰੀਖੀ ਸੈਸ਼ਨ ਰਾਵੀ ਦੇ ਕੰਢੇ ਹੋਇਆ। ਇਸ ਮੌਕੇ ਤੇ ਮਹਾਰਾਜ ਪਰਤਾਪ ਸਿੰਘ ਜੀ ਤੇ ਉਹਨਾਂ ਦੇ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਜੀ ਨੇ ਜੋ ਸ਼ਾਨਦਾਰ ਸੇਵਾ ਕੀਤੀ ਇਸਨੂੰ ਵੇਖਕੇ ਮੇਰੀ ਸ਼ਰਧਾ ਬਹੁਤ ਵਧ ਗਈ।

੧੯੨੯ ਵਿਚ ਜਦੋਂ ਅਸੀਂ ਰਾਵਲਪਿੰਡੀ ਤੋਂ ਦਸ ਆਦਮੀ ਕਾਂਗਰਸ ਕੈਂਪ ਦੇ ਤਾਰ ਘਰ ਦਾ ਇੰਤਜ਼ਾਮ ਕਰਨ ਲਈ ਗਏ ਤਾਂ ਰਾਹ ਵਿਚ ਮਹਾਰਾਜ ਰੰਜੀਤ ਸਿੰਘ ਦੀ ਸਮਾਧ ਦੇ ਕੋਲ ਬਹੁਤ ਭੀੜ ਵੇਖੀ। ਹਜ਼ਾਰਾਂ ਕਾਲੀਆਂ ਪਗਾਂ ਵਾਲੇ ਅਕਾਲੀ ਸੜਕ ਤੇ ਖਲੋਕੇ ਨਾਹਰੇ ਲਾ ਰਹੇ ਸਨ ਤੇ ਕਾਂਗਰਸੀ ਲੀਡਰਾਂ ਨੂੰ ਗਾਲ੍ਹਾਂ ਕਢ ਰਹੇ ਸਨ। ਸਾਨੂੰ ਤਾਂ ਉਹਨਾਂ ਕੁਝ ਨਹੀਂ ਆਖਿਆ ਪਰ ਜਿਹੜਾ ਵੀ ਸਿਖ ਇਥੋਂ ਲੰਘਦਾ ਉਹਨੂੰ ਉਹ

ਰਾਵੀ ਵਲ ਜਾਣ ਤੋਂ ਰੋਕਦੇ ਅਤੇ ਇਨਕਾਰ ਕਰਨ ਤੇ ਬੇ-ਇਜ਼ਤੀ ਵੀ ਕਰਦੇ। ਬਾਬਾ ਖੜਕ ਸਿੰਘ ਉਹਨਾਂ ਦਿਨਾਂ ਵਿਚ ਅਕਾਲੀਆਂ ਦੇ ਬੇਤਾਜ ਬਾਦਸ਼ਾਹ ਸਨ ਅਤੇ ਉਹਨਾਂ ਇਹ ਐਲਾਨ ਕਰਕੇ ਸਿਖਾਂ ਨੂੰ ਕਾਂਗਰਸ ਦੇ ਇਸ ਸੰਮੇਲਨ ਦਾ ਬਾਈਕਾਟ ਕਰਨ ਤੇ ਮਹਾਰਾਜਾ ਰੰਜੀਤ ਸਿੰਘ ਦੀ ਸਮਾਧ ਕੋਲ ਅਕਾਲੀ ਕਾਨਫਰੰਸ ਵਿਚ ਸ਼ਾਮਲ ਹੋਣ ਦੀ ਹਦਾਇਤ ਕੀਤੀ ਸੀ। ਇਸਦਾ ਨਤੀਜਾ ਇਹ ਹੋਇਆ ਕਿ ਕੋਈ ਕੋਈ ਸਿਖ ਹੀ ਅਕਾ-ਲੀਆਂ ਦੀ ਫਾਹੀ ਵਿਚੋਂ ਨਿਕਲਕੇ ਅਗੇ ਜਾ ਸਕਦਾ ਸੀ। ਬਾਈਕਾਟ ਕਰੀਬਨ ਮੁਕੰਮਲ ਸੀ। ਕਾਂਗਰਸੀ ਹਲਕਿਆਂ ਵਿਚ ਅਕਾਲੀਆਂ ਦੇ ਇਸ ਰਵੱਯੇ ਤੇ ਬਹੁਤ ਤਸ਼ਵੀਸ ਪਾਈ ਜਾਂਦੀ ਸੀ। ਡਾ: ਗੋਪੀਚੰਦ ਭਾਰਗੋ ਇਸ ਇਜਲਾਸ ਦੇ ਕਰੀ-ਬਨ ਕਰਤਾ ਧਰਤਾ ਸਨ। ਉਹਨਾਂ ਨੇ ਬਹੁਤ ਹੁਸ਼ਿਆਰੀ ਨਾਲ ਮਹਾਰਾਜ ਪਰਤਾਪ ਸਿੰਘ ਜੀ ਨਾਲ ਸੰਧੀ ਕਰ ਲਈ ਅਤੇ ਦੂਸਰੇ ਦਿਨ ਅਣ-ਗਿਣਤ ਨਾਮਧਾਰੀ ਸਿਖ ਕਾਂਗਰਸ ਕੈਂਪ ਵਿਚ ਅਪੜ ਗਏ। ਦੀਵਾਨ ਸਜ ਗਿਆ। ਲੰਗਰ ਜਾਰੀ ਹੋ ਗਿਆ। ਸਫੈਦ ਸ਼ੁਧ ਖਦਰ ਪਹਿਨੇ ਨਾਮਧਾਰੀ ਸਿਖ ਸਭ ਦਾ ਧਿਆਨ ਆਪਣੇ ਵਲ ਖਿਚ ਰਹੇ ਸਨ। ਇਕ ਬਹੁਤ ਬਿਰਧ ਮਾਤਾ (ਮਾਈ ਜੀਵਨ ਕੌਰ ਜੀ) ਲੰਗਰ ਦੇ ਸਾਰੇ ਇੰਤ-ਜ਼ਾਮ ਦੀ ਦੇਖ ਭਾਲ ਕਰ ਰਹੀ ਸੀ। ਅਕਾਲੀਆਂ ਦਾ ਖਿਆਲ ਸੀ ਕਿ ਪਰਧਾਨ ਪੰਡਤ ਨਹਿਰੂ ਦਾ ਜਲੂਸ ਅਕਾਲੀਆਂ ਦੇ ਸ਼ਾਮਲ ਹੋਣ ਤੋਂ ਬਗੈਰ ਫਿਕਾ ਹੀ ਰਹੇਗਾ। ਪਰ ਇਹਨਾਂ ਦੀਆਂ ਸਭ ਉਮੀਦਾਂ ਤੇ ਪਾਣੀ ਫਿਰ ਗਿਆ ਜਦੋਂ ਲਖਾਂ ਹਿੰਦੂ ਮੁਸਲਮਾਨਾਂ ਦੇ ਨਾਲ ਹਜ਼ਾਰਾਂ ਨਾਮਧਾਰੀ ਸਿਖ ਸ਼ੁਧ ਸਫੈਦ ਖਦਰ ਦੇ ਕਪੜੇ ਪਾਈ ਘੋੜਿਆਂ ਤੇ ਸਵਾਰ ਤੇ ਪੈਦਲ, ਮਹਾਰਾਜ ਪਰਤਾਪ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਕਮਾਨ ਹੇਠ ਸ਼ਾਮਲ ਹੋਏ। ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦਾ ਸ਼ਾਨਦਾਰ ਤਾਰੀਖੀ ਜਲੂਸਕਢਿਆਪੰਡਤ ਮੋਤੀ ਲਾਲ ਨਹਿਰੂ ਅਤੇ ਦੂਸਰੇ ਕਾਂਗਰਸੀ ਨੇਤਾ ਜਲੂਸ ਦੇਖਣ ਲਈ ਲਾਲਾ ਧਨੀ ਰਾਮ ਭਲਾ ਦੀ ਦੁਕਾਨ ਤੇ ਬਿਰਾਜਮਾਨ ਸਨ। ਜਦੋਂ ਜਲੂਸ ਇਸ ਜਗਾ ਤੋਂ ਲੰਘਿਆ ਤਾਂ ਇਹ ਨਜ਼ਾਰਾ ਵੇਖਣ ਯੋਗ ਸੀ।

ਇਸਤੋਂ ਬਾਦ ਬਾਬਾ ਖੜਗ ਸਿੰਘ ਜੀ ਦੀ ਕਮਾਨ ਹੇਠ ਅਕਾਲੀਆਂ ਨੇ ਜਲੂਸ ਕਢਿਆ। ਮੈਂ ਇਹ ਜਲੂਸ ਗੁਰੂਦਤ ਭਵਨ ਕੋਲ ਵੇਖਿਆ ਪਰ ਇਹ ਪੰਡਤ ਨਹਿਰੂ ਦੇ ਜਲੂਸ ਦੇ ਮੁਕਾਬਲੇ ਵਿਚ ਕੁਝ ਵੀ ਨਹੀਂ ਸੀ।

ਇਸਤੋਂ ਬਾਦ ਅਕਾਲੀ ਹੌਲੇ ਹੌਲੇ ਕਾਂਗ-ਰਸ ਤੋਂ ਦੂਰ ਤੇ ਨਾਮਧਾਰੀ ਨੇੜੇ ਹੁੰਦੇ ਗਏ। ਕਾਂਗਰਸ ਦੇ ਹਰ ਅੰਦੋਲਨ ਵਿਚ ਤਨੋ ਮਨੋ ਸ਼ਾਮਲ ਹੁੰਦੇ ਰਹੇ। ਮਹਾਰਾਜ ਨਿਹਾਲ ਸਿੰਘ ਜੀ ਤਾਂ ਕਈ ਦਫਾ ਜੇਹਲ ਵੀ ਗਏ। ੧੯੪੨ ਦੇ ਹਿੰਦੁਸਤਾਨ ਛੋੜੋ ਅੰਦੋਲਨ ਵਿਚ ਜਿਹੜੀਆਂ ਸ਼ਾਨਦਾਰ ਸੇਵਾਵਾਂ ਉਹਨਾਂ ਕੀਤੀਆਂ ਬਹੁਤ ਸਮੇਂ ਤਕ ਯਾਦ ਰਹਿ-ਣਗੀਆਂ। ਚਾਰ ਮਹੀਨੇ ਪਹਿਲਾਂ ਇਕ ਮੁਕਾਮੀ ਦੈਨਿਕ ਪਤਰ ਵਿਚ ਸ: ਤੇਜਾ ਸਿੰਘ ਜੀ ਦਾ ਇਕ ਲੇਖ ਛਪਿਆ ਸੀ ਜਿਸ ਵਿਚ ਉਹਨਾਂ ਇਹ ਸਾਬਤ ਕਰਨ ਦੀ ਕੋਸ਼ਸ਼ ਕੀਤੀ ਸੀ ਕਿ ਸਿਖਾਂ ਵਿਚੋਂ ਸਭ ਤੋਂ ਪਹਿਲਾਂ ਅਕਾਲੀਆਂ ਨੇ ਹੀ ਦੇਸ਼ ਸੇਵਾ ਦੇ ਮੈਦਾਨ ਵਿਚ ਕਦਮ ਰਖਿਆ। ਅਤੇ ਦੂਸਰੇ ਸਿਖਾਂ ਨੇ ਇਸਤੋਂ ਬਾਦ ਅਕਾਲੀਆਂ ਦੀ ਨਕਲ ਕੀਤੀ। ਇਸਦਾ ਜਵਾਬ ਲਿਖਣ ਦੇ ਸਬੰਧ ਵਿਚ ਲਿਟਰੇਚਰ ਲਈ ਜਦੋਂ ਮੈਂ ਭੈਣੀ ਸਾਹਿਬ ਸਤਿਗੁਰੂ ਪਰਤਾਪ ਸਿੰਘ ਜੀ ਦੀ ਸੇਵਾ ਵਿਚ ਪਤਰ ਲਿਖਿਆ ਤਾਂ ਕੁਝ ਦਿਨਾਂ ਪਿਛੋਂ ਮੈਨੂੰ ਕਿਤਾਬਾਂ ਦਾ ਇਕ ਵਡਾ ਪੈਕਟ ਮਿਲਿਆ, ਜਿਸਨੂੰ ਪੜ੍ਹਕੇ ਮੇਰੀ ਵਾਕਫੀਅਤ ਵਿਚ ਬਹੁਤ ਵਾਧਾ ਹੋਇਆ। ਇਹ ਗਲ ਬਿਲਾ ਤਰਦੀਦ ਕਹੀ ਜਾ ਸਕਦੀ ਹੈ ਕਿ ਮਹਾਰਾਜ ਰਾਮ ਸਿੰਘ ਜੀ ਇਕ ਸਚੇ ਦੇਸ਼ ਭਗਤ ਸਨ। ਜਿਨਾਂ ਦੇ ਜੀਵਨ ਦਾ ਉਦੇਸ਼ ਅੰਗਰੇਜ਼ ਦੀ ਗੁਲਾਮੀ ਤੋਂ ਖਲਾਸੀ

ਦਵਾਣਾ ਸੀ। ਅੰਗਰੇਜ਼ ਇਸਨੂੰ ਬਰਦਾਸ਼ਤ ਨਾ ਕਰ ਸਕਿਆ, ਅਤੇ ਉਹਨਾਂ ਨੂੰ ਜਲਾਵਤਨ ਕਰ ਦਿਤਾ ਉਹਨਾਂ ਤੋਂ ਬਾਦ ਮਹਾਰਾਜ ਪ੍ਰਤਾਪ ਸਿੰਘਜੀਨੇ ਕਾਂਗਰਸ ਨਾਲ ਮਿਲਕੇ ਆਪਣੇ ਦੇਸ਼ ਲਈ ਅਨੇਕਾਂ ਕਸ਼ਟ ਉਠਾਏ। ਪੰਜਾਬ ਵਿਚ ਸਵਾਮੀ ਦਯਾਨੰਦ ਦੇ ਆਰਯਾ ਸਮਾਜ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਅੰਦੋਲਨ ਹੀ ਦੋ ਐਸੀਆਂ ਤਹਿਰੀਕਾਂ ਸਨ ਜਿਨਾਂ ਤੋਂ ਅੰਗਰੇਜ਼ ਥਰ ਥਰ ਕੰਬਦਾ ਸੀ। ਅਤੇ ਉਹਨਾਂ ਨੂੰ ਹਰ ਜਾਇਜ਼ ਨਾਜਾਇਜ਼ ਤਰੀਕੇ ਨਾਲ ਕੁਚਲ ਦੇਣ ਦਾ ਜਤਨ ਕੀਤਾ। ਤਸ਼ੱਦਦ, ਮੁਕਦਮੇ, ਨਜ਼ਰ ਬੰਦੀਆਂ, ਜਲਾਵਤਨੀਆਂ, ਗੋਲੀਆਂ, ਫਾਸੀਆਂ ਇਹਨਾਂ ਜਾਂਬਾਜ਼ਾਂ ਨੂੰ ਦੇਸ਼ ਭਗਤੀ ਦੇ ਕੰਡਿਆਂ ਭਰੇ ਰਸਤੇ ਤੋਂ ਰੋਕ ਨ ਸਕੀਆਂ ਅਤੇ ਦੇਸ਼ ਭਗਤਾਂ ਦਾ ਇਹ ਕਾਫਲਾ ਅਗੇ ਹੀ ਅਗੇ ਵਧਦਾ ਗਿਆ।

ਅਜ ਮਹਾਰਾਜ ਪਰਤਾਪ ਸਿੰਘ ਜੀ ਸਾਡੇ ਵਿਚ ਨਹੀਂ ਪਰ ਇਹ ਆਸ਼ਾ ਹੈ ਕਿ ਜਿਸ ਦੇਸ਼ ਭਗਤੀ ਅਤੇ ਪਰੇਮ ਦੀ ਸਪਿਰਟ ਉਹ ਅਤੇ ਮਹਾਰਾਜ ਰਾਮ ਸਿੰਘ ਜੀ ਨਾਮਧਾਰੀ ਭਰਾਵਾਂ ਨੂੰ ਵਿਰਸੇ ਵਿਚ ਦੇ ਗਏ ਹਨ ਨਾ ਸਿਰਫ ਇਸਨੂੰ ਕਾਇਮ ਹੀ ਰਖਣਗੇ ਸਗੋਂ ਜਾਦਾ ਤੋਂ ਜਾਦਾ ਸੇਵਾ ਕਰਕੇ ਭਾਰਤ ਵਰਸ਼ ਦੀ ਉਨਤੀ ਵਿਚ ਸਹਾਇਤਾ ਕਰਨਗੇ।

ਰੋਜ਼ਾਨਾ ਸ੍ਵੈਰਾਜ ਦਿਲੀ ਸੋਮਵਾਰ ੭ ਸਤੰਬਰ ੧੯੫੯:

# ਧਾਰਮਕ ਬਲੀਦਾਨ ਦੇ ਪਰਵਾਨੇ ਨਾਮਧਾਰੀ

### ਗੁਰੂ ਇਕ਼ਮ ਤਹਿਰੀਕ ਜਾਰੀ ਹੀ ਰਹਿਣੀ ਚਾਹੀਦੀ ਹੈ!

ਸਿਆਸੀ ਸਰਗਰਮੀਆਂ ਤੋਂ ਬਗੈਰਅਜ਼ਾਦੀ ਦੇ ਅੰਦੋਲਨ ਵਿਚ ਉਹਨਾਂ ਮਹਾਨ ਆਤਮਾਵਾਂ ਦਾ ਵੀ ਜ਼ਬਰਦਸਤ ਹਿਸਾ ਹੈ ਜਿਹੜੇ ਨਾ ਕਦੀ ਆਜ਼ਾਦੀ ਨੂੰ ਸਿਆਸਤ ਵਿਚ ਮੰਨਦੇ ਰਹੇ ਹਨ ਅਤੇ ਨਾਂ ਹੀ ਮੰਨਦੇ ਹਨ। ਇਹਨਾਂ ਐਸੇ ਲੋਕਾਂ ਵਿਚੋਂ ਪੰਜਾਬ ਦਾ ਉਹ ਸਰਫਰੋਸ਼ਾਂ ਦਾ ਤਬਕਾ ਹੈ ਜਿਹੜਾ ਬਰਤਾਨੀਆਂ ਦੀ ਸੌ ਸਾਲਾ ਤਾਰੀਖ ਵਿਚ ਇਕ ਦਿਨ ਵੀ ਬਰਤਾਨਵੀ ਰਾਜ ਨਾਲ ਸਹਿਮਤ ਨਹੀਂ ਹੋਇਆ। ਅਤੇ ਹਮੇਸ਼ਾਂ ਦੇਸ਼ ਤੇ ਕੌਮ ਦੀ ਅਗਵਾਈ ਲਈ ਜਾਨਾਂ ਕੁਰ-ਬਾਨ ਕਰਕੇ ਐਸੀ ਜ਼ਿੰਦਾ ਮਿਸਾਲ ਪੈਦਾ ਕਰ ਦਿਤੀ ਕਿ ਅਜ ਨਹੀਂ ਤਾਂ ਕਲ ਦੁਨੀਆਂ ਵਾਲੇ ਇਹਨਾਂ ਬਹਾਦਰਾਂ ਦੀਆਂ ਯਾਦਗਾਰਾਂ ਤੋਂ ਹੌਂਸਲੇ ਲੈਣਗੇ ਅਤੇ ਆਜ਼ਾਦੀ ਦੀਆਂ ਜੰਗਾਂ ਵਿਚ ਅਗੇ ਅਗੇ ਹਿਸਾ ਲੈਕੇ ਭਾਰਤ ਮਾਤਾ ਲਈ ਫ਼ਖ਼ਰ ਦੇ ਕਾਬਲ ਬਨਣ ਗੇ।

ਸੌ ਸਾਲ ਪਹਿਲਾਂ ਜਦੋਂ ਅੰਗਰੇਜ਼ ਨੇ ਉਤ੍ਰ ਦਾ ਰੁਖ ਕੀਤਾ ਅਤੇ ਸਾਰੇ ਹਿੰਦੁਸਤਾਨ ਵਿਚ ਆਪਣੇ ਪਾੜੋ ਤੇ ਰਾਜ ਕਰੋ ਦੇ ਫਾਰਮੂਲੇ ਨਾਲ ਵਡਿਆਈ ਹਾਸਲ ਕਰਦੇ ਕਰਦੇ ਇਹ ਗਦਾਰ ਤੇ ਧੋਖੇਬਾਜ਼ ਲੋਕ ਪੰਜਾਂ ਪਾਣੀਆਂ ਦੀ ਪਵਿਤਰ ਧਰਤੀ ਤੇ ਆ ਪਹੁੰਚੇ। ਤਦੋਂ ਸਤਿਗੁਰੂ ਰਾਮ ਸਿੰਘ ਜੀ ਇਕ ਸਰ ਫਰੋਸ਼ ਨੇ ਇਸ ਤਬਕੇ ਦੀ ਨੀਂਹ ਰਖੀ ਅਤੇ ਕੇਵਲ ਰਾਮ ਨਾਮ ਤੇ ਲੋਕ ਪਰਲੋਕ ਦੀਆਂ ਉਮੀਦਾਂ ਬੰਨ ਕੇ ਐਸੀ ਜਮਾਤ ਨੂੰ ਜਨਮ ਦਿਤਾ ਜੋ ਛੇਤੀ ਹੀ ਨਾਮਧਾਰੀ ਦੇ ਨਾਂ ਨਾਲ ਪਰਸਿਧ ਹੋ ਗਈ ਅਤੇ ਉਹ ਪਰਸਿਧੀ ਪਰਾਪਤ ਕੀਤੀ ਕਿ ਰਹੇ ਨਾਮ ਰਬ ਦਾ। ਤਦੋਂ ਇਹ ਬਹਾਦਰ ਧਰਮ ਵੀਰਾਂ ਦੀ ਜਮਾਤ ਐਸੀ ਸੀ ਜਿਸ ਨੇ ਅੰਗਰੇਜ਼ੀ ਤੋਪਾਂ ਦੇ ਮੂਹਾਂ ਅਗੇ ਹਸ ਹਸ ਕੇ ਉਡ ਜਾਣ ਵਾਲੇ ਸੂਰਮੇ ਸਾਡੀ ਦੁਨੀਆਂ ਦਿਤੇ। ਅਤੇ ਜਿਨ੍ਹਾਂ ਵਿੱਚ ਅੱਜ ਦੁਨੀਆਂ ਦੇ ਮਸ਼ਹੂਰ ਆਦਮੀ ਜਿਹੜੇ ਬਹੁਤ ਵਧੇ ਚੜ੍ਹੇ ਤੇ ਕਾਮਯਾਬ ਨਜ਼ਰ ਆਉਂਦੇ ਹਨ, ਇਹਨਾਂ ਦੀ ਜੜ੍ਹ ਤੇ ਬੁਨਿਆਦ ਇਹਨਾਂ ਦੀ ਹੀ ਘਾਲ ਦਾ ਨਤੀਜਾ ਸੀ ਕਿ ਜਿਨਾਂ ਨੇ ਕਦੀ ਕਮਜ਼ੋਰੀ ਨੂੰ ਆਪਨੇ ਤਨ ਮਨ ਦੇ

ਨੇੜੇ ਨਹੀਂ ਆਉਣ ਦਿਤਾ ।

ਹਿੰਦੁਸਤਾਨ ਦੇ ਮਹਾਨ ਸਨਮਾਨ ਦੇ ਕਾਬਲ ਨਾਮਧਾਰੀਆਂ ਦੇ ਇਸ ਤਬਕੇ ਨੇ ਬਰਤਾਨੀਆਂ ਦੀ ਸੌ ਸਾਲਾ ਦੌਰ ਸ਼ਾਹੀ ਵਿਚ ਕਦੀ ਇਹ ਦਿਨ ਵੀ ਇਸ ਰਾਕਸ਼ਰਾਜ ਨਾਲ ਤੁਆਵਨ ਨਹੀਂ ਕੀਤਾ । ਅਤੇ ਨੌਕਰੀਆਂ ਜਾਗੀਰਾਂ ਤੇ ਏਥੋਂ ਤਕ ਕਿ ਇਨਾਮ ਤੇ ਬਖਸੀਸ਼ਾਂ ਤੇ ਉਹਨਾਂ ਦੀਆਂ ਸਭ ਪੇਸ਼ਕਸ਼ਾਂ ਨੂੰ ਠੁਕਰਾ ਦਿਤਾ ।

ਰੋਜ਼ਾਨਾ ਨਵਾਂ ਜ਼ਮਾਨਾ ਜਲੰਧਰ ੧੩ ਸਤੰਬ੍ਰ ੧੯੫੯

## ਦਸਤਾਰਬੰਦੀ

ਮਹਾਰਾਜ ਪਰਤਾਪ ਸਿੰਘ ਦੀ ੧੭ ਵੀਂ ਉਤੇ ਭੈਣੀ ਸਾਹਿਬ (ਲੁਧਿਆਣਾ) ਵਿਚ ਬਹੁਤ ਵਡਾ ਇਕਠ ਹੋਇਆ । ਆਮ ਲੋਕਾਂਦਾਖਿਆਲ ਹੈ ਇਸ ਇਕਠ ਵਿਚ ਲਗ ਭਗ ਇਕ ਲਖ ਨਾਮਧਾਰੀ ਤੇ ਹੋਰ ਸਜਣ ਸ਼ਾਮਲ ਹੋਏ । ਇਹ ਇਕਠ ਮਹਾਰਾਜ ਜਗਜੀਤ ਸਿੰਘ ਨੂੰ ਮਹਾਰਾਜ ਪਰਤਾਪ ਸਿੰਘ ਦੀ ਥਾਂ ਗਦੀ ਤੇ ਬਠੌਣ ਤੇ ਦਸਤਾਰ ਬੰਦੀ ਲਈ ਸਦਿਆ ਗਿਆ ਸੀ ।

ਏਡਾ ਪ੍ਰਭਾਵਸ਼ਾਲੀ ਇਕਠ, ਨਾਮਧਾਰੀ ਵੀਰਾਂ ਦਾ ਮੈਂ ਪਹਿਲਾਂ ਕਦੀ ਨਹੀਂ ਵੇਖਿਆ । ਇਸ ਇਕਠ ਤੋਂ ਮਲੂਮ ਹੁੰਦਾ ਹੈ ਕਿ ਮਹਾਰਾਜ ਪਰਤਾਪ ਸਿੰਘ ਦਾ ਲੋਕਾਂ ਦੇ ਦਿਲਾਂ ਵਿਚ ਕਿੰਨਾਂ ਸਤਿਕਾਰ ਤੇ ਵਕਾਰ ਸੀ ਅਤੇ ਉਹਨਾਂ ਦੇ ਵਿਛੋੜੇ ਦਾ ਲੋਕਾਂ ਨੇ ਕਿੰਨਾਂ ਦਰਦ ਮਹਿਸੂਸ ਕੀਤਾ ਹੈ । ਅਤੇ ਉਹਨਾਂ ਦੀ ਥਾਂ ਉਤੇ ਥਾਪੇ ਜਾਣ ਵਾਲੇ ਉਹਨਾਂ ਦੇ ਆਪਣੇ ਸਪੁਤਰ ਮਹਾਰਾਜ ਜਗਜੀਤ ਸਿੰਘ ਲਈ ਲੋਕਾਂ ਦੇ ਦਿਲਾਂ ਵਿਚ ਕਿੰਨਾ ਸਤਿਕਾਰ ਹੈ ।

ਇਸ ਇਕਠ ਦੀ ਵਡਿਆਈ ਇਸ ਗਲ ਵਿ ਚ ਹੈ ਕਿ ਇਸ ਵਿਚ ਸਭ ਪਾਰਟੀਆਂ ਦੇ ਤੇ ਆਜ਼ਾਦ ਆਗੂ ਇਕਠੇ ਹੋਏ । ਵਿਰੋਧੀ ਪਾਰਟੀਆਂ ਦੇ ਲੀਡਰ ਇਕ ਦੂਜੇ ਦੇ ਲਾਗੇ ਲਾਗੇ ਬੈਠੇ ਹੋਏ ਸਨ । ਇਸ ਵਿਚ ਕਾਂਗਰਸ, ਕਮਿਊਨਿਸਟ ਪਾਰਟੀ, ਪਰਜਾਸੋਸ਼ਲਿਸਟ ਪਾਰਟੀ ਅਤੇ ਭਾਰਤੀ ਜਨ ਸੰਘ ਆਦਿ ਦੇ ਲੀਡਰ ਸ਼ਾਮਲ ਸਨ । ਸ਼ਰੋਮਣੀ ਅਕਾਲੀ ਦਲ, ਪੰਥ ਸੇਵਕ ਦਲ ਅਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲੀਡਰ, ਜਿਹੜੇ ਕਿ ਬਾਹਰ ਇਕ ਦੂਜੇ ਨੂੰ ਸੜੀਆਂ ਭੁਜੀਆਂ ਸੁਨਾਉਂਦੇ ਹਨ, ਕੋਲ ਕੋਲ ਬੈਠੇ ਹੋਏ ਸਨ । ਇਸ ਵਿਚ ਮਹਾਰਾਜ ਪਟਿਆਲਾ ਤੇ ਤੇ ਪੁਲਿਸ ਦੇ ਪਿਛਲੇ ਅਗਲੇ ਇਨਸਪੈਕਟਰ ਜਨਰਲ ਆਦਿ ਵੀ ਸ਼ਾਮਲ ਹੋਏ । ਮੁਕਦੀ ਗਲ ਇਹ ਕਿ ਸਰਦਾਰ ਪਰਤਾਪ ਸਿੰਘ ਕੈਰੋਂ ਤੇ ਮਹਾਰਾਜ ਨਿਹਾਲ ਸਿੰਘ ਨਾਮਧਾਰੀ ਤੋਂ ਛੁਟ, ਸ਼ਾਇਦ ਹੀ ਕੋਈ ਉਘਾ ਲੀਡਰ ਹੋਵੇਗਾ ਜਿਹੜਾ ਕਿ ਇਸ ਵਿਚ ਸ਼ਾਮਲ ਨਹੀਂ ਹੋਇਆ ।

ਅਤੇ ਖੁਸ਼ੀ ਦੀ ਗਲ ਇਹ ਹੈ ਕਿ ਇਸ ਇਕਠ ਵਿਚ ਕੁਝ ਮੁਸਲਮਾਨ ਭਾਈ ਵੀ ਆਏ ਹੋਏ ਸਨ, ਜਿਹੜੇ ਕਿ ਸੇਵਾਦਾਰਾਂ ਦੇ ਤੌਰ ਤੇ ਕੰਮ ਕਰ ਰਹੇ ਸਨ ਅਤੇ ਉਘੇ ਤੌਰ ਤੇ ਲੋਕਾਂ ਵਿਚ ਵਿਰਦੇ ਤੁਰਦੇ ਨਜ਼ਰ ਆਉਂਦੇ ਸਨ । ਇਸਤੋਂ ਵੀ ਮਲੂਮ ਹੁੰਦਾ ਹੈ ਕਿ ਮਹਾਰਾਜ ਪਰਤਾਪ ਸਿੰਘ ਜੀ ਹਿੰਦੂ-ਮੁਸਲਮ-ਸਿਖ ਮੇਲ ਮਲਾਪ ਦੇ ਝੰਡੇ ਬਰਦਾਰ ਹੋਣ ਕਰਕੇ, ਸਭ ਫਿਰਕਿਆਂ ਤੇ ਲੋਕਾਂ ਵਿਚ ਕਿੰਨੇ ਪਿਆਰੇ ਸਨ ।

ਇਨਾਂ ਸਭ ਪਾਰਟੀਆਂ ਦੇ ਲੀਡਰਾਂ ਨੇ ਮਹਾਰਾਜ ਪਰਤਾਪ ਸਿੰਘ ਜੀ ਦੇ ਉਚੇ ਇਖਲਾਕ ਤੇ ਜੀਵਨ ਬਾਰੇ ਆਪਣੇ ਆਪਣੇ ਤਰੀਕੇ ਨਾਲ ਸ਼ਰਧਾਂਜਲੀ ਪੇਸ਼ ਕੀਤੀ ਅਤੇ ਮਹਾਰਾਜ ਜਗਜੀਤ ਸਿੰਘ ਪਾਸੋਂ ਆਸ ਪ੍ਰਗਟ ਕੀਤੀ ਕਿ ਉਹ ਉਨ੍ਹਾਂ ਮਹਾਨ ਕੰਮਾਂ ਨੂੰ, ਜਿਨ੍ਹਾਂ ਦੇ ਪੂਰਨੇ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਪਾ ਗਏ ਹਨ, ਹੋਰ ਅਗੇ ਖੜਨਗੇ । ਕਈ ਸਜਣਾਂ ਨੇ ਸਿਖਾਂ ਵਿਚ ਵਧ ਰਹੀ ਫੁਟ ਨੂੰ ਹਟੌਣ ਲਈ ਮਹਾਰਾਜ ਜੀ ਨੂੰ ਅਪੀਲਾਂ ਕੀਤੀਆਂ ਅਤੇ ਆਖਿਆ ਕਿ ਉਹ ਚੋਣਾਂ ਵਿਚ-



ਦਸਤਾਰ ਬੰਦੀ ਤੋਂ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤ ਨੂੰ ਦਰਸ਼ਨ ਦੇ ਰਹੇ ਹਨ



ਪਾਠਾਂ ਦੇ ਭੋਗ ਸਮੇਂ ਅਰਦਾਸ ਦਾ ਦ੍ਰਿਸ਼ਯ



ਰਾਧਾ ਸਵਾਮੀ ਮਤ ਦੇ ਨੇਤਾ ਸ੍ਰੀ ਮਹਾਰਾਜ ਚਰਨ ਸਿੰਘ ਜੀ ਅਤੇ ਸ੍ਰੀ ਬਾਬਾ ਕਿਰਪਾਲ ਸਿੰਘ ਜੀ



ਪੋਠੋਹਾਰ ਦੀ ਸੰਗਤ ਸ੍ਰੀ ਭੈਣੀ ਸਾਹਿਬ ਵਿਖੇ

ਕਾਰ ਸਿਖਾਂ ਵਿਚ ਵਧ ਰਹੇ ਝਗੜਿਆਂ ਨੂੰ ਨਪਟੋਣ ਲਈ ਯੋਗ ਕਦਮ ਉਠੌਣ ਅਤੇ ਮੁੜਕੇ ਪੰਜਾਬ ਵਿਚ ਸ਼ਾਂਤੀ ਦਾ ਵਾਅ ਮੰਡਲ ਪੈਦਾ ਕਰਨ ਲਈ ਵਧ ਚੜ੍ਹਕੇ ਹਿੱਸਾ ਪਾਉਣ।

ਨਾਮਧਾਰੀ ਪੰਥ ਦੀਆਂ ਜ਼ੁਲਮ ਦੇ ਖਿਲਾਫ ਲੜਨ ਦੀਆਂ, ਮੁਢੋਂ ਹੀ ਰਵਾਇਤਾਂ ਰਹੀਆਂ ਹਨ। ਅੰਗਰੇਜ਼ੀ ਸਰਕਾਰ ਨੇ ਜਿੰਨਾਂ ਜ਼ੁਲਮ ਨਾਮਧਾਰੀਆਂ ਨੂੰ ਦਬੋਣ ਲਈ ਕੀਤਾ ਹੈ, ਸ਼ਾਇਦ ਹੀ ਹੋਰ ਕਿਸੇ ਸੰਪਰਦਾ ਤੇ ਕੀਤਾ ਹੋਵੇ। ਪਰ ਵਾਰੇ ਜਾਈਏ ਇਨ੍ਹਾਂ ਸੂਰਬੀਰ ਲੋਕਾਂ ਦੇ ਜਿਨ੍ਹਾਂ ਨੇ ਜ਼ੁਲਮ ਅਗੇ ਕਦੇ ਵੀ ਹਥਿਆਰ ਨਹੀਂ ਸੁਟੇ ਅਤੇ ਜਿਨ੍ਹਾਂ ਨੇ ਹਰ ਕੁਰਬਾਨੀ ਦੇਕੇ ਆਪਣੀ ਅਣਖ ਤੇ ਗੈਰਤ ਨੂੰ ਜੀਉਂਦਿਆਂ ਰਖਿਆ।

ਸਾਨੂੰ ਭਰੋਸਾ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਨਾ ਸਿਰਫ ਉਨ੍ਹਾਂ ਉਚੇ ਤੇ ਸੁਚੇ ਪੂਰਨਿਆਂ ਨੂੰ, ਜਿਹੜੇ ਕਿ ਉਨ੍ਹਾਂ ਨੂੰ ਨਾਮਧਾਰੀ ਪੰਥ ਦੇ ਆਗੂਆਂ ਤੋਂ ਵਿਰਸੇ ਵਿਚ ਮਿਲੇ ਹਨ, ਸੁਰਜੀਤ ਹੀ ਰਖਣਗੇ, ਸਗੋਂ ਇਨ੍ਹਾਂ ਨੂੰ ਅਮਲੀ ਜਾਮਾ ਪਵਾਕੇ, ਹੋਰ ਵਿਸ਼ਾਲ ਤੇ ਲੋਕ ਪਿਆਰੇ ਬਨੌਣਗੇ ਅਤੇ ਹਿੰਦੂਆਂ ਸਿਖਾਂ ਵਿਚਕਾਰ ਏਕਾ ਪੈਦਾ ਕਰਨ ਲਈ ਵਧ ਚੜ੍ਹਕੇ ਹਿਸਾ ਲੈਕੇ ਪੰਜਾਬ ਦੇ ਵਾਅ ਮੰਡਲ ਨੂੰ ਸੁਖਾਵਾਂ ਤੇ ਸੋਹਣਾ ਬਣੌਣਗੇ।

ਡੇਲੀ ਟ੍ਰਿਬਿਊਨ ਅੰਬਾਲਾ, ੧੧ ਸਤੰਬਰ ੧੯੫੯

## ਨਾਮਧਾਰੀਆਂ ਦੇ ਨਵੇਂ ਗੁਰੂ

ਸਤਿਗੁਰੂ ਜਗਜੀਤ ਸਿੰਘ ਜੀ ਜਿਨਾਂ ਦੀ ਆਯੂ ੩੯ ਸਾਲ ਹੈ, ਰਸਮੀ ਤੌਰ ਤੇ ਵੀਰਵਾਰ ਪਿਛਲੇ ਪਹਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੱਦੀ ਤੇ ਜਿਨਾਂ ਨੇ ੭੦ ਸਾਲ ਦੀ ਆਯੂ ਪਿਛੋਂ ੨੧ ਅਗਸਤ ਦੀ ਰਾਤ ਨੂੰ ਚੜ੍ਹਾਈ ਕੀਤੀ ਸੀ ਬਿਰਾਜਮਾਨ ਹੋਏ। ਉਸ ਸਮੇਂ ੯੦੮ ਭੋਗ ਗਰੰਥ ਸਾਹਿਬ ਦੇ ਪਾਏ ਗਏ।

ਭਾਈ ਵਜ਼ੀਰ ਸਿੰਘ ਜੀ ਜਿਨਾਂ ਨੇ ਗੁਰੂ ਘਰ ਦੀ ਲੱਗ ਪੱਗ ੨੦ (ਨਹੀਂ ੫੦) ਸਾਲ ਸੇਵਾ ਕੀਤੀ ਹੈ ਉਨਾਂ ਨੇ ਦਸਤਾਰ ਅਰਪਣ ਕੀਤੀ। ਦਸਤਾਰ ਬੰਦੀ ਦੀ ਰਸਮ ਪਿਛੋਂ ਵਾਜੇ ਵਜੇ, ਅਤੇ ਵਿਸ਼ਾਲ ਪਿੰਡਾਲ ਜਿਸ ਵਿਚ ੧ ਲਖ ਦੀ ਹਾਜ਼ਰੀ ਦੇਸ਼ ਦੇ ਵੱਖ ਵੱਖ ਹਿਸਿਆਂ ਤੋਂ ਪੁਜੀ ਹੋਈ ਸੀ, ਵਿਚ ਜੋਸ਼ ਭਰ ਗਿਆ। ਭੈਣੀ ਸਾਹਿਬ ਦੀਆਂ ਗਲੀਆਂ ਵਿਚ ਜਿਹੜਾ ਕਿ ਲੁਧਿਆਣੇ ਤੋਂ ੧੫ ਮੀਲ ਹੈ ਸਾਰਾ ਦਿਨ ਹੀ ਭੀੜ ਭੜੱਕਾ ਰਿਹਾ. ਓਥੇ ੨੪ ਘੰਟੇ ਪ੍ਰਸ਼ਾਦਾ ਮਿਲਦਾ ਸੀ। ਉਸ ਦਿਨ ੨੦੦ ਮਣ ਆਟਾ ਪਕਿਆ।

ਮਾਸਟਰ ਤਾਰਾ ਸਿੰਘ ਜੀ ਨੇ ਅਰਦਾਸ ਪਿਛੋਂ ਸੰਖੇਪ ਸ਼ਬਦਾਂ ਵਿਚ ਮਹਾਰਾਜ ਰਾਮ ਸਿੰਘ ਜੀ ਦੀ ਪ੍ਰਸੰਸਾ ਕੀਤੀ। ਉਨਾਂ ਨੇ ਕਿਹਾ, ਕਿ ਪੰਥ ਮੁੜ ਖਤਰੇ ਵਿਚ ਹੈ ਅਤੇ ਮੈਂ ਆਸ਼ਾ ਕਰਦਾ ਹਾਂ ਕਿ ਨਵੇਂ ਗੁਰੂ ਹਾਲਾਤ ਦੇ ਮੁਤਾਬਕ ਸਹੀ ਸਪ੍ਰਿਟ ਪੈਦਾ ਕਰਨਗੇ।

ਮਹਾਰਾਜ ਯਾਦਵਿੰਦਰ ਸਿੰਘ ਪਟਿਆਲਾ ਨੇ ਮਹਾਰਾਜ ਪਰਤਾਪ ਸਿੰਘ ਨੂੰ ਸ਼ਰਧਾਂਜਲੀ ਅਰਪਣ ਕੀਤੀ। ਉਨਾਂ ਨੇ ਕਿਹਾ, ਕਿ ਮਹਾਰਾਜ ਜੀ ਦੇ ਉਚੇ ਵਿਚਾਰ ਤੇ ਸਾਦਾ ਜੀਵਨ ਸੀ। ਉਨਾਂ ਇਹ ਵੀ ਕਿਹਾ, ਕਿ ਪੰਥ ਨੂੰ ਕੋਈ ਖਤਰਾ ਨਹੀਂ ਕੇਵਲ ਕੁਝ ਸਿਖ ਥਿੜਕ ਗਏ ਹਨ। ਸਿਖਾਂ ਵਾਸਤੇ ਸਭ ਕੁਝ ਧਰਮ ਹੀ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਨਵੇਂ ਗੁਰੂ ਹੋਂਸਲੇ ਨਾਲ ਇਸ ਕੰਮ ਨੂੰ ਕਰਨ ਗੇ।

ਸਰਦਾਰ ਸਵਰਨ ਸਿੰਘ ਨੇ ਕਿਹਾ, ਕਿ ਸਤਿਗੁਰੂ ਰਾਮ ਸਿੰਘ ਨੇ ਜਿਹੜੀਆਂ ਕੁਰਬਾਨੀਆਂ ਕੀਤੀਆਂ ਹਨ, ਉਨਾਂ ਦੀ ਮਿਸਾਲ ਮਿਲਣੀ ਕਠਨ ਹੈ।

ਇਸ ਮੌਕਿਆ ਤੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਮੰਤਰੀ ਕਮਿਊਨਿਟੀ ਵਿਕਾਸ ਗਿਆਨੀ ਕਰਤਾਰ ਸਿੰਘ ਮੰਤਰੀ ਖੇਤੀ ਬਾੜੀ ਸ੍ਰੀ ਵਿਦਿਆਲੰਕਾਰ ਤੇ ਪ੍ਰਕਾਸ਼ ਸਿੰਘ ਰੀਟਾਇਰਡ

ਆਈ, ਜੀ. ਪੋਲੀਸ ਵੀ ਮੌਜੂਦ ਸਨ।

ਅਸਲ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਛਾ ਅਨੁਸਾਰ ਬਾਬਾ ਜਗਜੀਤ ਸਿੰਘ ਜੀ ਮਹਾਰਾਜ ੨੨ ਅਗਸਤ ਤੋਂ ਹੀ ਨਵੇਂ ਗੁਰੂ ਥਾਪੇ ਗਏ ਸਨ। ਇਹ ਬੜੇ ਮਿਠ ਬੋਲੜੇ ਤੇ ਸੂਝ ਵਾਨ ਹਨ। ਚੂੜੀ ਦਾਰ ਪਜਾਮੇ ਵਿਚ ਇਹ ਨਿਮ੍ਰਤਾ ਦੀ ਮੂਰਤੀ ਦਿਖਾਈ ਦਿੰਦੇ ਹਨ। ਇਨਾਂ ਦੀ ਵਧੇਰੇ ਕਰਕੇ ਦਿਲ ਚਸਪੀ ਨਰਸਰੀ ਪਸ਼ੂ-ਪਾਲਣ ਅਤੇ ਰਾਗ ਨਾਲ ਹੈ। ਇਹ ਨਿਜੀ ਤੌਰ ਤੇ ਹਜ਼ਾਰਾਂ ਸਿਖਾਂ ਨੂੰ ਜਾਣਦੇ ਹਨ।

* * * * * *

ਗੁਰੂ ਪਰਤਾਪ ਸਿੰਘ ਜੀ ਸਤਾਰਾਂ ਸਾਲ ਦੀ ਉਮਰ ਵਿਚ ਗਦੀ ਤੇ ਬੈਠੇ। ਅੰਗਰੇਜ਼ਾਂ ਨੇ ਇਨਾਂ ਨੂੰ ਸ਼ਾਂਤ ਕਰਨ ਵਾਸਤੇ ਵਡੀਆਂ ੨ ਜ਼ਮੀਨਾਂ ਪੇਸ਼ ਕੀਤੀਆਂ ਮਗਰ ਅਸਫਲ ਰਹੇ। ਅਰੰਭ ਤੋਂ ਹੀ ਗੁਰੂ ਪਰਤਾਪ ਸਿੰਘ ਨੇ ਕਾਂਗਰਸ ਦਾ ਸਾਥ ਦਿਤਾ ਅਤੇ ਸਰਬ ਹਿੰਦ ਕਾਂਗਰਸ ਦੇ ਜਲਸਿਆਂ ਵਿਚ ਭਾਗ ਲੈਂਦੇ ਰਹੇ। ਇਨਾਂ ਦੇ ਸਿਖ ਬਹੁ ਗਿਣਤੀ ਵਿਚ ਕਾਂਗਰਸ ਵਿਚ ਸ਼ਾਮਲ ਹੋ ਗਏ ਅਤੇ ਉਹਨਾਂ ਨੇ ਕੌਮੀ ਅੰਦੋ-ਲਣ ਨਾਲ ਪੂਰੀ ਪੂਰੀ ਮਿਲਵਰਤਨ ਕੀਤੀ। ਸ੍ਰੀ ਜਵਾਹਰ ਲਾਲ ਨਹਿਰੂ ਦੋ ਵੇਰ ਸ੍ਰੀ ਭੈਣੀ ਸਾਹਿਬ ੧੯੩੫ ਤੇ ਪਤ ਵਿਚ ਆਏ।

ਉਹ ਪਸ਼ੂ ਪਾਲਣ ਕਰਦੇ ਸਨ, ਉਨਾਂ ਦੀਆਂ ਗਾਈਆਂ ਤੇ ਘੋੜੇ ਵਡੇ ਵਡੇ ਇਨਾਮ ਪਰਾਪਤ ਕਰਦੇ ਸਨ। ਉਨਾਂ ੧੨੫੦੦ ਏਕੜ ਜ਼ਮੀਨ ਤਹਿਸੀਲ ਸਿਰਸਾ ਵਿਚ ਖਰੀਦੀ ਅਤੇ ਸ੍ਰੀ ਜੀਵਨ ਨਗਰ ਵਿਚ ਕੁਆਪ੍ਰੇਟਿਵ ਸੁਸਾਇਟੀ ਸ਼ੁਰੂ ਕੀਤੀ। ਜਿਸਦਾ ਫਲ ਇਹ ਹੋਇਆ ਕਿ ਵੀਰਾਨ ਤੇ ਬੰਜਰ ਭੋਏਂ ਉਪਜਾਊ ਬਣ ਗਈ। ਉਨਾਂ ਨੇ ਇਹ ਜ਼ਮੀਨ ਨਿਰਧਨ ਲੋਕਾਂ ਨੂੰ ਨਾਮ-ਮਾਤਰ ਮੁਲ ਤੇ ਦੇ ਦਿਤੀ।

੧੯੫੮ ਵਿਚ ਉਨਾਂ ੧੧੫੦ ਏਕੜ ਭੂਮੀ ਜਿਹੜੀ ਕਿ ਮਹਾਰਾਜਾ ਨਾਭਾ ਵਲੋਂ ਮਿਲੀ ਹੋਈ ਸੀ, ਗਰੀਬ ਨਾਮਧਾਰੀਆਂ ਵਿਚ ਵੰਡ ਦਿਤੀ ਉਨਾਂ ਨੇ ਸਿਆਮ, ਬਰਮਾ, ਮਲਾਇਆ ਅਤੇ ਅਫਰੀਕਾ ਦੇ ਦੌਰੇ ਕੀਤੇ।

ਨਾਮਧਾਰੀ ਖਾਸ ਕਰਕੇ ਖੱਦਰ ਦੇ ਚਿਟੇ ਬਸਤਰ ਪਾਂਦੇ ਹਨ। ਉਹ ਆਪਣੇ ਝਗੜੇ ਕਚ-ਹਿਰੀਆਂ ਵਿਚ ਨਹੀਂ ਖੜਦੇ।

ਜਿਵੇਂ ਕਿ ਕੂਕਾ ਇਨਾਂ ਨੂੰ ਪੁਕਾਰਿਆ ਜਾਂਦਾ ਹੈ, ਮਗਰ ਪਿਛਲੀ ਦਿਨੀਂ ਇਹ ਚੁਪ ਰਹੇ। ਇਨਾਂ ਨਾ ਹੀ ਰਿਜਨਲ ਤੇ ਨਾ ਹੀ ਭਾਸ਼ਾਈ ਐਜੀਟੇਸ਼ਨ ਵਿਚ ਹਿਸਾ ਲਿਆ। ਇਨ੍ਹਾਂ ਦੀ ਗਿਣਤੀ ਲੱਗ ਪੱਗ ੧੦ ਲੱਖ ਹੈ, ਅਤੇ ਇਨਾਂ ਵਿਚੋਂ ਬਹੁਤੇ ਰਾਮਗੜ੍ਹੀਆ ਹਨ। ਏਹ ਹਥਾਂ ਦੀ ਕਾਰ ਕਰਕੇ ਨਿਰਬਾਹ ਕਰਦੇ ਹਨ। ਇਹ ਲੋਕ ਬੜੇ ਸਾਦਾ ਹਨ ਅਤੇ ਸਵਦੇਸੀ ਨਾਲ ਇਹਨਾਂ ਦਾ ਗੂੜਾ ਪਿਆਰ ਹੈ।

ਸਮੂਹ ਅਨੰਦ ਕਾਰਜ ਗੁਰੂ ਦੀ ਹਜ਼ੂਰੀ ਵਿਚ ਹੁੰਦੇ ਹਨ। ਵਧ ਤੋਂ ਵਧ ਵਿਆਹ ਤੇ ੧੩) ਖਰਚ ਹੁੰਦਾ ਹੈ ਇਨਾਂ ਦਾ ਅਕੀਦਾ ਹੈ ਕਿ ਜੀਵਨ ਦਾ ਉਤਮ ਮਨੋਰਥ ਦੇਹ ਧਾਰੀ ਗੁਰੂ ਦੀ ਰਾਹਨੁਮਾਈ ਹੇਠਾਂ ਈਸ਼ਵਰ ਭਗਤੀ ਹੈ।



ਰੋਜ਼ਾਨਾ ਮਿਲਾਪ ਦਿਲੀ ੧੩ ਸਤੰਬਰ ੧੯੫੯, ਤੇ ਤੇਜ ਦਿਲੀ ੧੪-੯-੫੯

# ਭੈਣੀ ਸਾਹਿਬ, ਜਿਥੇ ਡੇਢ ਲੱਖ ਆਦਮੀ ਜਮਾਂ ਹੋਏ

## ਛੋਲਦਾਰੀਆਂ ਤੇ ਤੰਬੂਆਂ ਦਾ ਸ਼ਹਿਰ

### ਸ਼ਰਧਾਲੂਆਂ ਦਾ ਮਹਾਨ ਇਕੱਠ

ਨਾਮਧਾਰੀ ਸਿਖਾਂ ਦੇ ਮਹਾਨ ਤੀਰਥ ਸ੍ਰੀ ਭੈਣੀ ਸਾਹਿਬ ਵਿਚ ੧੦ ਸਤੰਬਰ ਦੇ ਦਿਹਾੜੇ ਸ਼ਰਧਾ ਤੇ ਦੇਸ਼ ਭਗਤੀ ਦਾ ਜਿਹੜਾ ਮਿਲਾਬ ਲੋਕਾਂ ਨੇ ਵੇਖਿਆ ਅਜੇਹਾ ਨ ਸ਼ੈਦ ਅਗੇ ਕਿਤੇ ਵੇਖਿਆ ਗਿਆ ਹੈ ਤੇ ਨ ਕਿਤੇ ਵੇਖਿਆ ਜਾਵੇਗਾ। ਲੁਧਿਆਣੇ ਤੋਂ ੧੬ ਮੀਲ ਦੀ ਦੂਰੀ ਤੇ ਇਕ ਛੋਟੇ ਜਹੇ ਪਿੰਡ ਜਿਸਦੀ ਅਸਲ ਅਬਾਦੀ ਕੇਵਲ ੧੨ ਸੌ ਬੰਦਿਆਂ ਤੇ ਨਿਰਭਰ ਹੈ ਅਤੇ ਜਿਥੇ ਅਜ ਤੋਂ ਸੌ ਵਰ੍ਹੇ ਪਹਿਲਾਂ ਆਜ਼ਾਦੀ ਦੇਸ਼ ਭਗਤੀ ਤੇ ਈਸ਼ਵਰ ਭਗਤੀ ਦੀ ਇਕ ਅਜੇਹੀ ਰੋਸ਼ਨੀ ਪੈਦਾ ਹੋਈ ਜਿਸਨੇ ਕਦੀ ਮਧਮ ਹੋਣ ਦਾ ਨਾਮ ਹੀ ਨਹੀਂ ਲਿਆ। ਇਸ ਦਿਨ ਕਰੀਬਨ ਇਕ ਲੱਖ ਸੱਜਣ ਇਕੱਤਰ ਹੋਏ ਦੇਵਤਿਆਂ ਵਾਂਗ ਦੁਧ ਚਿਟੇ ਕਪੜਿਆਂ ਵਿਚ। ਚਿਟੀਆਂ ਦਸਤਾਰਾਂ ਤੇ ਸਫੈਦ ਉਨ ਦੀਆਂ ਮਾਲਾ ਪਾਈ, ਨੰਗੀ ਪੈਰੀਂ ਸ਼ਰਧਾ ਤੇ ਭਗਤੀ ਵਿਚ ਓਤ ਪੋਤ ਇਸਤਰ੍ਹਾਂ ਜਾਪਦੇ ਸਨ ਜਿਵੇਂ ਕਿ ਦੇਸ਼ ਪਿਆਰ, ਈਸ਼ਵਰ ਪਿਆਰ ਦੇ ਸਮੁੰਦਰ ਵਿਚ ਮਸਤ ਲਹਿਰਾਂ ਚਲੀਆਂ ਜਾਂਦੀਆਂ ਹਨ।

ਸੌ ਵਰ੍ਹੇ ਪਹਿਲਾਂ ਏਥੇ ਸ੍ਰੀ ਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਇਸ ਮਹਾਨ ਕੂਕਾ ਅੰਦੋਲਨ ਨੂੰ ਜਨਮ ਦਿਤਾ ਸੀ। ਉਹ ਜਦ ਬ੍ਰਹਮਾ ਵਿਚ ਨਜ਼ਰ ਬੰਦ ਕਰ ਦਿਤੇ ਗਏ ਤਾਂ ਸ੍ਰੀ ਗੁਰੂ ਹਰੀ ਸਿੰਘ ਜੀ ਗਦੀ ਤੇ ਬੈਠੇ ਤੇ ਇਹਨਾਂ ਤੋਂ ਪਿਛੋਂ ਸ੍ਰੀ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ੨੨ ਅਗਸਤ ਦੀ ਰਾਤ ਨੂੰ ਸੱਤਰ ਸਾਲ ਦੀ ਉਮਰ ਵਿਚ ਇਸ ਪਵਿਤਰ ਨਾਮਧਾਰੀ ਤੀਰਥ ਤੇ ਇਹਨਾਂ ਦਾ ਦੇਹਾਂਤ ਹੋਇਆ ਤਾਂ ਸਿਰਫ ਨਾਮਧਾਰੀ ਜਗਤ ਹੀ ਨਹੀਂ ਸਾਰਾ ਭਾਰਤ ਦੁਖ ਨਾਲ ਲਰਜ਼ (ਕੰਬ) ਉਠਿਆ। ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਤੋਂ ਲੈਕੇ ਦੇਸ਼ ਦੇ ਮਾਮੂਲੀ ਤੋਂ ਮਾਮੂਲੀ ਨਾਗਰਕ ਨੇ ਦੁਖ ਦਾ ਇਜ਼ਹਾਰ ਕੀਤਾ। ਇਸ ਮਹਾਂ ਪੁਰਸ਼ ਨੂੰ ਸ਼ਰਧਾ ਫੁਲ ਭੇਂਟ ਕਰਦਿਆਂ ਪੂਜਯ ਰਾਸ਼ਟਰ ਪਤੀ ਡਾਕਟਰ ਰਾਜਿੰਦਰ ਪ੍ਰਸਾਦ ਨੇ ਲਿਖਿਆ—

"ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਤੋਂ ਤੇ ਉਹਨਾਂ ਦੇ ਜੀਵਨ ਤੋਂ ਅਣਗਿਣਤ ਲੋਕਾਂ ਨੇ ਦੇਸ਼ ਭਗਤੀ ਸਦਾਚਾਰ ਤੇ ਈਸ਼ਵਰ ਪਿਆਰ ਦੀ ਪਰੇਰਣਾ ਹਾਸਲ ਕੀਤੀ ਹੈ।"

ਸ੍ਰੀ ਗੁਲਜ਼ਾਰੀ ਲਾਲ ਨੰਦਾ ਪਲਾਨਿੰਗ ਮੰਤਰੀ ਭਾਰਤ ਨੇ ਲਿਖਿਆ— "ਜੋ ਕੰਮ ਉਹਨਾਂ ਨੇ ਕੀਤਾ ਹੈ ਅਜੇਹਾ ਬਹੁਤ ਘਟ ਲੋਗ ਕਰ ਸਕਦੇ ਹਨ।"

ਸ੍ਰੀ ਮਤੀ ਇੰਦਰਾ ਗਾਂਧੀ ਨੇ ਲਿਖਿਆ— "ਉਹ ਸਿਰਫ ਰੂਹਾਨੀ ਹੀ ਨਹੀਂ ਸਨ, ਆਜ਼ਾਦੀਏ ਵਤਨ ਦੇ ਇਕ ਅਜੇਹੇ ਸਿਪਾਹੀ ਵੀ ਸਨ ਜਿਨ੍ਹਾਂ ਉਤੇ ਉਹਨਾਂ ਦਾ ਮੁਲਕ ਹਮੇਸ਼ਾਂ ਨਾਜ਼ (ਫਖਰ) ਕਰੇਗਾ।"

ਆਂਧਰਾ ਦੇ ਗਵਰਨਰ ਸ੍ਰੀ ਭੀਮਸੈਨ ਸੱਚਰ ਰਾਜਸਥਾਨ ਦੇ ਗਵਰਨਰ ਸ੍ਰੀ ਗੁਰਮੁਖ ਨਿਹਾਲ ਸਿੰਘ ਜੀ, ਪੰਜਾਬ ਦੇ ਗਵਰਨਰ ਗੇਡਗਿਲ, ਹਿਮਾਚਲ ਪ੍ਰਦੇਸ਼ ਦੇ ਗਵਰਨਰ ਸ੍ਰੀ ਭਾਦਰੀ,

ਆਰਯ ਸਮਾਜ ਤੇ ਸਨਾਤਨ ਧਰਮ ਪ੍ਰਤੀਨਿਧੀ ਸਭਾ ਤੇ ਹੋਰ ਕਿੰਨੀਆਂ ਹੀ ਧਾਰਮਕ ਸੰਸਥਾਵਾਂ ਦੇ ਲੀਡਰਾਂ, ਸਿਆਸੀ ਨੇਤਾਵਾਂ ਵਜ਼ੀਰਾਂ ਤੇ ਸਮਾਜ ਸੁਧਾਰ ਤੇ ਦੇਸ਼ ਭਗਤੀ ਨਾਲ ਪਿਆਰ ਰਖਣ ਵਾਲਿਆਂ ਨੇ ਐਸੇ ਐਸੇ ਪੈਗ਼ਾਮ ਭੇਜੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਾਸਤੇ ਇਸ ਦੇਸ਼ ਦੇ ਲੋਕਾਂ ਅੰਦਰ ਕਿੰਨੀ ਸ਼ਰਧਾ ਸੀ। ੧੦ ਸਤੰਬਰ ਵਾਲੇ ਦਿਨ ਸ੍ਰ: ਸਵਰਨ ਸਿੰਘ ਜੀ ਵਜ਼ੀਰ ਭਾਰਤ ਸਰਕਾਰ, ਮਹਾਰਾਜ ਪਟਿਆਲਾ, ਗਿ: ਗੁਰਮੁਖ ਸਿੰਘ ਮੁਸਾਫਰ, ਗਿਆਨੀ ਕਰਤਾਰ ਸਿੰਘ ਵਜ਼ੀਰ ਪੰਜਾਬ, ਸ੍ਰੀ ਵਿਦਿਆਲੰਕਾਰ, ਮਾਸਟਰ ਤਾਰਾ ਸਿੰਘ, ਜਨਸੰਗ ਦੇ ਸ੍ਰੀ ਯੱਗ ਦੱਤ, ਕਮਿਊਨਿਸਟ ਪਾਰਟੀ ਦੇ ਸ੍ਰ. ਸੋਹਣ ਸਿੰਘ ਜੋਸ਼. ਗੁ: ਪ੍ਰ: ਕਮੇਟੀ ਦੇ ਜਨਰਲਸੈਕਟਰੀ ਸ੍ਰੀ ਅਮਰ ਸਿੰਘ ਦੁਸਾਂਝ, ਹੋਰ ਕਿੰਨੇ ਹੀ ਸਾਧੂ ਸੰਤ ਖੁਦ ਸ੍ਰੀ ਭੈਣੀ ਸਾਹਿਬ ਵਿਚ ਸ਼ਰਧਾ ਭੇਟ ਕਰਨ ਲਈ ਆਏ। ਪੰਜਾਬ ਦੇ ਮੁਖ ਮੰਤਰੀ ਸ੍ਰ. ਪ੍ਰਤਾਪ ਸਿੰਘ ਕੈਰੋਂ ਦਾ ਪਿਆਰ ਭਰਿਆ ਸਦੇਸ਼ ਲੈਕੇ ਕਾਂਗਰਸ ਦੇ ਪ੍ਰਧਾਨ ਸ੍ਰ. ਦਰਬਾਰਾ ਸਿੰਘ ਜੀ ਆਏ ਤੇ ਆਪਣੀ ਸ਼ਰਧਾਂਜਲੀ ਵੀ ਸ੍ਰ: ਦਰਬਾਰਾ ਸਿੰਘ ਨੇ ਭੇਟ ਕੀਤੀ। ਪਰ ਇਹ ਸ਼ਰਧਾ ਦਾ ਹੜ ਇਥੋਂ ਤਕ ਤੇ ਮਹਿਦੂਦ ਨਹੀਂ ਸੀ। ੨੨ ਅਗਸਤ ਨੂੰ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦਾ ਦੇਹਾਂਤ ਹੋਇਆ ਤਾਂ ਭਾਰਤ ਦੇ ਮੁਖਤਲਿਫ ਥਾਵਾਂ ਤੋਂ ਹੀ ਨਹੀਂ ਦੂਸਰੇ ਦੇਸ਼ਾਂ ਵਿਚੋਂ ਵੀ ਨਾਮਧਾਰੀ ਸੰਗਤਾਂ ਦੇ ਪ੍ਰਤੀਨਿਧ ਇਸ ਛੋਟੇ ਪਿੰਡ (ਭੈਣੀ ਸਾਹਿਬ) ਵਿਚ ਪੁਜਣ ਲਗੇ। ਨੈਰੋਬੀ, ਕੀਨੀਆ, ਬ੍ਰਹਮਾ, ਮਲਾਇਆ, ਹਾਂਗਕਾਂਗ, ਫ਼ਿਲੀਪਾਈਨ, ਥਾਈਲੈਂਡ ਤੇ ਹੋਰ ਕਿੰਨੇ ਹੀ ਦੇਸ਼ਾਂ ਵਿਚੋਂ ਭਗਤ ਲੋਕ ਹਵਾਈ ਜਹਾਜਾਂ ਰਾਹੀਂ ਆਏ, ਪਹਿਲੇ ਦਿਨ ਭੈਣੀ ਸਾਹਿਬ ਦੇ ਗੁਰੂ ਕੇ ਲੰਗਰ ਵਿਚ ਜਿਨ੍ਹਾਂ ਲੋਕਾਂ ਲਈ ਖਾਣਾ ਬਣਾਇਆ ਗਿਆ ਉਹਨਾਂ ਲਈ ਪੰਜ ਬੋਰੀਆਂ ਆਟਾ ਵਰਤਿਆ ਹੌਲੀ ਹੌਲੀ ਇਹ ਮਿਕਦਾਰ ਵਧਦੀ ਗਈ। ੯ ਸਤੰਬਰ ਦੀ ਰਾਤ ਨੂੰ ੧੯੦ ਮਨ ਆਟੇ ਦੀਆਂ ਰੋਟੀਆਂ ਪਕਾਈਆਂ ਗਈਆਂ। ਜੋ ਸਭ ਖਤਮ ਹੋ ਗਈਆਂ ਤੇ ਜਿੰਨੇ ਲੋਕ ਇਥੇ ਆਏ ਉਹ ਸਾਰੇ ਲੰਗਰ ਵਿਚੋਂ ਰੋਟੀਆਂ ਨਹੀਂ ਸੀ ਖਾਂਦੇ ਬਹੁਤੇ ਲੋਕ ਨੇੜੇ ਦਿਆਂ ਪਿੰਡਾਂ ਵਿਚੋਂ ਆਏ ਸਨ ਜੋ ਖਾਕੇ ਆਉਂਦੇ ਤੇ ਜਾਕੇ ਖਾਂਦੇ ਸਨ। ਤੰਬੂਆਂ ਦਾ ਇਕ ਵਿਸ਼ਾਲ ਨਗਰ ਵਸਿਆ ਹੋਇਆ ਸੀ। ਪਰ ਸਾਰੇ ਲੋਕ ਖੇਮਿਆਂ ਵਿਚ ਨਹੀਂ ਸਨ ਸਮਾ ਸਕਦੇ। ਹਜ਼ਾਰਾਂ ਲੋਕ ਖੇਮਿਆਂ ਤੋਂ ਬਾਹਰ ਬੈਠਦੇ ਸਨ ਤੇ ਓਥੇ ਹੀ ਸੌਂਦੇ ਸਨ। ਸ਼ਰਧਾ ਦੇ ਇਸ ਸਮੁੰਦਰ ਵਿਚ ਕਿੰਨਾਂ ਜੋਸ਼ ਸੀ। ਇਹ ਉਹਨਾਂ ਮਸਤਾਨਿਆਂ ਨੂੰ ਵੇਖਕੇ ਪਤਾ ਲਗਦਾ ਸੀ ਜੋ ਇਸ ਵਿਸ਼ਾਲ ਮੇਲੇ ਵਿਚ ਥਾਂ ਥਾਂ ਕੀਰਤਨ ਕਰ ਰਹੇ ਸਨ।

ਪਰ ਇਸ ਸਮੁੰਦਰ ਵਿਚ ਜਵਾਰ ਭਾਟਾ ਉਸ ਸਮੇਂ ਆਇਆ ਜਦੋਂ ਨਾਮਧਾਰੀ ਦਰਬਾਰ ਦੇ ਨਵੇਂ ਸਤਿਗੁਰੂ ਮਹਾਰਾਜ ਜਗਜੀਤ ਸਿੰਘ ਜੀਦੀ ਦਸਤਾਰਬੰਦੀ ਦੀ ਰਸਮ ਹੋਈ, ਸੈਂਕੜੇ ਲੋਕਾਂ ਨੇ ਇਹਨਾਂ ਨੂੰ ਪੱਗਾਂ ਭੇਟ ਕੀਤੀਆਂ। ਮਹਾਰਾਜਾ ਪਟਿਆਲਾ, ਸਾਧੂਆਂ, ਸੰਤਾਂ ਤੇ ਮਹਾਤਮਾਵਾਂ ਹੋਰ ਸੇਠਾਂ ਤੇ ਸ਼ਾਹੂਕਾਰਾਂ ਨੇ ਦਸਤਾਰਾਂ ਇਹਨਾਂ ਦੀ ਸੇਵਾ ਵਿਚ ਰਖੀਆਂ ਪਰੰਤੂ ਨਾਮਧਾਰੀ ਸੰਗਤਾਂ ਨੇ ਪੱਗਾ ਤੋਂ ਬਿਨਾ ਸਵਾ ਲਖ ਰੁਪੈ ਇਹਨਾਂ ਨੂੰ ਨਕਦ ਵੀ ਭੇਟ ਕੀਤੇ।

ਮਹਾਰਾਜ ਜਗਜੀਤ ਸਿੰਘ ਨਾਮਧਾਰੀਆਂ ਦੇ ਚੌਥੇ ਗੁਰੂ ਹੋਣਗੇ, ਇਸਦਾ ਫੈਸਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਸੰਸਕਾਰ ਕਰਨ ਤੋਂ ਪਹਿਲਾਂ ਹੀ ਹੋ ਗਿਆ ਸੀ। ਮਹਾਰਾਜ ਪ੍ਰਤਾਪ ਸਿੰਘ ਜੀ ਦੀ ਆਪਣੀ ਇਛਾ ਵੀ ਏਹੋ ਸੀ ਤੇ ਇਹਨਾਂ ਦੇ ਦੇਹਾਂਤ ਤੋਂ ਪਿਛੋਂ ਨਾਮਧਾਰੀ ਨੇਤਾਵਾਂ ਨੇ ਆਪਸ ਵਿਚ ਮਿਲਕੇ ਵੀ ਫੈਸਲਾ ਕੀਤਾ। ਮਹਾਰਾਜ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਜੀ ਮੈਂਬਰ ਪਾਰਲੀਮੈਂਟ ਨੇ ਉਸੇ ਵੇਲੇ ਨੌਜੁਆਨ ਜਗਜੀਤ ਸਿੰਘ ਦੇ ਚਰਨ

ਛੂਹਕੇ (ਚਰਨ ਨਹੀਂ ਛੋਹੇ ਗਏ– ਸੰਪਾਦਕ) ਐਲਾਨ ਕੀਤਾ ਕਿ ਮੈਂ ਇਹਨਾਂ ਨੂੰ ਸਤਿਗੁਰੂ ਤਸਲੀਮ ਕਰਦਾ ਹਾਂ। ਨਾਮਧਾਰੀ ਵਿਦਵਾਨ ਸ੍ਰੀ ਚਕਰਵਰਤੀ ਜੀ ਨੇ ਜੋ ਇਸ ਮਹਾਨ ਮੇਲੇ ਦਾ ਸਾਰਾ ਇੰਤਜ਼ਾਮ ਕਰ ਰਹੇ ਸਨ, ਜਦੋਂ ਇਸ ਮੁਤਫਿਕਾ ਫੈਸਲੇ ਦਾ ਐਲਾਨ ਕੀਤਾ ਤਾਂ ਨਾਮ-ਧਾਰੀ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਮਹਾਰਾਜ ਜਗਜੀਤ ਸਿੰਘ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਡੇ ਸਾਹਿਬਜ਼ਾਦੇ ਹਨ। ਇਹਨਾਂ ਦੇ ਛੋਟੇ ਭਰਾ ਬਾਬਾ ਬੀਰ ਸਿੰਘ ਜੀ ਆਪਣੇ ਭਾਈ ਤੋਂ ਇਸਤਰ੍ਹਾਂ ਫ਼ਿਦਾ ਹਨ ਕਿ ਇਹਨਾਂ ਨੂੰ ਵੇਖਕੇ ਰਾਮ ਤੇ ਲਛਮਣ ਦੀ ਯਾਦ ਆ ਜਾਂਦੀ ਹੈ।

ਮਹਾਰਾਜ ਜਗਜੀਤ ਸਿੰਘ ਨਾਮਧਾਰੀ ਵਿਦਿਆਲਾ ਵਿਚ ਪੜ੍ਹਦੇ ਰਹੇ ਹਨ। ਆਪਣੀ ਸਾਰੀ ਤਾਲੀਮ ਉਨ੍ਹਾਂ ਨੇ ਏਥੇ ਹੀ ਹਾਸਲ ਕੀਤੀ। ਰਾਗ ਵਿਦਿਆ ਦੀ ਤਾਲੀਮ ਭਾਈ ਹਰਨਾਮ ਸਿੰਘ ਜੀ (ਚਵਿੰਡਾ) ਤੇ ਭਾਈ ਊਧੋ ਖਾਨ ਤੋਂ ਹਾਸਲ ਕੀਤੀ ਸੀ। ਅੰਗਰੇਜ਼ੀ ਦੀ ਤਾਲੀਮ ਉਹਨਾਂ ਇਕ ਮਸਤ ਜੇਹੇ ਸਜਨ ਮਹਿਤਾ ਭੋਲਾ ਨਾਥ ਤੋਂ ਪ੍ਰਾਪਤ ਕੀਤੀ। ਮਹਿਤਾ ਭੋਲਾ ਨਾਥ ਬਰਤਾਨੀਆਂ ਵਿਚ ਪੈਦਾ ਹੋਏ, ਉਥੇ ਹੀ ਪੜ੍ਹਦੇ ਰਹੇ ਆਖਰ ਭਾਰਤ ਵਿਚ ਆਕੇ ਸਾਧੂ ਹੋ ਗਏ। ਨਾਮਧਾਰੀ ਹੋ ਗਏ। ਸਾਰਾ ਜੀਵਨ ਪੈਸੇ ਨੂੰ ਹਥ ਨਹੀਂ ਲਾਇਆ। ਫਲ ਨਹੀਂ ਖਾਧੇ। ਉਹ ਸਾਦਗੀ ਤੇ ਭਗਤੀ ਦੀ ਮੂਰਤੀ ਸਨ।

ਇਸਤੋਂ ਇਲਾਵਾ ਮਹਾਰਾਜ ਜਗਜੀਤ ਸਿੰਘ ਘੋੜ ਸਵਾਰੀ ਦੀ ਤਾਲੀਮ ਵੀ ਹਾਸਲ ਕਰਦੇ ਰਹੇ। ਪੋਲੋ ਦੇ ਵੀ ਉਹ ਬਹੁਤ ਚੰਗੇ ਖਿਲਾੜੀ ਹਨ।

ਪਰ ਇਹ ਸਭ ਮਾਮੂਲੀ ਗੱਲਾਂ ਹਨ ਉਹਨਾਂ ਵਿਚ ਵਡਾ ਗੁਣ ਉਹਨਾਂ ਦਾ ਈਸਵਰ ਵਿਸ਼ਵਾਸ, ਈਸ਼ਵਰ ਭਗਤੀ ਈਸ਼ਵਰ ਅਰਾਧਨਾ ਤੇ ਲੋਕ ਸੇਵਾ ਹੈ। ੧੦ ਸਤੰਬਰ ਵਾਲੇ ਦਿਨ ਜਿਨ੍ਹਾਂ ਲੋਕਾਂ ਨੇ ਉਹਨਾਂ ਨੂੰ ਵੇਖਿਆ ਉਹਨਾਂ ਦੇ ਦਿਲ ਵਿਚ ਸ਼ਰਧਾ ਦਾ ਸਮੁੰਦਰ ਠਾਠਾਂ ਮਾਰਨ ਲਗ ਪਿਆ, ਕੇਵਲ ਉਹਨਾਂ ਦੇ ਇਨ੍ਹਾਂ ਗੁਣਾਂ ਕਰਕੇ। ਇਸੇ ਦਿਨ ਰਾਤ ਦੇ ੯ ਵਜੇ ਤੋਂ ੧੨ ਵਜੇ ਤਕ ਇਕ ਬੇਨਜ਼ੀਰ ਕਵੀ ਦਰਬਾਰ ਹੋਇਆ।

ਇਸਤਰ੍ਹਾਂ ਇਹ ਮਹਾਨ ਮੇਲਾ ਖਤਮ ਹੋਇਆ ਜਿਸ ਵਿਚ ਸ਼ਰਧਾ ਦਾ ਸਮੁੰਦਰ ਉਛਲ ਰਿਹਾ ਸੀ। ਜਿਸਤੋਂ ਚੰਗਾ ਖੂਬ ਸੂਰਤ ਰੰਗਾ ਅਸਟ ਵਾਲਾ ਤੇ ਦਿਲ ਖਿਚਵਾਂ ਪ੍ਰੋਗਰਾਮ ਅਗੇ ਕਦੀ ਨਹੀਂ ਵੇਖਿਆ।

ਇਸ ਮੇਲੇ ਦਾ ਇੰਤਜ਼ਾਮ ਸ੍ਰੀ ਇੰਦਰ ਸਿੰਘ ਜੀ ਚਕਰਵਰਤੀ ਕਰ ਰਹੇ ਸਨ। ਇਸਦੀ ਸਫਲਤਾ ਲਈ ਜਿਥੇ ਮਹਾਰਾਜ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਜਗਜੀਤ ਸਿੰਘ ਦੀ ਅਜ਼ੀਮ ਰੂਹਾਨੀ-ਅਤ ਲੋਕ ਸੇਵਾ ਦੇਸ਼ ਭਗਤੀ ਵੀ ਜ਼ਿਮੇਵਾਰ ਸੀ, ਓਥੇ ਚਕਰਵਰਤੀ ਜੀ ਦੀ ਅਜ਼ੀਮ ਮਿਹਨਤ ਸੀ।



# ਪ੍ਰਬੰਧਕ ਰੀਪੋਰਟ

ਆਖਰ ਲਖ ਡੇਢ ਲਖ ਆਦਮੀ ਇਸ-ਤਰੀਆਂ ਦੀਆਂ ਕੁਝ ਜ਼ਰੂਰੀ ਲੋੜਾਂ ਸਨ–ਖਾਣਾਂ ਰਹਿਣਾ ਤੇ ਕਰਨਾ। ਤੇ ਏਹ ਸ਼ਰਧਾਂਜਲੀ ਮੇਲਾ ਕਦੇ ਵੀ ਸ਼ਾਂਤੀ ਪੂਰਵਕ ਨਾ ਗੁਜ਼ਰ ਸਕਦਾ ਜੇ ਇਸਨੂੰ ਪਰਬੰਧ ਦੇ ਪਾਸਿਓਂ ਤਸੱਲੀ ਬਖਸ਼ ਹਾਲਾਤ ਨਾ ਦਿਤੇ ਜਾਂਦੇ। ਇਸ ਦੀ ਪਰਬੰਧਕ ਪੂਰਨਤਾ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰੂਹ ਤਾਂ ਮੁਖ ਸਹਾਇਕ ਮੰਨੀ ਜਾਣੀ ਚਾਹੀਦੀ ਹੈ, ਕਿਉਂਕਿ ਆਪ ਦੇ ਚਰਨਾਂ ਨਾਲ ਪਰੇਮ ਪ੍ਰਗਟਾਣ ਆਏ ਲੋਕਾਂ ਨੇ ਆਪਣੀਆਂ ਲੋੜਾਂ ਨੂੰ ਏਨਾਂ ਮੁਖ ਨਹੀਂ ਸੀ ਰਖਿਆ ਜਿਨਾਂ ਵਿਸ਼ਾਲ ਬਰਦਾਸ਼ਤ, ਵਿਸ਼ਾਲ ਮਿਲ ਵਰਤੋਂ ਤੇ ਵਿਸ਼ਾਲ ਸੇਵਾ ਨੂੰ।

ਪਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਲਾਹ ਵਿਚ ਜਿਵੇਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਦਿਨ ਰਾਤ ਇਕ ਕਰਕੇ ਪਰਬੰਧ ਦੇ ਸਾਰੇ ਪਾਸਿਆਂ ਨੂੰ ਕੰਟਰੋਲ ਰਖਿਆ ਏਹ ਨਾਮਧਾਰੀ ਇਤਹਾਸ ਦਾ ਇਕ ਅਮਰ ਵਾਕਿਆ ਹੈ। ਜ਼ਰਾ ਖਿਆਲ ਕਰੋ ਰਾਤ ਦੇ ੧੧ ਵਜੇ ਬਿਰਾਜਣਾ ਸਵੇਰੇ ਫੇਰ ੨॥ ਉਠਣਾ ਤੇ ਫੇਰ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਕੇ ਅਤੇ ਹੋਰ ਨਿਤਨੇਮ ਨਜਿਠ ਕੇ ਮੁੜ ਪ੍ਰਬੰਧਕ ਧੰਦਿਆਂ ਵਿਚ ਜੁਟ ਜਾਣਾ, ਇਹ ਕਿੰਨੀ ਕਰੜੀ ਘਾਲ ਹੈ ਤੇ ਏਸ ਨੂੰ ਕਰ ਸਕਣ ਲਈ ਮਹਾਰਾਜ ਬੀਰ ਸਿੰਘ ਜੀ ਤੋਂ ਬਿਨਾਂ ਨਵੇਂ ਸਤਿਗੁਰਾਂਦਾਹੋਰ ਕਿਹੜਾ ਸੰਗੀ ਹੋ ਸਕਦਾ ਸੀ।

ਏਸ ਵਿਚ ਕੋਈ ਸ਼ਕ ਨਹੀਂ ਕਿ ਸਾਰੇ ਨਾਮਧਾਰੀ ਇਸ ਮੇਲੇ ਨੂੰ ਆਪਣੇ ਘਰਦਾ ਮੇਲਾ ਹੀ ਸਮਝਦੇ ਸਨ ਉਹ ਮੇਲਾ ਵੇਖਣ ਨਹੀਂ ਮੇਲਾ ਕਰਨ ਆਏ ਸਨ ਤਾਂ ਵੀ ਉਹਨਾਂ ਨੂੰ ਕਿਸੇ ਨਿਯਮ ਵਿਚ ਤੋਰਨਾ ਸੀ, ਉਹਨਾਂ ਦੀ ਸ਼ਕਤੀ ਦੀ ਦਰੁਸਤ ਵਰਤੋਂ ਕਰਨੀ ਸੀ ਤੇ ਇਸ ਤਾਕਤ ਨੂੰ ਵਰਤਣ ਵਰਤਾਨ ਵਾਲੇ ਕੇਵਲ ਮਹਾਰਾਜ ਬੀਰ ਸਿੰਘ ਜੀ ਸਨ।

ਜੇ ਇੰਜ ਕਹਿ ਲਿਆ ਜਾਏ ਕਿ ਸਾਰੇ ਸ਼ਰਧਾਂਜਲੀ ਸਮਾਗਮ ਦੀ ਪਰਬੰਧਕ ਚੂਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਹੀ ਸਨ ਤਾਂ ਕੋਈ ਮੁਬਾ-ਲਗਾ ਅਮੇਜ਼ੀ ਨਹੀਂ ਹੋਵੇਗੀ।

ਹੁਣ ਅਸੀਂ ਉਹਨਾਂ ਦਾ ਜ਼ਿਕਰ ਕਰਦੇ ਹਾਂ ਜਿਨਾਂ ਨੇ ਸ੍ਰੀ ਮਹਾਰਾਜ ਜੀ ਦੀ ਆਗਿਆ ਹੇਠ ਸਾਰੇ ਪਰਬੰਧਾਂ ਨੂੰ ਕਾਮਯਾਬੀ ਨਾਲ ਨੇਪਰੇ ਚਾੜ੍ਹਿਆ।

## ਸ੍ਰੀ ਭੈਣੀ ਸਾਹਿਬ ਵਾਲੇ

ਬੜਾ ਜ਼ਰੂਰੀ ਮਸਲਾ ਸੀ ਕਟਾਣੀ ਵਾਲੇ ਭਠੇ ਤੋਂ ਭੈਣੀ ਸਾਹਿਬ ਤਕ ਸੜਕਨੂੰ ਠੀਕ ਕਰਨ ਦਾ। ਮੋਟਰਾਂ, ਟੈਕਸੀਆਂ ਕਾਰਾਂ ਆਦਿ ਦੀ ਆਵਾ ਜਾਈ ਲਈ ਸੜਕ ਨੂੰ ਦਰੁਸਤ ਕਰਨਾ ਪਿੰਡ ਵਾਲਿਆਂ ਆਪਣਾ ਕਰਤੱਵ ਜਾਣਿਆ। ਸਰਕਾਰੀ ਤੌਰ ਤੇ ਏਸ ਮੀਲ ਭਰ ਦੇ ਟੋਟੇ ਨੂੰ ਅਜ਼ਾਦੀ ਤੋਂ ਫੌਰਨ ਬਾਦ ਪਕਿਆਂ ਕੀਤਾ ਜਾਣਾ ਚੀਹੀਦਾ ਸੀ, ਪਰ ਸਰਕਾਰ ਨੇ ਏਸ ਮਹਾਨ ਸਥਾਨ ਦੀ ਅਹਿਮੀਅਤ ਨੂੰ ਅਖੋਂ ਉਹਲੇ ਹੀ ਕੀਤੀ ਰਖਿਆ। ਅਨੇਕਾਂ ਗੈਰ ਜ਼ਰੂਰੀ ਥਾਵਾਂ ਤੇ ਜਾਂ ਐਮ. ਐਲ. ਏਜ਼ ਦੇ ਪਿੰਡਾਂ ਨੂੰ ਸੜਕਾਂ ਦੇ ਟੋਟੇ ਪਕੇ ਕੀਤੇ ਗਏ ਪਰੰਤੂ ਅਜ਼ਾਦੀ ਦੀ ਮਿਸਾਲ ਘੋਰ ਹਨੇਰੇ ਵਿਚ ਬਾਲਣ ਵਾਲੇ ਤੇ ਮਹਾਨ ਧਰਮੀ ਜ਼ਿੰਦਗੀ ਨੂੰ ਪਰਚਾਰਨ ਵਾਲੇ ਨਗਰ ਸ੍ਰੀ ਭੈਣੀ ਸਾਹਿਬ ਨੂੰ ਉਸਦੀ ਜਾਇਜ਼ ਕਦਰ ਤੋਂ ਵੀ ਨਾ ਵੇਖਿਆ ਗਿਆ।

ਮੇਲੇ ਤੋਂ ਦੋ ਦਿਨ ਪਹਿਲੇ ਲਗਕੇ ਸਾਰੇ ਭੈਣੀ ਸਾਹਿਬ ਦੇ ਲੋਕਾਂ ਨੇ ਮਿਲਵੇਂ ਜਤਨ ਨਾਲ ਸੜਕ ਤੇ ਮਿਟੀ ਪਾਈ। ਏਸ ਸਬੰਧ ਵਿਚ ਉਹਨਾਂ ਦੀ ਅਗਵਾਈ ਸੰਤ ਹਜ਼ਾਰਾ ਸਿੰਘ ਜੀ ਮਾਫ਼ੀ ਦਿਲੀ ਵਾਲਿਆਂ ਤੇ ਸ੍ਰ. ਰਜਿੰਦਰ ਸਿੰਘ ਜੀ ਗੁਰੂ ਸਰੀ ਨੇ ਕੀਤੀ। ਪਿੰਡ ਵਾਲਿਆਂ ਜਿਸ ਚਾਉ ਤੇ ਸੇਵਾ ਦੀ ਭਾਵਨਾਂ ਨਾਲ ਏਹ ਸੜਕ ਤਿਆਰ ਕਰਵਾਈ ਉਸਤੋਂ ਉਹਨਾਂ ਦੇ ਸਾਧ ਸੰਗਤ ਤੇ ਸਤਿਗੁਰੂ ਦੇ ਇਸ ਸੁਮੇਲ ਵਲ ਪਹੁੰਚ ਵੀ ਝਲਕ ਪੈਂਦੀ ਸੀ।

ਸੜਕ ਤੇ ਮਿਟੀ ਪਾਣ ਦੀ ਸੇਵਾ ਪਿੰਡ ਕੋਟ ਤੇ ਛੋਟੀ ਕਟਾਣੀ ਦੇ ਵਾਸੀਆਂ ਨੇ ਵੀ ਖੁਸ਼ੀ ਖੁਸ਼ੀ ਆਕੇ ਕੀਤੀ।

ਏਥੇ ਏਹ ਗੱਲ ਕਹਿਣੀ ਵੀ ਕੁਥਾਂ ਨਹੀਂ ਹੋਵੇਗੀ ਕਿ ਜੇ ਸੰਤ ਲਛਮਣ ਸਿੰਘ ਜੀ ਫਗਵਾੜਾ ਵਾਲਿਆਂ ਦਾ ਟਰੈਕਟਰ ਏਸ ਸਬੰਧ ਵਿਚ ਮਦਦ ਨਾ ਕਰਦਾ ਤਾਂ ਕੰਮ ਵਕਤ ਸਿਰ ਅਤੇ ਜੁਗਤ ਨਾਲ ਨੇਪਰੇ ਨਾ ਚੜ੍ਹਦਾ। ਸੜਕ ਵਲੋਂ ਮੋਟਰ ਕੰਪਨੀਆਂ ਵਾਲੇ ਵੀ ਧੰਨ ਧੰਨ ਹੀ ਕਰਦੇ ਆਉਂਦੇ ਜਾਂਦੇ ਸਨ।

ਹਰ ਮੇਲੇ ਸਮੇ ਨਗਰ ਵਾਸੀ ਆਪਣੇ ੨ ਖਿਲਾਰੇ ਠਪਕੇ ਵਧ ਤੋਂ ਵਧ ਕਮਰੇ ਸਾਧ ਸੰਗਤ ਦੀ ਰਿਹਾਇਸ਼ ਲਈ ਖਾਲੀ ਕਰਦੇ ਹਨ। ਇਸ ਵਾਰੀ ਵੀ ਬਹੁਤ ਵੱਡੀ ਗਿਣਤੀ ਵਿੱਚ ਸਾਧ ਸੰਗਤ ਦੀ ਵਰਤੋਂ ਲਈ ਕਮਰੇ ਖਾਲੀ ਕਰਕੇ ਸ੍ਰੀ ਮਹਾਰਾਜ ਜੀ ਦੇ ਸਪੁਰਦ ਕੀਤੇ ਗਏ।

## ਗੁਆਂਢੀ ਪਿੰਡਾਂ ਦੀ ਮਦਦ—

ਹਮੇਸ਼ਾਂ ਦੀ ਤਰਾਂ ਇਸ ਵਾਰ ਵੀ, ਅਗੇ ਤੋਂ ਬਹੁਤੇ ਸ਼ੌਕ ਨਾਲ, ਹੇਠ ਲਿਖੇ ਪਿੰਡਾਂ ਨੇ ਸਹਾਇਤਾ ਕੀਤੀ। ਅਰਾਈਆਂ, ਕੋਟ ਗੰਗੂ ਰਾਇ, ਕਟਾਣੀ ਛੋਟੀ, ਕਟਾਣੀ ਵਡੀ, ਟੇਢੇਵਾਲ, (ਪੁਤ ਪ ਗੜ੍ਹ) ਛੰਦੜ, ਪੰਜੇਟੇ ਆਦਿ। ਇਹਨਾਂ ਸਭ ਨਗਰ ਵਾਸੀਆਂ ਮੰਜਿਆਂ ਬਿਸਤਰਿਆਂ ਦੀ ਸੇਵਾ ਕੀਤੀ। ਉਚੇਚੇ ਸਦੇ ਜਾਂ ਖਾਸ ਆਏ ਪ੍ਰਾਹੁਣਿਆਂ ਨੂੰ, ਰੋਗੀਆਂ ਆਦਿ ਨੂੰ ਮੰਜੇ ਬਿਸਤਰ ਦੀ ਲੋੜ ਹੁੰਦੀ ਹੀ ਹੈ। ਛੰਦੜ, ਟੇਢੇਵਾਲਾ ਤੇ ਪੰਜੇਟੇ ਤੋਂ ਬਿਨਾਂ ਬਾਕੀ ਸਾਰਿਆਂ ਪਿੰਡਾਂ ਨੇ ਆਪਣਾ ਸਾਮਾਨ ਆਪ ਲਿਆਂਦਾ, ਪਰ ਉਪਰਲੇ ਤਿੰਨਾਂ ਪਿੰਡਾਂ ਚੋਂ ਬਿਸਤਰੇ ਮੰਜੇ ਸ੍ਰ. ਗਜਣ ਸਿੰਘ ਜੀ ਭੈਣੀ ਸਾਹਿਬ ਨੇ ਆਪਣੀ ਰੇੜ੍ਹੀ ਨਾਲ ਲਿਆਕੇ ਦਿਤੇ। ਜਿਸ ਉਤਸ਼ਾਹ ਦਾ ਇਸ ਵਾਰ ਇਸ ਦੂਲੇ ਨੇ ਪ੍ਰਗਟਾਉ ਕੀਤਾ ਉਹ ਵੀ ਅਦੁਤੀ ਹੈ।

## ਸ੍ਰ. ਰਾਜਾ ਸਿੰਘ ਦਯਾ ਸਿੰਘ ਜੀ ਖਾਲਸਾ ਟੈਂਟ ਹਾਊਸ ਦਿਲੀ

ਇਸ ਫਰਮ ਤੇ ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ। ਸ੍ਰੀ ਭੈਣੀ ਸਾਹਿਬ ਵਿਖੇ ਹੁੰਦੇ ਹਰੇਕ ਮੇਲੇ ਤੇ ਆਪ ਤੰਬੂ ਤੰਬੋਟੀਆਂ ਤੇ ਪਿੰਡਾਲ ਵਗੈਰਾ ਦਾਉਚੇਚਾ ਆਕੇ ਇੰਤਜ਼ਾਮ ਕਰਦੇਹਨ, ਪਰ ਇਸ ਵਾਰ ਤਾਂ ਆਪ ਨੇ ਕਮਾਲ ਹੀ ਕਰ ਦਿਤੀ। ਵਧ ਤੋਂ ਵਧ ਸਾਮਾਨ ਦਿਲੀਓਂ ਲਿਆਕੇ, ਸਾਰੇ ਪਿੰਡਾਲ ਦਾ ਸ਼ਾਹਾਨਾ ਪ੍ਰਬੰਧ ਕਰਨ ਉਤੇ ਸੈਂਕੜੇ ਰੁਪੈ ਖਰਚ ਆਏ ਹੋਣਗੇ ਪਰ ਆਪ ਨੇ ਸਤਿਗੁਰੂ ਜੀ ਦੇ ਚਰਨਾਂ ਨਾਲ ਪਿਆਰ ਰਖਦਿਆਂ ਇਕ ਪਾਈ ਤਕ ਨਹੀਂ ਵਸੂਲੀ। ਤੰਬੂਆਂ ਤੰਬੋਟੀਆਂ ਦੀ ਲੋੜ ਅੰਬਾਲਾ, ਜਲੰਧਰ ਤੇ ਲੁਦਿਹਾਣਾ ਤੋਂ ਵੀ ਪੂਰੀ ਕੀਤੀ ਗਈ, ਪਰ ਇਹਨਾਂ ਸਭ ਨਾਲ ਵੀ ਸਸਤੇ ਰੇਟ ਤੇ ਸ੍ਰ. ਰਾਜਾ ਸਿੰਘ ਜੀ ਨੇ ਪ੍ਰਬੰਧ ਕਰਵਾਇਆ।

ਮੈਂ ਵੇਖਿਆ ਹੈ ਰਾਜਾ ਸਿੰਘ ਜੀ ਅਤਿ ਧੀਰੇ ਸੁਭਾ ਨਾਲ ਹਰ ਲੋੜਵੰਦ ਨੂੰ ਮਿਲਦੇ ਰਹੇ। ਦਿੱਲੀ ਦੇ ਕੁਝ ਸਜਣ ਬੜੀ ਨਿਰਾਸ ਹਾਲਤ ਵਿਚ ਸਨ, ਉਹਨਾਂ ਨੂੰ ਸੁਣਕੇ ਰਾਜਾ ਸਿੰਘ ਜੀ ਨੇ ਕਿਹਾ "ਘਬਰਾਉ ਨਾ, ਪ੍ਰਬੰਧਕਾਂ ਤੋਂ ਪਰਚੀ ਲੈ ਆਓ, ਜੇ ਨਾ ਮਿਲੀ ਤਾਂ ਮੇਰੇ ਤੰਬੂ ਵਿਚ ਹੀ ਆ ਰਹਿਣਾ" ਜਿਸ ਮਿਠਤ ਤੇ ਹਲੀਮੀ ਨਾਲ ਸ੍ਰ.

ਰਾਜਾ ਸਿੰਘ ਜੀ ਨੇ ਕੰਮ ਕੀਤਾ ਹੈ, ਪ੍ਰਸ਼ੰਸਾ ਯੋਗ ਹੈ।

ਸ੍ਰ. ਰਾਜਾ ਸਿੰਘ ਦਇਆ ਸਿੰਘ ਜੀ ਨੇ ਆਪਣੇ ਹੀ ਆਦਮੀਆਂ ਨਾਲ ਤੰਬੂਆਂ ਦਾ ਪ੍ਰਬੰਧ ਕਰਵਾਇਆ। ਆਪਦੇ ਨਾਲ ਏਨੇ ਦਿਨ ਸ੍ਰ. ਸੇਵਾ ਸਿੰਘ ਪਟਿਆਲਾ ਨੇ ਵੀ ਬੜਾ ਕੰਮ ਕੀਤਾ ਤੇ ਕਰਵਾਇਆ।

ਤੰਬੂਆਂ ਅਤੇ ਵਿਸ਼ਾਲ ਪਿੰਡਾਲ ਤੋਂ ਬਿਨਾਂ ਲਾਊਡ ਸਪੀਕਰਾਂ ਦਾ ਅਪਟੂਡੇਟ ਪ੍ਰਬੰਧ ਵੀ ਆਪ ਵਲੋਂ ਕੀਤਾ ਗਿਆ ਤੇ ਸਾਰੀ ਸਰਵਿਸ ਫ੍ਰੀ ਸੀ।

ਸਚੇ ਪਾਤਸ਼ਾਹ ਅਜੇਹੇ ਆਪਣੇ ਪਿਆਰਿਆਂ ਦੇ ਸਿਰ ਤੇ ਸਦਾ ਹੀ ਮਿਹਰਾਂ ਭਰਿਆ ਹਥ ਰਖਣ।

## ਮੋਟਰ ਕੰਪਨੀਆਂ ਦਾ ਸ਼ੁਕਰੀਆ—

ਲੁਦਿਹਾਣਾ ਦੀਆਂ ਉਹਨਾਂ ਪ੍ਰਾਈਵੇਟ ਮੋਟਰ ਕੰਪਨੀਆਂ ਦਾ ਸ਼ੁਕਰਾਨਾ ਅਦਾ ਕਰਦਿਆਂ ਸਾਨੂੰ ਖੁਸ਼ੀ ਹੋ ਰਹੀ ਹੈ ਜਿਨ੍ਹਾਂ ਨੇ ਆਪਣੇ ਉਦਮ ਨਾਲ ਰੂਟ ਪਰਵਾਨ ਕਰਵਾਕੇ ਸ੍ਰੀ ਭੈਣੀ ਸਾਹਿਬ ਤਕ ਆਮ ਪਬਲਿਕ ਨੂੰ ਆਵਾਜਾਈ ਦੀ ਸਹੂਲਤ ਦਿਤੀ।

## ਡੇਰੇ ਲੁਆਣੇ—

ਆਉਂਦੇ ਲੋਕਾਂ ਨੂੰ ਡੇਰੇ ਦੇਣੇ ਤੇ ਸਫਾਂ ਵਗੈਰਾ ਦਾ ਪ੍ਰਬੰਧ ਕਰਕੇ ਦੇਣਾ ਵੀ ਬੜਾ ਔਖਾ ਕੰਮ ਹੈ। ਪਾਸ ਪਏ ਸਾਮਾਨ ਨੂੰ ਵੇਖਣਾ ਤੇ ਲੋੜਵੰਦਾਂ ਦੀ ਲੋੜ ਨੂੰ ਧਿਆਨ ਵਿੱਚ ਲਿਆਕੇ, ਬਿਨਾ ਕਿਸੇ ਨੂੰ ਨਾਰਾਜ਼ ਹੋਣ ਦਾ ਮੌਕਾ ਦਿਤਿਆਂ ਇਹ ਸੇਵਾ ਨਿਬਾਹੁਣੀ ਕਾਫੀ ਕਠਨ ਹੈ। ਇਸਦੀ ਵਡੇਰੀ ਜ਼ਿਮੇਵਾਰੀ ਸੰਤ ਹਜ਼ਾਰਾ ਜੀ ਮਾਫੀ ਦਿਲੀ ਵਾਲਿਆਂ ਦੀ ਸੀ, ਆਪ ਨਾਲ ਸ੍ਰ. ਹਾਕਮ ਸਿੰਘ ਕਕੜ ਨੇ ਬੜੇ ਉਦਮ ਨਾਲ ਮਦਦ ਕਰਵਾਈ। ਇਹਨਾਂ ਦੁਹਾਂ ਸਜਣਾਂ ਦੀ ਸਹਾਇਤਾ ਹੇਠ ਲਿਖੇ ਸਰੀਰਾਂ ਕੀਤੀ।

੧. ਸ੍ਰੀ ਗੁਰਦੇਵ ਸਿੰਘ ਜੀ ਬੀੜ, ੨. ਸ੍ਰੀ ਪ੍ਰੀਤਮ ਸਿੰਘ 'ਸੰਧੂ' ਜੀਵਨ ਨਗਰ, ੩. ਸ੍ਰੀ ਹਰਭਜਨ ਸਿੰਘ ਸੰਤ ਨਗਰ ਅਤੇ ੪. ਸੰਤ ਖਜਾਨ ਸਿੰਘ ਜੀ ਦਿਲੀ।

## ਲੰਗਰ ਦੀ ਸੇਵਾ ਸਭ ਤੋਂ ਮਹਾਨ ਤੇ ਔਖੀ

ਰਿਹਾਇਸ਼ ਤੋਂ ਵੀ ਵੱਡੀ ਲੋੜ ਪੇਟ-ਭਰਨ ਦੀ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਲੋੜ ਨੂੰ ਠੀਕਤਰਾਂ ਅਨੁਭਵ ਕਰਕੇ ਹੀ ਚੱਵੀ ਘੰਟਿਆਂ ਦੀ ਲੰਗਰ ਦੀ ਸੇਵਾ ਜਾਰੀ ਕੀਤੀ ਹੋਈ ਹੈ। ਭਾਵੇਂ ਗੁਰੂ ਕਾ ਲੰਗਰ ਮਗਰਲੇ ਸੌ ਸਾਲ ਤੋਂ ਇਹ ਸੇਵਾ, ਹਰ ਤਰਾਂ ਦੇ ਮੌਸਮ, ਵਿਚ ਕਾਲ ਸੁਕਾਲ ਵਿਚ ਦਿਨ ਤੇ ਰਾਤ ਨਿਰੰਤਰ ਕਰ ਰਿਹਾ ਹੈ। ਪਰੰਤੂ ਅਜੇਹੇ ਮੇਲੇ ਕਾਫੀ ਤਿਆਰੀ ਤੇ ਬਹੁਤ ਹੀ ਸਿਆਣਪ ਮੰਗਦੇ ਹਨ। ਲਖ ਦੇਢ ਲਖ ਆਦਮੀ ਦੀ ਰੋਟੀ ਦਾ ਇੰਤਜ਼ਾਮ ਕਰਨਾ ਬਚਿਆਂ ਦਾ ਖੇਲ ਨਹੀਂ। ਇਸ ਵਾਰ ਫੀ ਘੰਟਾ ੧੦ ਮਣ ਪਕਾ ਅਟਾ ੯ ਲੋਹਾਂ ਤੇ ਪਕਦਾ ਰਿਹਾ ਹੈ। ਛਕਣ ਵਾਲਿਆਂ ਨੂੰ ਤੋਟ ਦਾ ਸਾਹਮਣਾ ਨਹੀਂ ਕਰਨਾ ਪਿਆ ਤਾਂ ਵੀ ਇਕ ਵਾਰ ਲੰਗਰ ਛਕਣ ਵਾਲਿਆਂ ਦਾ ਏਨਾ ਸਮੂਹ ਆ ਪਿਆ ਸੀ ਕਿ ਦਰਵਾਜੇ ਲਾਕੇ ਜੁਗਤ ਨਾਲ ਪ੍ਰਸ਼ਾਦ ਛਕਾਣਾ ਪਿਆ, ਨਹੀਂ ਤਾਂ ਖੁਲੀ ਦਰਵਾਜ਼ੀਂ ਏਹ ਸੇਵਾ ਹੁੰਦੀ ਰਹੀ। ਪਰ ਏਡੇ ਵਡੇ ਸਮਾਗਮ ਵਿਚ ਕਿਸੇ ਨੂੰ ਲੰਗਰ ਨ ਮਿਲਣ ਦੀ ਸ਼ਕਾਇਤ ਨਹੀਂ ਸੁਣੀ ਗਈ।

੨੦ ਭਾਦਰੋਂ ਤੋਂ ੧੦੦ ਮਣ ਪਕੇ ਆਟੇ ਤੋਂ ਸ਼ੁਰੂ ਹੋਕੇ ੨੪ ਭਾਦਰੋਂ ਨੂੰ ੧੪੦ ਮਣ ਪਕਿਆ ਅਤੇ ੨੫ ਭਾਦਰੋਂ ਨੂੰ ਤਾਂ ਪੂਰਾ ੧੯੪ ਮਣ ਪੱਕਾ। ਏਥੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਜਿਹੜੇ ਲਾਂਗਰੀਆਂ ਨੇ ਭਾਦਰੋਂ ਦੀ ਗਰਮੀ ਤੇ ਵੱਟ ਵਾਲੇ ਦਿਨੀਂ ਇਹ ਸੇਵਾ ਕੀਤੀ ਉਹਨਾਂ ਦੀ ਕਿੰਨੀ ਵਡੀ ਘਾਲ ਤੇ ਤਪਸਿਆ ਹੋਵੇਗੀ।

ਜਿਥੇ ਏਨੀ ਸਖਤ ਮਿਹਨਤ ਕਰਨੀ ਪੈਂਦੀ ਹੈ, ਲੰਗਰ ਦੀ ਸੇਵਾ ਨਾਲ, ਓਥੇ ਮੇਲੇ ਵਿਚ ਹੁੰਦੇ ਦਰਸ਼ਨ ਮੇਲਿਆਂ ਤੇ ਦੀਵਾਨਾਂ ਆਦਿ ਤੋਂ ਵੀ ਵਾਂਜਿਆਂ ਰਹਿਣਾਂ ਪੈਂਦਾ ਹੈ। ਇਸ ਲਈ ਜਦੋਂ ਤੋਲਕੇ ਵੇਖੀਏ ਤਾਂ ਸਭ ਤੋਂ ਵਧ ਮਹਾਨਤਾ ਵਾਲੀ ਸੇਵਾ ਲੰਗਰ ਦੀ ਲਗਦੀ ਹੈ।

ਪਾਠਕਾਂ ਨੂੰ ਮੈਂ ਉਨਾਂ ਸਜਣਾਂ ਨਾਲ ਵਾਕਫ ਕਰਾਂਦਾ ਹਾਂ ਜਿਨਾਂ ਦੇ ਮੋਢਿਆਂ ਤੇ ਇਸ ਮਹਾਨ ਸੇਵਾ ਦਾ ਭਾਰ ਸੀ, ਇਹਨਾਂ ਦਾ ਨਾਂ ਹੈ ਜਥੇਦਾਰ ਹਜ਼ਾਰਾ ਸਿੰਘ ਚੱਠਾ। ਅੱਧੀ ਉਮਰਾ ਦੇ ਮਾਲਿਕ ਇਸ ਸਜਣ ਨੇ ਦਿਨ ਰਾਤ ਇਕ ਕਰਕੇ ਲੰਗਰ ਦੀ ਤੋਟ ਨਹੀਂ ਔਣ ਦਿਤੀ। ਦੂਜੇ ਹਨ ਸੰਤ ਤਾਰਾ ਸਿੰਘ ਜੀ ਸੰਤ ਨਗਰ ਇਸ ਦੂਲੇ ਦੀਆਂ ਵੀ ਕੋਈ ਰੀਸਾਂ ਨਹੀਂ। ਉਪਰਲੇ ਦੋਂਹ ਸਜਣਾਂ ਦੇ ਸਿਰ ਇਹ ਸਾਰਾ ਭਾਰ ਸੀ ਤੇ ਇਹਨਾਂ ਰਲਕੇ ਜਿਵੇਂ ਇਹ ਦਿਨ ਪੁਗਾਏ ਏਹ ਧੰਨਤਾ ਯੋਗ ਹਨ।

ਪਰ ਇਹ ਤਾਂ ਲੀਡਰ ਹਨ ਜੇ ਇਹਨਾਂ ਨਾਲ ਦੂਜੇ ਸਜਣ ਹੋਰ ਕੰਮ ਕਰਨ ਵਾਲੇ ਨਾ ਹੁੰਦੇ ਤਾਂ ਸਫਲਤਾ ਮਿਲਣ ਦਾ ਸੁਆਲ ਹੀ ਪੈਦਾ ਨਾ ਹੁੰਦਾ। ਇਸ ਲਈ ਇਹ ਸੱਜਣ ਦੂਜੇ ਸੇਵਕਾਂ ਚੋਂ ਗੇਣਵੇਂ ਹਨ: ਸੰਤ ਧਾਰਾ ਸਿੰਘ ਜੀ ਜੀਆ ਬੱਗਾ, ਜਥੇਦਾਰ ਹਰਨਾਮ ਸਿੰਘ ਜੀ ਧਕੇ-ਸ਼ਾਹੀ ਸੰਤ ਨਗਰ, ਸੰਤ ਮਘਰ ਸਿੰਘ ਜੀ ਖਾਰੇਵਾਲ ਸੰਤ ਨਗਰ ਸੰਤ ਪਿਆਰਾ ਸਿੰਘ ਜੀ ਨਾਥ ਸੰਤ ਨਗਰ ਮਹੰਤ ਖੇੜਾ ਸਿੰਘ ਤੇ ਸੰਤ ਹਰਨਾਮ ਸਿੰਘ ਜੀ ਦੁਆਬੇ ਵਾਲੇ।

ਸੰਤ ਨਗਰ ਦੀ ਸਮੂਹ ਸੰਗਤ ਨੇ ਜਿਸ ਉਦਮ ਤੇ ਲਗਨ ਨਾਲ ਲੰਗਰ ਦੀ ਸੇਵਾ ਕੀਤੀ ਹੈ, ਉਸਦਾ ਗੁਣਾਨ ਵਾਦ ਜਿੰਨਾਂ ਗਾਈਏ ਓਨਾਂ ਹੀ ਥੋੜਾ ਹੈ। ਮੈਨੂੰ ਦਸਿਆ ਗਿਆ ਹੈ ਕਿ ਲੰਗਰ ਸੇਵਾ ਵਲੋਂ ਏਹ ਸੰਗਤ ਅਵਲ ਨੰਬਰ ਤੇ ਹੈ। ਲੰਗਰ ਵਿਚ ਲੋੜੀਂਦੀ ਸੇਵਾ ਅਮਰਾ ਸਰ ਦੀ ਸੰਗਤ ਅਤੇ ਨਕੋੜੇ ਦੇ ਸਜਣਾਂ ਨੇ ਜਿਵੇਂ ਕੀਤੀ ਉਸਦੀ ਪ੍ਰਸ਼ੰਸਾ ਕਰਨ ਲਈ ਲਫ਼ਜ਼ ਨਹੀ ਅਹੁੜਦੇ।

ਸੂਬਾ ਸੇਵਾ ਸਿੰਘ ਜੀ ਲਖਣ ਪੁਰੀ ਨੇ ਮਹਾਨ ਉਦਮ ਤੇ ਦਲੇਰੀ ਨਾਲ ਜਿਵੇਂ ਲੱਕੜ ਬਾਲਣ, ਅਤੇ ਲੰਗਰ ਵਰਤਾਣ ਦੀ ਧਿਆਨ ਸਹਿਤ ਸੇਵਾ ਕੀਤੀ ਉਸਦੀ ਦਾਦ ਲਫ਼ਜ਼ ਨਹੀਂ ਦੇ ਸਕਦੇ, ਪ੍ਰਬੰਧਕਾਂ ਦਾ ਰੋਮ ਰੋਮ ਪ੍ਰਸ਼ੰਸਾ ਕਰਦਾ ਹੈ।

ਸੂਬਾ ਬਹਾਲ ਸਿੰਘ ਜੀ ਰੋਡੇ ਆਪਣੇ ਜ਼ਿਲੇ ਦੀ ਸੰਗਤਾਂ ਨਾਲ ਅਗੇ ਵੀ ਸਭ ਮੇਲਿਆਂ ਤੇ ਔਖੀ ਸੇਵਾ ਆਪਣੇ ਜ਼ਿੰਮੇ ਲਿਆ ਕਰਦੇ ਹਨ ਇਸ ਵਾਰ ਵੀ ਉਹਨਾਂ ਦੀ ਪਰੇਰਣਾ ਤੇ ਅਗਵਾਈ ਹੇਠ ਉਹਨਾਂ ਦੇ ਜਥੇ ਨੇ ਲਕੜਾਂ ਲਿਆਉਣ ਤੇ ਪਾੜਨ ਦਾ ਜਿਵੇਂ ਕੰਮ ਕੀਤਾ ਹੈ ਉਸਨੂੰ ਵੇਖ ਕੇ ਸਭ ਧੰਨ ਧੰਨ ਕਰ ਉਠੇ ਸਨ।

ਸਿਆਹੜ ਦੇ ਜਥੇ ਅਤੇ ਮਧੇਅ ਦੇ ਜਥੇ ਨੇ ਪੀਹਣ ਬਣਾਣ, ਪਿਹਾਣ ਅਤੇ ਲੰਗਰ ਵਿਚ ਲਿਆਣ ਦੀ ਬੜੀ ਕਠਨ ਸੇਵਾ ਕੀਤੀ, ਸਾਰੇ ਸਜਣ ਹੀ ਧੰਨਤਾ ਦੇ ਯੋਗ ਹਨ।

ਇਕ ਮੁਸ਼ਕਲ ਸੇਵਾ ਲੰਗਰ ਵਰਤਾਣ ਦੀ ਹੁੰਦੀ ਹੈ। ਇਸ ਲਈ ਜ਼ਬਰ ਦਸਤ ਜਥੇ ਦੀ ਲੋੜ ਸੀ। ਇਹ ਭਾਰ ਸੂਦਾਰ ਦਇਆ ਸਿੰਘ ਕਰੀ ਵਾਲਾ, ਸ੍ਰ. ਗੁਰਬਖਸ਼ ਸਿੰਘ ਕਕੜ ਅਤੇ ਸ੍ਰ. ਮਹਿੰਦਰ ਸਿੰਘ ਕਰੀਵਾਲਾ ਨੇ ਆਪਣੇ ਮੋਢਿਆਂ ਤੇ ਉਠਾਇਆ ਅਤੇ ਕਰੀਵਾਲਾਤੇਸੰਤਨਗਰਦੀਸੰਗਤ ਨੂੰ ਨਾਲ ਲੈਕੇ ਬੇ-ਸ਼ਕੇਤ ਸੇਵਾ ਕਰ ਵਖਾਈ।

੨੯ ਭਾਦਰੋਂ ਨੂੰ, ਜਦੋਂ ਮੇਲੇ ਦਾ ਭੋਗ ਪੈ ਚੁਕਾ ਸੀ, ਪਰ ਸੰਗਤ ਅਜੇ ਅਧ ਦੇ ਕਰੀਬ ਸੀ, ਇਸ ਦਿਨ ਲੰਗਰ ਵਰਤਾਣ ਦਾ ਕੰਮ ਹੋਰ ਵੀ ਔਖਾ ਹੁੰਦਾ ਹੈ, ਕਿਉਂਕਿ ਹਰੇਕ ਨੂੰ ਘਰ ਜਾਣ ਦੀ ਕਾਹਲ ਹੁੰਦੀ ਹੈ-ਪਰ ਇਸ ਦਿਨ ਦੁਆਬੇ ਦੀ ਸੰਗਤ ਨੇ ਸੂਬਾ ਦਸੌਂਧਾ ਸਿੰਘ ਜੀ ਦੀ ਅਗਵਾਈ ਹੇਠ ਡਟਕੇ ਸੇਵਾ ਕੀਤੀ।

## ਛੋਟੇ ਲੰਗਰ ਦੇ ਲਾਂਗਰੀ

ਸ੍ਰੀ ਰਾਮਦਾਸ ਪੁਰੇ ਵਿਚ ਇਹ ਲੰਗਰ ਮੇਲਿਆਂ ਮੁਸਾਹਬਿਆਂ ਵਿਚ ਬਿਲਕੁਲ ਉਚੇਚਿਆਂ ਪਾਠੀਆਂ, ਬਿਮਾਰਾਂ ਅਤੇ ਦੁਧ ਵਰਤਾਣ ਦੀ ਜ਼ਿਮੇਵਾਰੀ ਨਿਬਾਂਹਦਾ ਹੈ । ਇਸ ਵਿਚ ਕੰਮ ਕਰਨ ਵਾਲੇ ਲਾਂਗਰੀਆਂ ਨੂੰ ਵੀ ਪਲ ਭਰ ਅਰਾਮ ਨਹੀਂ ਮਿਲਦਾ । ਬੇ-ਲਿਹਾਜ਼ ਹੋਕੇ ਲੋੜ ਵੰਦਾਂ ਦੀ ਲੋੜ ਪੂਰੀ ਕਰਨੀ ਹੋਰ ਵੀ ਔਖੀ ਹੋ ਜਾਂਦੀ ਹੈ। ਇਸ ਲੰਗਰ ਦੇ ਸਿਰਮੌਰ ਭਾਈ ਮੰਗਲ ਸਿੰਘ ਜੀ ਗਲੋਟੀਆਂ ਵਾਲੇ ਹਨ । ਭਾਈ ਜੀ ਵਿਚ ਜਿਨੀ ਹਲੀਮੀ, ਮਿਠਤ, ਤੇ ਧੀਰਜ ਸਤਿਗੁਰਾਂ ਨੇ ਬਖਸ਼ੀ ਹੈ, ਓਨੀ ਕਿਸੇ ਵਿਰਲੇ ਦੇ ਹੀ ਹਿਸੇ ਆਈ ਹੈ। ਏਸੇ ਕਰਕੇ ਸ੍ਰੀ ਸਤਿਗੁਰੂ ਜੀ ਹਰ ਮੇਲੇ ਮੁਸਾਹਬੇ ਅਤੇ ਬਦੇਸ਼-ਯਾਤਰਾ ਵੇਲੇ ਆਪ ਨੂੰ ਨਾਲ ਰਖਿਆ ਕਰਦੇ ਸਨ, ਇਹਨਾਂ ਤੋਂ ਬਿਨਾਂ ਸੰਤ ਬੂੜ ਸਿੰਘ ਜੀ ਬੀੜ ਤੇ ਪਿਆਰਾ ਸਿੰਘ ਜੀ ਬੀੜ ਸੰਤ ਅਜੀਤ ਸਿੰਘ ਜੀ ਭੈਣੀ ਸਾਹਿਬ ਨੇ ਅਠੇ ਪਹਿਰ ਦੀ ਸੇਵਾ ਨੇਪਰੇ ਚਾੜ੍ਹੀ । ਤੇ ਸੰਤ ਖਜ਼ਾਨ ਸਿੰਘ ਜੀ ਲੰਮੇ ਵਾਲੇ, ਛੋਟੇ ਮਹਾਰਾਜ ਜੀ ਦੀ ਸੇਵਾ ਵੀ ਕਰਨੀ ਤੇ ਲੰਗਰ ਵਿਚ ਵੀ ਹਿਸਾ ਅਦਾ ਕਰਕੇ ਦੋਹਰੀ ਸੇਵਾ ਕਰਦੇ ਰਹੇ। ਸਾਰੇ ਸਜਣ ਹੀ ਧਨਵਾਦ ਦੇ ਪਾਤਰ ਹਨ।

ਉਪਰੋਕਤ ਲਾਂਗਰੀਆਂ ਤੋਂ ਬਿਨਾਂ ਇਕ ਟੀਮ ਪਾਠੀ ਸਿੰਘਾਂ ਲਈ ਉਚੇਚੀ ਸੀ। ਇਸਨੇ ਪ੍ਰਸ਼ਾਦੇ ਲਿਆਕੇ ਵਰਤਾਣੇ, ਦੁਧ ਚਾਹਟਾ ਤਿਆਰ ਕਰਕੇ ਦੇਣਾ, ਕੜਾਹ ਪ੍ਰਸ਼ਾਦਿ ਆਦਿ ਬਣਾਕੇ ਦੇਣਾ ਹੁੰਦਾ ਸੀ । ਇਹਨਾਂ ਦੇ ਮੋਹਰੀ ਸੰਤ ਹਰਨਾਮ ਸਿੰਘ ਜੀ ਟੌੜਸ ਸਨ ਤੇ ਇਹਨਾਂ ਸਜਣਾਂ ਨੇ ਰੱਜ ਕੇ ਇਹਨੀ ਦਿਨੀਂ ਸੇਵਾ ਕੀਤੀ: ਸੰਤ ਭਗਤ ਸਿੰਘ ਜੀ ਆਕੀ ਮਾਛੀ, ਸੰਤ ਗੁਰਬਚਨ ਸਿੰਘ ਜੀ ਸੰਤ ਨਗਰ, ਸੰਤ ਨਰੈਣ ਸਿੰਘ ਜੀ ਸੰਤ ਨਗਰ, ਸੰਤ ਤੇਜਾ ਸਿੰਘ ਜੀ ਅਮਰਾ ਸਰ, ਸੰਤ ਕਿਰਪਾਲ ਸਿੰਘ ਜੀ ਪਖੋਕੇ, ਸੰਤ ਮਿਹਰ ਸਿੰਘ ਜੀ ਹੌਠੀਆਂ, ਸੰਤ ਬਿਸ਼ਨ ਸਿੰਘ ਜੀ ਵਰਿਆਂਹ, ਮਹੰਤ ਮੋਹਣ ਸਿੰਘ ਜੀ ਰਡਾਲਾ, ਬਾਬਾ ਦਿਆਲ ਸਿੰਘ ਜੀ ਸੰਤ ਨਗਰ, ਸੰਤ ਮਿਹਰ ਸਿੰਘ ਜੀ ਮਿਰਜਾ ਪੁਰ, ਸੰਤ ਇੰਦਰ ਸਿੰਘ ਜੀ ਛਾਪਾ, ਸੰਤ ਕੌਲਾ ਸਿੰਘ ਜੀ ਹੰਢਿਆ-ਇਆ ਆਦਿ ।

## ਪਹਿਲੀ ਜਲ-ਪਾਨ ਸੇਵਾ—

ਉਂਜ ਤਾਂ ੬ ਭਾਦਰੋਂ ਤੋਂ ੨੫ ਭਾਦਰੋਂ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਨੂੰ ਸੁਰਗਵਾਸੀ ਸਤਿਗੁਰਾਂ ਬਾਬਤ ਹਮਦਰਦੀਕਰਨਲਈ ਅਨੇਕਾਂ ਲੋਕ ਆਉਂਦੇ ਰਹੇ ਪ੍ਰੰਤੂ ਅਖੀਰਲੇ ਪੰਜ ਦਿਨ ਤਾਂ ਬਹੁਤ ਆਵਾ-ਜਾਈ ਰਹੀ ਇਸ ਸੰਬੰਧ ਵਿਚ ਪਹਿਲੀ ਸੇਵਾ ਜਲ-ਪਾਣੀ ਜਾਂ ਪ੍ਰਸ਼ਾਦ ਦੀ ਸੰਤ ਬਸੰਤ ਸਿੰਘ ਜੀ ਸੰਤ ਨਗਰ ਅਤੇ ਸੰਤ ਸੰਤਾ ਸਿੰਘ ਜੀ (ਚ਼ਰਗਰ) ਸੰਤ ਨਗਰ ਨੇ ਕੀਤੀ। ਦੋਹਾਂ ਸਜਣਾਂ ਨੇ ਬੜੀ ਚਤੁਰਤਾ ਤੇ ਜਿਮੇਵਾਰੀ ਨਾਲ ਆਏ ਗਏ ਦੀ ਲੋੜ ਪੂਰੀ ਕਰ ਵਿਖਾਈ।

## ਸਖਤ ਸੇਵਾ—

ਮੁਖਤਲਿਫ ਡੇਰਿਆਂ ਵਿਚ ਖਾਸ ਆਦ-ਮੀਆਂ ਦੀ ਹਰ ਤਰ੍ਹਾਂ ਦੀ ਲੋੜ ਪੂਰੀ ਕਰਨੀ ਤੇ ਕਿਸੇ ਨੂੰ ਸ਼ਕਾਇਤ ਦਾ ਮੌਕਾ ਨ ਦੇਣਾ, ਏਹ ਬਹੁਤ ਹੀ ਕਰੜੀ ਘਾਲ ਹੈ ਤੇ ਏਸਨੂੰ ਪਰਵਾਨ ਚੜ੍ਹਾ-ਇਆ ਰੂਪ ਸਿੰਘ ਜੀ ਬਾਜਾ ਨੇ। ਸੁਹਣੇ ਫਬਵੇਂ ਸਰੀਰ ਵਾਲਾ ਏਹ ਨੌਜੁਆਨ ਜੁਲਾਹੇ ਦੀ ਨਲਕੀ ਵਾਂਗ ਏਧਰ ਓਧਰ ਫਿਰਦਾ ਛਕਣ ਛਕਾਣ ਦੀਆਂ ਲੋੜਾਂ ਪੂਰੀਆਂ ਦੇ ਨਾਲ ਹੀ ਸੁਖਾਵੀਂ ਅਦਾ ਨਾਲ ਮੁਸਕਾਨਾ ਵੰਡਦਾ ਚਹੁੰ ਮੌਕੇ ਦੇ ਲਫਜ਼ਾਂ ਨਾਲ ਸ਼ਾਂਤੀ ਦੇਂਦਾ ਚਲਾ ਜਾਂਦਾ। ਇਸ ਸਜਣ ਦੇ ਨਾਲ ਸਨ, ਮਹਿੰਦਰ ਸਿੰਘ ਭੰਮੀ ਪੁਰਾ, ਸੰਤ ਗੁਰਚਰਨ ਸਿੰਘ ਬਾਜਾ ਅਤੇ ਗੁਰਚਰਨ ਸਿੰਘ ਜੀ ਮਧੇਅ ਸਨ।

## ਸੂਬਾ ਉਜਾਗਰ ਸਿੰਘ ਜੀ—

ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਮੁਖ ਇਨਚਾਰਜ, ਏਹ ਸਜਣ ਚਲਨ ਫਿਰਨ ਦੀ ਥਕਾਵਟ ਦੀ ਪਰਵਾਹ ਕੀਤੇ ਬਿਨਾ, ਦਿਨ ਤੇ ਰਾਤ ਇਕ ਕਰਕੇ ਸਭ ਤਰ੍ਹਾਂ ਦੀਆਂ ਜ਼ਿਮੇਵਾਰੀਆਂ ਭੁਗਤਾਂਦੇ ਰਹੇ। ਸ੍ਰੀ ਭੈਣੀ ਸਾਹਿਬ ਵਿਚਲੇ ਮੰਦਰਾਂ ਨਾਲ ਸਬੰਧਤ ਹਰਤਰ੍ਹਾਂ ਦੇ ਕੰਮਾਂ ਤੇ ਮਸਲਿਆਂ ਨਾਲ ਆਪ ਪੂਰੀਤਰ੍ਹਾਂ ਨਿਬੜਦੇ ਰਹੇ। ਸ਼ਾਇਦ ਵਡੀ ਤੋਂ ਵਡੀ ਖੇਚਲ ਆਪਨੂੰ ਹੀ ਮੇਲੇ ਵਿਚ ਆਈ ਹੋਵੇ।

## ਹੱਟੀ ਦੀ ਸੇਵਾ—

ਇਹ ਸੇਵਾ ਵੀ ਉਹਨਾਂ ਬੁਨਿਆਦੀ ਸੇਵਾਵਾਂ ਵਿਚ ਹੈ ਜਿਸ ਬਿਨਾ ਖਾਣ-ਪੀਣ ਤੇ ਵਰਤਣ ਦੇ ਮਸਲਿਆਂ ਵਿਚ ਕਦੇ ਤਸੱਲੀ ਨਾ ਆਵੇ। ਹਜ਼ਾਰਾਂ ਲੱਖਾਂ ਦੀਆਂ ਲੋੜਾਂ ਨੂੰ ਮੁਖ ਰਖਦਿਆਂ ਸਾਬਣ ਤੇਲ ਘਿਉ ਮਿਠਾ ਆਦਿਕ ਚੀਜ਼ਾਂ ਦਾ ਇੰਤਜ਼ਾਮ ਕਰਨਾ ਤੇ ਫੇਰ ਇਹਨਾਂ ਚੀਜ਼ਾਂ ਨੂੰ ਦਰੁਸਤ ਤਰੀਕੇ ਨਾਲ ਲੋੜਵੰਦਾਂ ਨੂੰ ਦੇਣਾਂ। ਪਹਿਲਾਂ ਇਹ ਸੇਵਾ ਆਮ ਕਰਕੇ ਸੇਠ ਪ੍ਰੀਤਮ ਸਿੰਘ ਜੀ ਕੀਤਾ ਕਰਦੇ ਸਨ। ਪਰ ਉਹਨਾਂ ਦੇ ਸਵਰਗਵਾਸ ਨੇ ਇਸ ਕੰਮ ਦਾ ਭਾਰ ਸੰਤ ਪਿਆਰਾ ਸਿੰਘ ਜੀ ਸੰਤ ਨਗਰ ਦੇ ਮੋਢਿਆਂ ਤੇ ਸੁਟ ਦਿਤਾ ਹੈ ਦਿਨ ਰਾਤ ਇਕ ਕਰਕੇ ਲੋੜ ਦੀਆਂ ਚੀਜ਼ਾਂ ਨੂੰ ਖਰੀਦਕੇ ਆਗਿਆ ਅਨੁਸਾਰ ਤਕਸੀਮ ਕਰਨ ਵਾਲੇ ਸਨ- ਸੰਤ ਪਿਆਰਾ ਸਿੰਘ ਜੀ ਆਪ ਤੇ ਇਹਨਾਂ ਦੇ ਸਾਥੀ ਸੰਤ ਬਿਹਾਰਾ ਸਿੰਘ ਜੀ ਪਿਥੋ, ਸੰਤ ਵਰਿਆਮ ਸਿੰਘ ਜੀ ਕਕੜਵਾਲ ਅਤੇ ਭੈਣੀ ਸਾਹਿਬ ਦੇ ਮੰਦਰਾਂ ਅੰਦਰਲੀ ਹਟੀ ਵਿਚ ਸੰਤ ਸ਼ਿਵ ਸਿੰਘ ਜੀ ਸੰਤ ਭਾਗ ਸਿੰਘ ਜੀ ਸਹਿਣਾ ਤੇ ਸੰਤ ਮੇਲ ਸਿੰਘ ਜੀ ਠੁਲ੍ਹੀ ਵਾਲਾ ਸੇਵਾ ਕਰਦੇ ਰਹੇ।

## ਡਰਾਈਵਰ ਵੀ ਧੰਨ ਹਨ—

ਸੰਤ ਧਾਰਾ ਸਿੰਘ ਜੀ ਮਾਂਗਾ ਵਾਲੇ ਗੁਰੂ ਕੀ ਜੀਪ ਤੇ ਅਠੇ ਪਹਿਰ ਹੀ ਤਿਆਰ ਬਰਤਿਆਰ ਰਹੇ, ਜਦੋਂ ਹੁਕਮ ਹੋਇਆ ਤੇ ਜਿਧਰ ਨੂੰ ਕਿਹਾ ਗਿਆ ਸਟੇਰਿੰਗ ਘੁਮਾਕੇ ਲੈ ਤੁਰੇ। ਪਰ ਵਡੀ ਡਿਊਟੀ ਇਹਨਾਂ ਦੀ ਲੁਦਿਹਾਣਾ ਤੋਂ ਰੋਜ਼ ਹੀ ਕਈ ਢੋਲ ਦੁਧ ਦੇ ਲਿਆਉਣ ਦੀ ਸੀ। ਇਹ ਸੇਵਾ ਦੋ ਵੇਲੇ ਹੀ ਕਰਨੀ ਹੋਂਦੀ।

ਸੰਤ ਅਮਰ ਸਿੰਘ ਜੀ ਜੀਵਨ ਨਗਰ ਨੇ ਦੂਜੀ ਜੀਪ ਕਾਰ ਨੂੰ ਆਗਿਆ ਮੁਤਾਬਕ ਖਲੋਣ ਨਹੀਂ ਦਿਤਾ। ਤਿਖੇ ਸੂਬਾ ਦਾ ਅਸਰ ਡਰਾਈਵਰੀ ਤੇ ਵੀ ਪਿਆ ਤੇ ਮੀਲਾਂ ਦਾ ਪੰਧ ਮਿੰਟਾਂ ਵਿਚ ਮੁਕਾ। ਇਹਨਾਂ ਬੜੀ ਤਨਦੇਹੀ ਤੇ ਅਣਥਕਤਾ ਨਾਲ ਦਿਨ ਰਾਤ ਇਕ ਕੀਤੀ ਰਖਿਆ।

ਸੰਤ ਮਹਿੰਦਰ ਸਿੰਘ ਜੀ ਡਰਾਈਵਰ ਨੇ ਵੀ ਬੜੀ ਸੇਵਾ ਕੀਤੀ।

ਸੰਤ ਜਸਵੰਤ ਸਿੰਘ ਜੀ ਡਰਾਈਵਰ ਸੰਤ ਨਗਰ ਨੇ ਸੇਠ ਮੁਕੰਦ ਸਿੰਘ ਜੀ ਦੇ ਟਰੱਕ ਤੇ ਦਿਨ ਰਾਤ ਇਕ ਕਰਕੇ ਸਾਧ ਸੰਗਤ ਦੇ ਆਰਾਮ ਲਈ ਜੋ ਆਗਿਆ ਹੋਈ ਸੋ ਕੀਤਾ। ਸ੍ਰੀ ਚਕਰਵਰਤੀ ਜੀ ਦੇ ਟਰੱਕ ਤੇ ਜਸਵੰਤ ਸਿੰਘ ਦੇ ਟਰੱਕ ਨਾਲ ਸੜਕ ਤੇ ਕੇਰੀ ਪਾਣ ਤੰਬੂ ਤੰਬੋਟੀਆਂ ਤੇ ਬਰਤਨ ਲਿਆਣ ਤੇ ਹੋਰ ਹਰਤਰ੍ਹਾਂ ਦੀ ਸੇਵਾ ਮਨ ਇਛਤ ਤਰੀਕੇ ਨਾਲ ਲਈ ਗਈ।

ਏਥੇ ਹੀ ਸੰਤ ਲਛਮਣ ਸਿੰਘ ਜੀ (ਪੱਦੀ) ਫਗਵਾੜਾ ਦਾ ਜ਼ਿਕਰ ਕਰਨਾ ਯੋਗ ਹੋਵੇਗਾ। ਉਹਨਾਂ ਨੇ ਆਪਣੇ ਟਰੇਕਰ ਦੀ, ਸਣੇ ਡਰਾਈਵਰਾਂ ਦੇ ਮੇਲੇ ਦੇ ਦਿਨੀਂ ਸੇਵਾ ਦਿਤੀ ਰਖੀ ਤੇ ਸ਼ਾਇਦ ਸਭ ਤੋਂ ਵਧ ਥਾਂ ਸਵਾਰਨ ਵਿਚ ਆਪਦੀ ਸੇਵਾ ਦਾ ਹਿਸਾ ਸੀ। ਸੜਕ ਬਨਾਣ ਵਿਚ ਵਡੀ ਸਹੈਤਾ ਤੇ ਫਿਰ ਪਿੰਡਾਲ ਤੇ ਕੈਂਪ ਲਈ ਜਗਹ ਦਰੁਸਤ ਕਰਕੇ ਇਹਨਾਂ ਫੇਰ ਵੀ ਨਿਰਮਾਣਤਾ ਦਾ ਹੀ ਪ੍ਰਗਟਾਵਾ ਕੀਤਾ।

## ਬਿਜਲੀ ਦੀ ਕਾਰ—

ਬਿਜਲੀ ਦਾ ਪ੍ਰਬੰਧ ਜੇ ਏਨੇ ਵਡੇ ਮੇਲੇ

ਵਿਚ ਨਾ ਦੇ ਸਕਦਾ ਤਾਂ ਕਿਹਾ ਨਹੀਂ ਜਾ ਸਕਦਾ ਕਿ ਆਮ ਪਬਲਿਕ ਨੂੰ ਕਿਨ੍ਹਾਂ ਮੁਸ਼ਕਲਾਂ ਦਾ ਸਾਹਵਾਂ ਕਰਨਾ ਪੈਂਦਾ। ਪਰ ਭਾਖੜੇ ਦੀ ਬਿਜਲੀ ਦਾ ਕੁਨੈਕਸ਼ਨ ਮਿਲ ਜਾਣ ਨਾਲ ਸਾਰਾ ਮੇਲੇ ਦਾ ਹਲਕਾ ਦਿਨ ਵਾਂਗ ਜਗਮਗਾਂਦਾ ਰਿਹਾ। ਪਰ ਜਿੰਨੀ ਸੇਵਾ ਬਤੀਆਂ ਵਗੈਰਾ ਫਿਟ ਕਰਨ ਦੀ ਸੀ ਉਹ ਸਾਰੀ ਸੰਤ ਅਛਰ ਸਿੰਘ ਜੀ ਜਥੇਦਾਰ ਦਿਲੀ ਵਾਲਿਆਂ ਦੀ ਸਰਕਰਗੀ ਹੇਠ ਹੋਈ। ਆਪ ਨੇ ਆਪਣੇ ਬਿਰਧ ਸਰੀਰ ਦੀ ਪਰਵਾਹ ਨ ਕਰਦਿਆਂ ਕਾਕਾ ਗੁਰਚਰਨ ਸਿੰਘ ਜੀ ਅਮਰਾਪੁਰ ਸੰਤ ਕਿਰਪਾਲ ਸਿੰਘ ਜੀ ਦਿਲੀ ਤੇ ਸੰਤ ਅਮਰੀਕ ਸਿੰਘ ਜੀ ਬਨਾਰਸ ਵਾਲਿਆਂ ਤੇ ਪਾਲਾ ਸਿੰਘ ਜੀ ਨਾਲ ਮਿਲ ਕੇ ਇਹ ਸੇਵਾ ਨੇਪਰੇ ਚਾੜ੍ਹੀ। ਐਸ. ਡੀ. ਓ. ਦੁਰਾਹਾ ਸ੍ਰ. ਜੋਗਿੰਦਰ ਸਿੰਘ ਜੀ ਦਾ ਉਚੇਚਾ ਧਨਵਾਦ ਹੈ ਜਿਨ੍ਹਾਂ ਸਾਡੀਆਂ ਬਿਜਲੀ ਲੋੜਾਂ ਲਈ ਵਧ ਤੋਂ ਵਧ ਸਹਿਯੋਗ ਦਿਤਾ।

## ਦੀਵਾਨ ਪ੍ਰਬੰਧਕ—

ਆਪਣੀ ਆਪਣੀ ਥਾਵੀਂ ਸੇਵਾਵਾਂ ਸਾਰੀਆਂ ਹੀ ਕੁਝ ਮਾਅਨੇ ਰਖਦੀਆਂ ਹਨ, ਪਰ ਦੀਵਾਨ ਦੇ ਪ੍ਰਬੰਧ ਦੀ ਸੇਵਾ ਵੀ ਬੜੀ ਮੁਸ਼ਕਲ ਕਾਰ ਹੈ। ਇਸਨੂੰ ਸਰੰਜਾਮ ਦੇਣ ਲਈ ਪੁਰਾਣੇ ਦੀਵਾਨ ਪ੍ਰਬੰਧਕ ਹਾਜ਼ਰ ਸਨ ਸੰਤ ਲਾਭ ਸਿੰਘ ਜੀ ਫਤੇਵਾਲ ਤੇ ਸੰਤ ਅਮਰੀਕਸਿੰਘਜੀ ਅਬੋਹਰ। ਅੰਮ੍ਰਿਤ ਵੇਲੇ ਇਕ ਵਜੇ ਤੋਂ ਲੈਕੇ ਰਾਤ ਦੇ ੧੦-੧੧ ਵਜੇ ਤਕ ਕਿਸੇ ਨ ਕਿਸੇ ਸ਼ਕਲ ਵਿਚ ਇਹ ਸੇਵਾ ਕਰਨੀ ਹੀ ਪੈਂਦੀ ਹੈ ਤੇ ਇਹਨਾਂ ਉਪਰਲੇ ਸੰਤਾਂ ਨੇ ਸੰਤ ਮਹਿੰਦਰ ਸਿੰਘ ਜੀ ਨਕੋੜਾ, ਸੰਤ ਗੁਰਬਖਸ਼ ਸਿੰਘ ਨਕੋੜਾ, ਸੰਤ ਦਰਸ਼ਨ ਸਿੰਘ ਕੂਕਾ ਨਕੋੜਾ, ਸੰਤ ਅਮਰ ਸਿੰਘ ਰਾਣੀਆਂ, ਸਾਧੂ ਸਿੰਘ ਬੁਰੀ ਮਾੜੀ, ਸੰਤ ਪ੍ਰਤਾਪ ਸਿੰਘ, ਸੰਤ ਬਿਸ਼ਨ ਸਿੰਘ ਜੀ, ਕਰਤਾਰ ਸਿੰਘ ਖਜ਼ਾਨ ਸਿੰਘ ਜੀ, ਉਜਾਗਰ ਸਿੰਘ ਸੰਤਾ ਸਿੰਘਜੀ. ਸੰਤ ਕਪੂਰਸਿੰਘਜੀ ਰਾਣੀਆਂ ਆਦਿ ਦੇ ਅਤੇ ਨਕੋੜੇ ਦੇ ਜਥੇ ਦੇ ਸਾਥ ਨਾਲ ਦੋ ਚਾਰ ਦਿਨ ਦੀ ਏਹ ਸਖਤ ਸੇਵਾ ਬੜੇ ਸਿਰੜ ਨਾਲ ਬੰਨੇ ਲਾਈ।

ਖਾਸ ਕਰ ਇਹਨਾਂ ਦਿਨਾਂ ਵਿਚ ੨੪ ਤੇ ੨੫ ਭਾਦਰੋਂ ਵਾਲੇ ਦਿਨ ਅਤਿ ਕਰੜੇ ਸਨ— ਇਹਨਾਂ ਦਿਨਾਂ ਵਿਚ ਜਿਵੇਂ ਦੀਵਾਨ ਵਿੱਚ ਸੰਗਤ ਨੂੰ ਕੰਟਰੋਲ ਵਿਚ ਰਖਿਆ ਗਿਆ, ਏਹ ਹਰ ਤਰਾਂ ਸਲਾਹੁਣ ਯੋਗ ਹੈ।

## ਸਾਈਕਲ-ਸੇਵਾ—

ਦਿੱਲੀ ਦੇ ਸੇਵਕ ਜਥੇ ਦਾ, ਜਿਸਦੇ ਲੀਡਰ ਸੰਤ ਸੰਪੂਰਨ ਸਿੰਘ ਜੀ, ਸੰਤ ਪਿਆਰਾ ਸਿੰਘ ਜੀ ਅਤੇ ਸੰਤ ਸਵਰਨ ਸਿੰਘ ਜੀ ਹਨ, ਜਿੰਨਾਂ ਵੀ ਧਨਵਾਦ ਕਰੀਏ ਥੋੜਾ ਹੈ, ਕਿਉਂਕਿ ਇਹਨਾਂ ਨੇ ੨੩ ਭਾਦਰੋਂ ਨੂੰ ਕੈਂਪ ਆ ਗਡਿਆ ਤੇ ੨੬ ਤਾਰੀਖ ਤਕ ਰਹੇ। ਏਡੇ ਵਡੇ ਇਕੱਠ ਵਿਚ ਸਾਈਕਲਾਂ ਬਾਬਤ ਕੋਈ ਵੀ ਰੌਲਾ ਨ ਪੈਦਾ ਹੋਣ ਦੇਣਾ ਏਹ ਉਪਰੋਕਤ ਵੀਰਾਂ ਦੀ ਮਿਹਨਤ ਸਦਕਾ ਹੀ ਸੀ।

## ਜੋੜਿਆਂ ਦੀ ਸੇਵਾ—

ਸਰਸੇ ਦੀ ਸਾਰੀ ਸੰਗਤ ਨੇ, ਸੰਤ ਗੁਰਦਿਆਲ ਸਿੰਘ ਜੀ ਤੇ ਸੰਤ ਇੰਦਰ ਸਿੰਘ ਜੀ ਦੀ ਅਗਵਾਈ ਹੇਠ ਏਨੀ ਮਹਾਨ ਸੰਗਤ ਦੇ ਜੋੜਿਆਂ ਦਾ ਇੰਤਜ਼ਾਮ ਕੀਤਾ। ਕਿਸੇ ਨੂੰ ਵੀ ਕੋਈ ਸ਼ਕਾਇਤ ਨਹੀਂ ਵਾਪਰੀ। ਪ੍ਰਬੰਧ ਤੁਰਤ-ਸੇਵਾ ਦਾ ਡੂੰਘੇ ਧਨਵਾਦ ਦਾ ਮੁਸਤਾਹਕ ਹੈ। ਅਤੇ ਖਾਸ ਕਰ ਏਹ ਗਲ ਵਰਣਨ ਯੋਗ ਹੈ ਕਿ ਇਸ ਸੰਗਤ ਨੇ ਨਿਰਮਾਣਤਾ ਦੀ ਹੱਦ ਕਰ ਦਿਤੀ ਤੇ ਆਪਣਾ ਆਪ ਜਣਾਇਆ ਤਕ ਨਹੀਂ।

## ਆਮ ਪ੍ਰਬੰਧਕ—

ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਅਠੇ ਪਹਿਰ ਰਹਿਕੇ ਜਿਨ੍ਹਾਂ ਸਜਣਾਂ ਨੇ ਉਹਨਾਂ ਦੀ ਆਗਿਆ ਨੂੰ ਪਰਵਾਨ ਚੜ੍ਹਾਨ ਲਈ ਭੱਜ ਨੱਸ ਕੀਤੀ ਉਹਨਾਂ ਦੇ ਨਾਮ ਹਨ— ਸ੍ਰ. ਅਵਤਾਰ ਸਿੰਘ

ਕਰੀਵਾਲਾ, ਸ੍ਰ. ਹਰੀ ਸਿੰਘ ਕਰੀਵਾਲਾ, ਸੰਤ ਕਿਰਪਾਲ ਸਿੰਘ ਕਰੀਵਾਲਾ, ਸ੍ਰ. ਅਮਰੀਕ ਸਿੰਘ ਅਮਰਾਸਰੀ, ਸ੍ਰ. ਸਾਧੂ ਸਿੰਘ ਜਲੰਧਰ, ਸ੍ਰ. ਚੰਨਣ ਸਿੰਘ ਅਤੇ ਸ੍ਰ. ਮੋਹਣ ਸਿੰਘ ਬਰਾਜੀਏ, ਸ੍ਰ. ਕਿਰਪਾਲ ਸਿੰਘ ਨਾਰਲੀ ਤੇ ਸੂਬਾ ਵਰਿਆਮ ਸਿੰਘ ਸ੍ਰੀ ਜੀਵਨ ਨਗਰ ਤੇ ਨਕੋੜੇ ਦੇ ਸ੍ਰ. ਸਰਧਾ ਸਿੰਘ।

## ਪਾਠ–ਪ੍ਰਬੰਧਕ

ਸਾਰਾ ਮਹੀਨਾ ਪਾਠਾਂ ਦੇ ਸਬੰਧ ਵਿਚ ਜਿਨਾਂ ਸਜਣਾਂ ਸੇਵਾ ਕੀਤੀ, ਉਹ ਹਨ, ਸ੍ਰੀ ਸੰਤ ਸੁੰਦਰ ਸਿੰਘ ਜੀ ਫਰੀਦ ਸੰਤ ਨਗਰ ਅਤੇ ਸੰਤ ਗੁਰਬਚਨ ਸਿੰਘ ਜੀ ਰੋੜਿਆਂ ਵਾਲੇ। ਦਿਨ ਰਾਤ ਇਕ ਕਰਕੇ ਇਹਨਾਂ ਨੇ ਅਜੋਕੇ ਹੋਏ ਸਵਾ ਲਖ ਪਾਠਾਂ ਦੀ ਨਿਗਰਾਨੀ ਕੀਤੀ ਤੇ ਅਜੇ ਕਰ ਰਹੇ ਹਨ।

## ਮੁਫਤ ਡਾਕਟਰੀ ਸਹਾਇਤਾ

ਏਡੇ ਵਿਸ਼ਾਲ ਇਕੱਠ ਨੂੰ ਨਿਰੋਗ ਰਖਣ ਲਈ ਹੇਠ ਲਿਖੇ ਸਰੀਰਾਂ ਨੇ ਮੁਫਤ ਡਾਕਟਰੀ ਸਹਾਇਤਾ ਸਾਧ ਸੰਗਤ ਨੂੰ ਪਹੁੰਚਾਈ: ਸ੍ਰੀ ਮਾਨ ਮਹੰਤ ਹਰਨਾਮ ਸਿੰਘ ਜੀ ਵੈਦ ਸੰਤ ਨਗਰ, ਸ੍ਰੀ ਮਾਨ ਡਾਕਟਰ ਤਰਲੋਕ ਸਿੰਘ ਜੀ ਸੰਤ ਨਗਰ ਅਤੇ ਵੈਦ ਬਲਵੰਤ ਸਿੰਘ ਜੀ ਰੁਮੇਸ਼ ਨਗਰ ਵਾਲੇ। ਉਪਰੋਕਤ ਤੋਂ ਬਿਨਾਂ ਸ੍ਰੀ ਹਰਦਾਸ ਮੱਲ ਜੀ, ਕਟਾਣੀ ਵਾਲਿਆਂ ਮੁਸਕਾਨਾਂ ਵੰਡ ਦਿਆਂ ਦੋ ਵੇਲੇ ਉਚੇਚੇ ਕਟਾਣੀਓਂ ਆਕੇ ਜਿਵੇਂ ਘਰਦਿਆਂ ਵਾਂਗ ਮੇਲੇ ਵਿਚ ਰੋਗੀਆਂ ਦੀ ਦੇਖ ਭਾਲ ਕੀਤੀ ਹੈ ਉਹ ਪ੍ਰਸੰਸਾ ਦੇ ਹਕਦਾਰ ਹਨ। ਸਾਰੇ ਹੀ ਵੈਦਾਂ ਡਾਕਟਰਾਂ ਨੇ ਰੋਗੀਆਂ ਨੂੰ ਨਿਰਾਸ ਨਹੀਂ ਜਾਣ ਦਿਤਾ।

## ਲਿਖਣ ਪੜ੍ਹਨ ਦੀ ਸੇਵਾ

ਏਡੇ ਮਹਾਨ ਮਲੇ ਵਿਚ ਪ੍ਰਬੰਧ ਨੂੰ ਮੁਖ ਰਖ ਦਿਆਂ ਬਹੁਤ ਕੁਝ ਲਿਖਣਾ ਪੜ੍ਹਨਾ ਪੈਂਦਾ ਹੈ। ਇਸ ਸੰਬੰਧ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਸਹਾਇਤਾ ਕੀਤੀ ਸੰਤ ਹਰਭਜਨ ਸਿੰਘ ਜੀ ਦਿਲੀ ਨੇ ਟਾਈਪ ਵਗੈਰਾ ਕਰਕੇ, ਮਾਸਟਰ ਨਿਹਾਲ ਸਿੰਘ ਜੀ ਜੀਵਨ ਨਗਰ ਸੰਤ ਆਤਮਾ ਸਿੰਘ ਜੀ ਸਨਖਤਰਾ ਨੇ ਅਨੰਦ ਕਾਰਜ, ਪਾਠ ਗਿਣਤੀ ਤੇ ਸੇਵਾ ਦਾਰਾਂ ਦੇ ਨਾਮ ਵਗੈਰਾ ਨੋਟ ਕਰਕੇ।

## ਸਤਿਜੁਗ ਦਾ ਸਟਾਫ਼

ਹਮੇਸ਼ਾਂ ਦੀ ਤਰਾਂ ਸ੍ਰੀ ਮਾਨ ਸੰਤ ਹਜੂਰ ਸਿੰਘ ਜੀ ਚੰਦ੍ਰਹਾਂਸ ਆਪਣੇ ਸਾਥੀਆਂ ਸ੍ਰੀ ਬਲਬੀਰ ਸਿੰਘ ਜੀ 'ਢਿਲੋਂ' ਤੇ ਆਤਮਾ ਸਿੰਘ ਜੀ ਜੱਟ ਨੂੰ ਨਾਲ ਲੈਕੇ ਪੁਸਤਕਾਂ ਵੇਚਣ ਦੇ ਸਬੰਧ ਵਿਚ ਡਟਕੇ ਲਗੇ ਰਹੇ।

ਅਤੇ ਸਤਿਜੁਗ ਦੇ ਚੰਦਿਆਂ ਦੀ ਉਗ੍ਰਾਹੀ ਆਦਿ ਵਾਸਤੇ ਅਖਬਾਰ ਦੇ ਸਥਾਈ ਮੈਨੇਜਰ ਸੰਤ ਰਣਜੀਤ ਸਿੰਘ ਜੀ ਨੇ ਦਿਨ ਰਾਤ ਇਕ ਕੀਤੀ ਰਖਿਆ।

## ਦੁਧ ਦੀ ਸੇਵਾ

ਸ੍ਰੀਮਾਨ ਸੰਤ ਦਰਬਾਰਾ ਸਿੰਘ ਜੀ ਨੰਬਰ ਦਾਰ ਰਾਈਆਂ ਅਤੇ ਸੰਤ ਜੀਊਣ ਸਿੰਘ (ਗੁਰਮੁਖ ਸਿੰਘ) ਜੀ ਗੁਰੂਸਰ ਨੇ ਬੜੇ ਹੀ ਤਰੱਦਦ ਨਾਲ ਪਿੰਡੋ ਪਿੰਡ ਫਿਰਕੇ ਦੁਧ ਇਕਤਰ ਕਰਨ ਅਤੇ ਸਿਰ ਤੇ ਚੁਕ ਕੇ ਮੁਨਾਸਬ ਥਾਂ ਪਹੁੰਚਾਣ ਵਿਚ ਏਹਨਾਂ ਸਜਣਾਂ ਨੇ ਕਮਾਲ ਹੀ ਕਰ ਦਿਤੀ। ਏਹ ਸਿਰੜੀ ਕੰਮ ਇਹਨਾਂ ਸਜਣਾਂ ਦੇ ਹੀ ਕਰਨ ਜੋਗ ਸੀ।

ਚੁੰਨ੍ਹੀ (ਅੰਬਾਲਾ ਜ਼ਿਲਾ) ਦੀ ਸੰਗਤ ਨੇ ਸੰਤ ਉਦੇ ਸਿੰਘ ਜੀ ਦੀ ਅਗਵਾਈ ਹੇਠ ੭ ਟੀਨ ਦੁਧ ਦੇ ਮੇਲੇ ਲਈ ਸ਼ਰਧਾ ਅਤੇ ਪਰੇਮ ਸਹਿਤ ਭੇਜੇ। ਇਹਨਾਂ ਦੇ ਪਿੰਡ ਦਾ ਕਾਫ਼ੀ ਕੁ ਮੀਲ ਦਾ ਭੈਣੀ ਸਾਹਿਬ ਤੋਂ ਫਾਸਲਾ ਹੈ, ਪਰ ਪਰੇਮ ਦੀ ਕਾਰ ਅਜੇ ਏਹ ਪੰਧ ਆਪਣੀ ਦੂਰਾਈ ਕਾਇਮ ਨਾ ਰਖ ਸਕਿਆ।

## ਸ੍ਵਾਗਤ ਕਮੇਟੀ

ਨਾਮਧਾਰੀ ਸਾਧ ਸੰਗਤ ਤੋਂ ਬਿਨਾਂ ਜੋ ਸਿਆਸੀ ਸਮਾਜੀ ਤੇ ਧਾਰਮਿਕ ਉੱਚ ਵਿਅਕਤੀਆਂ ਸ੍ਰੀ ਸਤਿਗੁਰੂ ਜੀ ਨੂੰ ਸ਼ਰਧਾਂਜਲੀ ਦੇਣ ਆਈਆਂ ਉਹਨਾਂ ਵਾਸਤੇ ਇਕ ਉਚੇਚੀ ਸੁਆਗਤ ਕਮੇਟੀ ਮੁਕਰਰ ਕੀਤੀ ਗਈ। ਹੇਠ ਲਿਖੇ ਸਜਣਾਂ ਨੂੰ ਏਹ ਮਾਣ ਪ੍ਰਾਪਤ ਹੋਇਆ:

੧. ਸੰਤ ਮੰਗਲ ਸਿੰਘ ਜੀ ਚੰਦੀਗੜ੍ਹ
੨. ਸੰਤ ਤੀਰਥ ਸਿੰਘ ਜੀ ,,
੩. ਸ. ਸਾਧੂ ਸਿੰਘ ਜੀ ਜਲੰਧਰ
੪. ,, ਬਚਨ ਸਿੰਘ ਜੀ ਐਸ. ਡੀ. ਓ.
੫. ,, ਕੇਹਰ ਸਿੰਘ ਜੀ ਮਾਨ, ਚੰਦੀਗੜ੍ਹ
੬. ,, ਤੇਜਾ ਸਿੰਘ ਜੀ ਐਮ. ਐਲ. ਸੀ, ਸਿਰਸਾ
੭. ,, ਸੂਚਾ ਸਿੰਘ ਜੀ ਦਿਲੀ
੮. ,, ਇਕਬਾਲ ਸਿੰਘ ਜੀ ਬੈਂਕੌਕ
੯. ,, ਸੰਤਾ ਸਿੰਘ ਜੀ ਲਖਨਊ
੧੦. ,, ਗੁਰਮੇਲ ਸਿੰਘ ਜੀ ਰੋਪੜ,
੧੧. ,, ਬਲਵੰਤ ਸਿੰਘ ਜੀ ਐਕਸੀਅਨ
੧੨. ,, ਰਵੇਲ ਸਿੰਘ ਜੀ ਮੋਰੀ ਵਾਲਾ
੧੩. ,, ਜਸਵੰਤ ਸਿੰਘ ਜੀ ਚੰਦੀਗੜ੍ਹ

## ਉਚੇਚਿਆਂ ਦੇ ਲੰਗਰ ਤੇ ਡੇਰਿਆਂ ਦੀ ਸੇਵਾ

ਸੇਠ ਜੇਮਲ ਸਿੰਘ ਜੀ ਮੰਡੀ, ਸ੍ਰ. ਸਹਿੰਦਰ ਸਿੰਘ ਜੀ ਡਾਲਟਨ ਗੰਜ, ਸ੍ਰ: ਪਰੀਤਮ ਸਿੰਘ ਜੀ ਡਾਲਟਨ ਗੰਜ ਤੇ ਸ੍ਰ: ਜੋਗਿੰਦਰ ਸਿੰਘ ਜੀ ਸਰਸਾ ਤੇ ਹੋਰ ਬੈਂਕੌਕ ਵਾਸੀ ਸਜਣਾਂ ਨੇ ਆਏ ਹੋਏ ਉਚੇਚੇ ਅਤਿਥੀਆਂ ਦੀਆਂ ਸਭ ਲੋੜਾਂ ਦਾ ਪੂਰਾ ਪੂਰਾ ਇੰਤਜ਼ਾਮ ਕੀਤਾ।

ਇਹਨਾਂ ਦੇ ਲੰਗਰ ਦੀ ਸੇਵਾ ਉਚੇਚੇ ਤੌਰ ਤੇ ਮੰਡੀ ਦੀ ਸਮੂਹ ਸੰਗਤ ਨੇ ਜਿਸ ਵਿਚ ਭੈਣਾਂ ਦਾ ਵਿਸ਼ੇਸ਼ ਹਿਸਾ ਸੀ, ਮਿਲਕੇ ਕੀਤੀ ਤੇ ਬੜਾ ਤਸਲੀਬਖਸ਼ ਪ੍ਰਬੰਧ ਰਖਿਆ। ਮੰਡੀ ਅਤੇ ਸਿਆਮ ਦੀਆਂ ਭੈਣਾਂ ਨੇ ਆਪਣੇ ਵਧੀਆ ਪਹਿਰਾਵਆਂ ਦੀ ਪਰਵਾਹ ਨ ਕਰਕੇ ਸੇਵਾ ਨੂੰ ਵਧੇਰੇ ਮੁਖ ਰਖਿਆ ਹੈ. ਏਸੇਤਰਾਂ ਹੀ ਦੋਹਾਂ ਥਾਵਾਂ ਦੇ ਪੁਰਸ਼ ਮੈਂਬਰਾਂ ਨੇ।

## ਮੁਖੀ ਤੌਰ ਤੇ ਸੇਵਕ ਸੰਗਤਾਂ

ਇਹ ਸੰਗਤਾਂ ਵਿਸ਼ੇਸ਼ ਤੌਰ ਤੇ ਪਰਸ਼ੰਸਾ ਦੀਆਂ ਹਕਦਾਰ ਹਨ। ਜਿਸ ਉਦਮ ਉਤਸਾਹ ਤੇ ਜ਼ਿਮੇਵਾਰੀ ਨਾਲ ਹੇਠ ਲਿਖੀਆਂ ਸਮੂਹ ਸੰਗਤਾਂ ਨੇ ਕੰਮ ਕੀਤਾ ਹੈ, ਉਸ ਬਿਨਾਂ ਮੇਲੇ ਵਿਚ ਬਹੁਤ ਸਾਰੀਆਂ ਕਮਜ਼ੋਰੀਆਂ ਪੈਦਾ ਹੋ ਸਕਦੀਆਂ ਸਨ। ਪਰ ਇਕ ਤਾਂ ਸਤਿਗੁਰਾਂ ਦੇ ਪਰਤਾਪ ਨਾਲ ਸਮੁਚੀ ਨਾਮਧਾਰੀ ਸੰਗਤ ਨੇ ਹੀ "ਅਪਣੇ ਜਨਕਾ ਪਰਦਾ ਢਾਕੈ" ਦੇ ਅਨੁਸਾਰ ਰਖ ਵਖਾਈ ਹੈ। ਦੂਜੇ ਸੰਗਤ ਦਿਲੀ ਦੇ ਸਾਰੇ ਹੀ ਸਿਆਣੇ ਸਜਣਾਂ ਨੇ ਬਹੁ ਪਾਸੜ ਮਦਦ ਕਰਕੇ ਵੇਲੇ ਨੂੰ ਭੁਗਤਾਇਆ ਹੈ। ਪਰ ਜਿਸ ਲਗਨ, ਵਿਸ਼ਵਾਸ ਤੇ ਪਿਆਰ ਨਾਲ ਜੀਵਨ ਨਗਰ ਦੇ ਹਲਕੇ ਦੇ ਪਿੰਡਾਂ ਨੇ ਕੰਮ ਕੀਤਾ ਹੈ, ਉਸਦੀ ਮਿਸਾਲ ਪਿਛਲੇ ਸਾਰੇ ਮੇਲਿਆਂ ਦੇ ਇਤਹਾਸ ਵਿਚ ਨਹੀਂ ਮਿਲਦੀ। ਇਹ ਸੰਗਤਾਂ ਖਾਸ ਤੌਰ ਤੇ ਜ਼ਿਕਰ ਯੋਗ ਹਨ: ਸੰਗਤ ਰਾਣੀਆਂ ਸੰਗਤ ਜੀਵਨ ਨਗਰ, ਸੰਗਤ ਸੰਤਾਂ ਵਾਲੀ, ਸੰਗਤ ਸੰਤ ਨਗਰ ਸੰਗਤ ਅਮਰਾ ਸਰ, ਵਡਾ ਛੋਟਾ ਤੇ ਨਵਾਂ, ਸੰਗਤ ਕਰੀਵਾਲਾ। ਹਰ ਤਰਾਂ, ਦੀ ਸੇਵਾ ਇਹਨਾਂ ਨਗਰਾਂ ਨੇ ਕਰਕੇ ਨਾਮਧਾਰੀ ਸਾਧ ਸੰਗਤ ਦੇ ਸੇਵਾ ਭਾਵ ਦੀ ਲੋਕਾਂ ਸਾਹਵੇਂ ਮਿਸਾਲ ਪੇਸ਼ ਕਰ ਦਿਤੀ ਹੈ।

## ਸਫਾਈ ਦੀ ਸੇਵਾ

ਦੇ ਇਨਚਾਰਜ ਸ੍ਰ: ਸਾਧੂ ਸਿੰਘ ਜੀ ਜਲੰਧਰ, ਵਾਲੇ ਸਨ। ਇਹਨਾਂ ਨੇ ਆਪਣ ਟੋਰ

ਪ੍ਰਬੰਧਕ ਕੰਮਾਂ ਵਿੱਚ ਰਹਿੰਦਿਆਂ ਹੋਇਆਂ ਜਲੰਧਰ ਤੋਂ ਲਿਆਂਦੇ ਉਦੇਚੇ ਸਾਥੀਆਂ ਨਾਲ ਸ੍ਰੀ ਭੈਣੀ ਸਾਹਿਬ ਤੇ ਰਾਮਸਰ ਦੇ ਸਾਰੀਆਂ ਥਾਵਾਂ ਦੀ ਸਫਾਈ ਰਖੀ। ਸਰਦਾਰ ਜੀ ਭਾਵੇਂ ਕਾਰੋਬਾਰੀ ਤੌਰ ਤੇ ਬੜੀ ਵਡੀ ਫਰਮ ਦੇ ਮਾਲਿਕ ਹਨ, ਪਰ ਸੇਵਾ ਦੇ ਤੌਰ ਤੇ ਉਹਨਾਂ ਅਤਿ ਨਿਰਮਾਣ ਸੇਵਾ ਆਪਣੇ ਜ਼ਿਮੇ ਲਈ।

## ਸ੍ਰੀ ਮਹਾਰਾਜ ਜੀ ਵਲੋਂ ਧਨਵਾਦ

ਮੁਖੀ ਪ੍ਰਬੰਧਕ ਸ੍ਰੀ ਮਹਾਰਾਜ ਬੀਰ ਸਿੰਘ ਜੀ ਵਲੋਂ ਉਪਰ ਲਿਖੇ ਸਭ ਸਜਣਾਂ, ਜਥਿਆਂ ਅਤੇ ਸੰਗਤਾਂ ਦਾ ਤਹਿ ਦਿਲੋਂ ਧਨਵਾਦ ਹੈ ਜਿਨ੍ਹਾਂ ਨੇ ਆਪਣਾ ਇਹ ਕਾਰਜ ਆਪ ਹੀ ਕਿਰਪਾ ਕਰਕੇ ਨਿਰਵਿਘਨ ਸਮਾਪਤ ਹੋਣ ਵਿਚ ਸਹਾਇਤਾ ਕੀਤੀ। ਅਨੇਕਾਂ ਅਜੇਹੇ ਸਜਣ ਹੋਣਗੇ ਜਿਨ੍ਹਾਂ ਸੇਵਾ ਵਲੋਂ ਕੋਈ ਕਸਰ ਨਹੀਂ ਛਡੀ ਹੋਣੀ ਪਰ ਉਹ ਮੇਰੇ (ਪ. ਸ. ਕ.) ਜਾਂ ਸ੍ਰੀ ਮਹਾਰਾਜ ਜੀ ਦੇ ਧਿਆਨ ਵਿਚੋਂ ਉਕੇ, ਰਹਿ ਗਏ ਹੋਣ, ਉਹ ਖਿਮਾ ਕਰਨ। ਸ੍ਰੀ ਮਹਾਰਾਜ ਜੀ ਦਿਸਦੇ ਅਣਦਿਸਦੇ ਯਾਦ ਰਹੇ ਜਾਂ ਯਾਦੋਂ ਵਿਸਰੇ ਸਭ ਦੇ ਹੀ ਸ਼ੁਕਰ ਗੁਜ਼ਾਰ ਹਨ। ਸਮੁਚੀ ਸੰਗਤ ਦੀ ਮਿਲਵਰਤਨ ਨਾਲ ਜਿਵੇਂ ਏਹ ਕਾਰਜ ਨੇਪਰੇ ਚੜ੍ਹਿਆ ਹੈ ਏਹ ਸਾਡੇ ਸਭ ਦੇ ਹੀ ਫ਼ਖਰ ਕਰਨ ਯੋਗ ਹੈ।

ਸ੍ਰੀ ਮਹਾਰਾਜ ਜੀ ਉਹਨਾਂ ਵਿਅਕਤੀਆਂ ਕੋਲੋਂ ਹਾਰਦਿਕ ਖਿਮਾਂ ਮੰਗਦੇ ਹਨ ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਸਚਖੰਡ ਵਾਸ ਦੀ ਖਬਰ ਨਹੀਂ ਦਿਤ। ਜਾ ਸਕੀ ਤੇ ਉਹ ਇਸ ਅਲੋਕਿਕ ਸਮਾਗਮ ਤੇ ਪਧਾਰ ਨਹੀਂ ਸਕੇ। ਭਾਵੇਂ ਰੇਡੀਓ ਤੇ ਅਖਬਾਰਾਂ ਰਾਹੀਂ ਖਬਰਾਂ ਪਹੁੰਚੀਆਂ ਹੀ ਪਰ ਉਦੇਦੇ ਕਾਰਡ ਕਈ ਸਜਣਾਂ ਨੂੰ ਭੇਜੇ ਨਹੀਂ ਜਾ ਸਕੇ ਹੋਣੇ।

## ਲੇਖਕ ਵਲੋਂ ਖਿਮਾ ਯਾਚਨਾ—

ਪ੍ਰੀਤਮ ਸਿੰਘ ਕਵੀ ਬੜਾ ਸਾਦਾ ਤੇ ਸਾਧਾਰਨ ਆਦਮੀ ਹੈ, ਉਸਨੇ ਨਿਰਮਾਣ ਜਤਨ ਕੀਤਾ ਹੈ ਕਿ ਇਸ ਵਿਸ਼ਾਲ ਤੇ ਮਹਾਨ ਸਮਾਗਮ ਦਾ ਆਪਨੂੰ ਦਿਗ ਦਰਸ਼ਨ ਕਰਵਾ ਸਕੇ। ਹੋ ਸਕਦਾ ਹੈ ਬਹੁਤ ਸਾਰੀਆਂ ਅਜੇਹੀਆਂ ਗਲਾਂ ਰਹਿ ਗਈਆਂ ਹੋਣ ਜਿਨ੍ਹਾਂ ਦਾ ਜ਼ਿਕਰ ਕਰਨਾ ਬੜਾ ਜਰੂਰੀ ਹੋਵੇ ਤੇ ਕੁਝ ਗਲਾਂ ਬਾਰ ਬਾਰ ਦੁਹਰਾਈਆਂ ਗਈਆਂ ਹੋਣ! ਆਪਣੇ ਮਹਿਦੂਦ ਵਸੀਲਿਆਂ ਨਾਲ ਜੋ ਕੁਝ ਉਸਤੋਂ ਬਣ ਪਾਇਆ, ਉਹ ਉਸਨੇ ਸਚੇ ਦਿਲੋਂ ਤੇ ਇਕ ਸ੍ਰੇਸ਼ਟ ਨਾਮਧਾਰੀ ਦੀ ਰੂਹ ਥਾਣੀ ਆਪਦੇ ਪੇਸ਼ ਕਰਨ ਦਾ ਹੀਆ ਕੀਤਾ ਹੈ। ਉਹ ਆਸ ਰਖਦਾ ਹੈ ਕਿ ਜੋ ਲੋਕ ਇਸ ਮਹਾ-ਸਮਾਗਮ ਨੂੰ ਆਪ ਅਖੀਂ ਤਕਕੇ ਆਏ ਹਨ ਉਹ ਵੀ ਇਸ ਰੀਪੋਰਟ ਤੋਂ ਬਹੁਤ ਕੁਝ ਹਾਸਲ ਕਰਨਗੇ ਤੇ ਜੋ ਜਾ ਹੀ ਨਹੀਂ ਸਕੇ ਉਹਨਾਂ ਨੂੰ ਤਾਂ ਭਲਾ ਇਹ ਸਭ ਕੁਝ ਜਾਣਨ ਦੀ ਲੋੜ ਸੀ ਹੀ।

ਪਰੰਤੂ ਜੇ ਕਿਸੇ ਸਜਣ ਦੀ ਯੋਗ ਕਦਰ ਲਿਖਣੋਂ ਰਹਿ ਗਈ ਹੋਵੇ ਤਾਂ ਉਹ ਲੇਖਕ ਨੂੰ ਜਰੂਰ ਖਿਮਾ ਕਰੇ। ਲੇਖਕ ਹਾਰਦਿਕ ਕ੍ਰਿਤਗਯ ਹੋਵੇਗਾ।

ਇਸ ਅੰਕ ਦੀ ਪ੍ਰੇਰਨਾ ਦਾ ਸੋਮਾ ਤਾਂ ਸੁਰਗੀ ਸਚੇ ਪਾਤਸ਼ਾਹ ਆਪ ਹੀ ਸਨ, ਪਰ ਸੇਠ ਸੁਹੇਲ ਸਿੰਘਜੀ ਧੀਰ ਨੇ ਜਿਸ ਜ਼ੋਰ ਨਾਲ ਇਸਦੀ ਮਹਾਨਤਾ ਨੂੰ ਲੇਖਕ ਦੇ ਖਾਨੇ ਬਹਾਇਆ, ਉਸ ਨਾਲ ਲੇਖਕ ਦਾ ਆਪਣਾ ਪੱਖ ਪਰਪੱਕ ਹੋ ਗਿਆ। ਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸਾਡੀ ਅਭਿਲਾਸ਼ਾ ਪਰਵਾਨ ਕਰਕੇ ਤਸਵੀਰਾਂ ਆਦਿ ਦਾ ਪ੍ਰਬੰਧ ਕਰ ਦੇਣ ਲਈ ਜੋ ਕਿਰਪਾ ਕੀਤੀ ਉਸ ਬਾਬਤ ਓਹਨਾਂ ਦਾ ਧਨਵਾਦ ਕੀ ਕਰੀਏ, ਉਹਨਾਂ ਨੂੰ ਇਹ ਯੋਗ ਹੀ ਸੀ।

[illegible] ਨੂੰ ਲਿਖਣ ਦੇ ਕੰਮ ਵਿਚ, ਅੰਗ-

ਰੇਜ਼ੀ ਪਤ੍ਰਾਂ ਦਾ ਅਨੁਵਾਦ ਸ੍ਰੀਮਾਨ ਮਾਸਟਰ ਨਿਹਾਲ ਸਿੰਘ ਜੀ ਬੀ. ਏ. ਤੇ ਉਰਦੂ ਲੇਖਾਂ ਦਾ ਅਨੁਵਾਦ ਸ੍ਰੀਮਾਨ ਮਾਸਟਰ ਅਮਰੀਕ ਸਿੰਘ ਜੀ ਨੇ ਕਰ ਦਿਤਾ, ਸ੍ਰੀ ਸੰਤ ਗੁਰਦੇਵ ਸਿੰਘ ਜੀ ਪਰਸਨਲ ਸਕਤ੍ਰ ਨੇ ਜ਼ਰੂਰੀ ਨਾਂਵ ਥਾਂਵ ਦਸਕੇ ਬੜੀ ਮਦਦ ਕੀਤੀ ਹੈ, ਲੇਖਕ ਸਚੇ ਦਿਲੋਂ ਆਪਣੇ ਸਾਥੀਆਂ, ਸ੍ਰੀ ਚੰਦਰਹਾਂਸ ਜੀ, ਸ੍ਰੀ ਬਲਵੰਤ ਸਿੰਘ ਜੀ ਮਸ਼ੀਨਮੈਨ, ਸ੍ਰੀ ਕਰਮ ਸਿੰਘ ਜੀ ਜੋਗੀ, ਸ੍ਰੀ ਆਤਮਾ ਸਿੰਘ ਜੀ 'ਜੱਟ' ਸ੍ਰੀ ਅਮਰੀਕ ਸਿੰਘ ਜੀ ਸੰਤ ਨਗਰ, ਸ੍ਰੀ ਪ੍ਰੀਤਮ ਸਿੰਘ ਜੀ 'ਸੰਧੂ' ਜੀਵਨ ਨਗਰ, ਸ੍ਰੀ ਬਲਬੀਰ ਸਿੰਘ ਜੀ 'ਢਿਲੋਂ' ਸੰਤ ਨਗਰ ਦਾ ਧਨਵਾਦ ਕਰਦਾ ਹੈ ਜਿਨ੍ਹਾਂ ਨੇ ਵਾਹਵਾ ਹੰਭਲਾ ਮਾਰਕੇ ਅਫਰੀਕਾ ਅੰਕ ਪਿਛੋਂ ਛੇਤੀ ਹੀ ਇਹ ਸ਼ਰਧਾਂਜਲੀ ਅੰਕ ਤਿਆਰ ਕਰ ਦਿਤਾ।

ਪਰ ਅੰਕ ਵਿਚ ਤਸਵੀਰਾਂ ਵਗੈਰਾ ਦੇ ਛਪਾਣ ਦੀ ਜੋ ਘਾਲ ਸ੍ਰੀਮਾਨ ਸੰਤ ਵਰਿਆਮ ਸਿੰਘ ਮੁਸਵਰ ਜੀ ਨੇ ਘਾਲੀ ਹੈ, ਉਸਦਾ ਕ੍ਰਿਤਗਯ ਲੇਖਕ ਤਾਂ ਕੀ ਹਰ ਪਾਠਕ ਹੋਵੇਗਾ, ਜਿਸਨੂੰ ਸ੍ਰੀ ਸਤਿਗੁਰੂ ਜੀ ਦੇ ਅੰਤ ਸਮੇਂ ਦੀਆਂ ਤਸਵੀਰਾਂ ਤਕਣ ਨੂੰ ਪ੍ਰਾਪਤ ਹੋਣਗੀਆਂ। ਕਿਉਂਕਿ ਜਿਥੇ ਸ੍ਰੀ ਮਹਾਰਾਜ ਜੀ ਨੇ ਤਸਵੀਰਾਂ ਨੂੰ ਪ੍ਰਾਪਤ ਕੀਤਾ ਤੇ ਦੁਨਿਆ ਹੈ ਓਥੇ ਮੁਸੱਵਰ ਜੀ ਨੇ ਇਹਨਾਂ ਨੂੰ ਛਪਵਾਕੇ ਦਿਲੀਓਂ ਭੇਜਿਆ ਹੈ। ਤੇ ਅੱਜ ਇਹ ਸ਼ਰਧਾਂਜਲੀ-ਅੰਕ ਤੁਹਾਡੇ ਪਾਸ ਪਹੁੰਚਕੇ ਮੁੜ ਪਿਆਰੇ ਪ੍ਰੀਤਮ ਦੀ ਯਾਦ ਦਿਲਾਏਗਾ ਅਤੇ ਉਸ ਜਸ ਦੀ ਇਕ ਮਾਮੂਲੀ ਜਿਹੀ ਝਲਕ ਪੁਆਏਗਾ ਜਿਸਦੇ ਸਵਾਮੀ ਅਜ ਸਾਡੇ ਵਿਚ ਨਹੀਂ ਰਹੇ।

ਪਾਠਕਾਂ ਤੋਂ ਖਿਮਾ ਯਾਚਨਾ ਮੰਗਦਿਆਂ ਅਸੀਂ ਸੰਗਦੇ ਜ਼ਰੂਰ ਹਾਂ, ਕਿਉਂਕਿ ਹਰੇਕ ਨੂੰ ਉਮੀਦ ਸੀ ਕਿ ਫੌਰਨ ਜਾਕੇ ਅਸੀਂ ਸੰਸਕਾਰ ਸਮਾਗਮ ਦੀ ਰੀਪੋਰਟ ਭੇਜਾਂਗੇ– ਪਰ ਕਿਉਂਕਿ ਏਹ ਕੰਮ ਏਨਾ ਸਹਿਲ ਨਹੀਂ ਸੀ, ਪਾਠਕ ਸਾਡੇ ਕੰਮ ਤੋਂ ਅੰਦਾਜ਼ਾ ਲਾ ਸਕਦੇ ਹਨ। ਇਕ ਸਾਧਾਰਨ ਪਿੰਡ ਵਿਚ ਬੈਠਿਆਂ ਏਨਾ ਕੁਝ ਤਿਆਰ ਕਰ ਸਕਣਾ- ਸਤਿਗੁਰਾਂ ਦੀ ਕਿਰਪਾ ਦਾ ਸਦਕਾ ਹੀ ਹੈ।

ਅਸੀਂ ਉਮੀਦ ਕਰਦੇ ਹਾਂ ਕਿ ਏਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਉਚੇਚਾ ਅੰਕ ਆਪਣੇ ਮੈਟਰ ਤੇ ਤਸਵੀਰਾਂ ਸਦਕਾ ਸਾਡੇ ਪਾਠਕਾਂ ਨੂੰ ਜ਼ਰੂਰ ਰੁਚ ਜਾਵੇਗਾ ਤੇ ਸਾਡੀ ਦੋ-ਤ੍ਰੈ ਹਫਤੇ ਦੀ ਲੇਟ ਨੂੰ ਵੀ ਭੁਲਾਣ ਵਿਚ ਮਦਦ ਕਰੇਗਾ।

## ਜਰੂਰੀ ਐਲਾਨ–

ਅਸੀਂ ਚਾਂਹਦੇ ਹਾਂ ਕਿ ਬਸੰਤ ਦੇ ਮੌਕੇ ਜਾਂ ਉਦੂੰ ਅਗੋਂ ਪਿਛੋਂ ਇਕ ਵਿਸ਼ੇਸ਼ ਅੰਕ ਸ੍ਰੀ ਸਤਿ-ਪ੍ਰਤਾਪ ਸਿੰਘ ਜੀ ਦੇ ਸਬੰਧ ਵਿਚ ਪਰਕਾਸ਼ਤ ਕੀਤਾ ਜਾਵੇ। ਸਮੂਹ ਲੇਖਕਾਂ ਨੂੰ ਬੇਨਤੀ ਹੈ ਕਿ ਉਹ ਸਚੇ ਪਾਤਸ਼ਾਹ ਜੀ ਦੀਆਂ ਜੀਵਨ-ਝਾਕੀਆਂ, ਘਰੋਗੀ ਵਾਪਰੀਆਂ ਤੇ ਉਹਨਾਂ ਦੀਆਂ ਯਾਦਾਂ ਦੇ ਸੁਚੇ ਮੋਤੀ ਬੜੇ ਸੁਹਣੇ ਸ਼ਬਦਾਂ ਵਿਚ ਪਰੋਕੇ ਸਤਿਜੁਗ ਦੇ ਪਤੇ ਤੇ ਭੇਜਣ। ਤਾਕਿ ਜਦੋਂ ਸਚੇ ਪਾਤਸ਼ਾਹ ਜੀ ਦਾ ਯਾਦ-ਅੰਕ ਪਰਕਾਸ਼ਤ ਕੀਤਾ ਜਾਵੇ ਤਾਂ ਉਹਨਾਂ ਦੇ ਜੀਵਨ ਦੇ ਬਹੁਤ ਸਾਰੇ ਇਤਹਾਸਕ ਵਾਕਿਆਤ ਰੌਸ਼ਨੀ ਵਿਚ ਆ ਜਾਣ।



# ਜਿਨ੍ਹੂੰ ਮੇਰੇ ਦੀਦਾਰ ਦੀ ਲੋੜ ਹੋਵੇ

[ਮਾਸਟਰ ਅਜੀਤ ਸਿੰਘ ਜੀ "ਚੀਮਾਂ"

ਦੀਨ ਦੁਖੀ ਗਰੀਬ ਨਿਥਾਵਿਆਂ ਤੇ, ਗਲੇ ਆਜਜ਼ ਯਤੀਮਾਂ ਨੂੰ ਲਾਣ ਵਾਲੇ।
ਨਦਰੀ ਨਦਰ ਨਾਲ ਨਦਰ ਨਿਹਾਲ ਕਰਕੇ, ਦੈਂਤੋਂ ਦੇਵਤੇ ਸਾਨੂੰ ਬਨਾਣ ਵਾਲੇ।
ਮਿਠੀ ਜਿਹੀ ਮੁਸਕਾਨ ਦੇ ਨਾਲ ਮਾਹੀਆ, ਸਾਡੇ ਦਿਲਾਂ ਦੀ ਕਲੀ ਖਿੜਾਨ ਵਾਲੇ।
ਏਸ ਮਿਟੀ ਦੀ ਮੁਠ ਵਿਚ ਲੁਕ ਗਏ ਓ, ਸਿਰ ਤੇ ਸਿਧੀ ਦਸਤਾਰ ਸਜਾਣ ਵਾਲੇ।
ਢੇਰੀ ਢਾਹਕੇ ਚਿਖਾ ਦੇ ਕੋਲ ਬੈਠਾ, ਮੇਰੀਆਂ ਅਖਾਂ 'ਚੋਂ ਅਥਰੂ ਕਿਰਨ ਲਗੇ।
ਗੁਰੂ ਵਡੇ ਪ੍ਰਤਾਪ ਪ੍ਰਤਾਪ ਵਾਲੇ, ਮੇਰੀਆਂ ਅਖੀਆਂ ਸਾਮ੍ਹਣੇ ਫਿਰਨ ਲਗੇ।

ਹਥ ਜੋੜਕੇ ਉਨ੍ਹਾਂ ਨੂੰ ਅਰਜ਼ ਕੀਤੀ, ਸਾਨੂੰ ਪੰਧ ਵਿਛੋੜੇ ਦਾ ਪਾ ਗਏ ਓ।
ਪਿਛਲੇ ਫੱਟਾਂ ਤੇ ਨਹੀਂ ਅੰਗੂਰ ਆਇਆ, ਹੋਰ ਚਿਣਗ ਚੁਆਤੀਆਂ ਲਾ ਗਏ ਓ।
ਚੌਦਾਂ ਬਰਸ ਨਹੀਂ ਜਿਨ੍ਹਾਂ ਨੇ ਮੁਕ ਜਾਣਾ, ਸੁੰਞੀ ਯੁਧਿਆ ਭੈਣੀ ਬਨਾ ਗਏ ਓ।
ਸਿਰ ਤੇ ਦਰਦ ਫਰਾਕ ਤੇ ਹਿਜ਼ਰ ਵਾਲੀ, ਰਾਤ ਕਹਿਰ ਵਿਛੋੜੇ ਦੀ ਪਾ ਗਏ ਓ।
ਸਾਡੇ ਹਾਲ ਤੇ ਜ਼ਰਾ ਕੁ ਤਰਸ ਕਰਦੋਂ, ਏਸੇ ਮੇਲੇ ਨੂੰ ਹਥੀਂ ਭੁਗਤਾ ਜਾਂਦੋਂ।
ਢਾਈ ਲਖ ਜੋ ਪਾਠ ਕਰਾਏ ਹੈਸਨ, ਹਥੀਂ ਉਨ੍ਹਾਂ ਦਾ ਭੋਗ ਤਾਂ ਪਾ ਜਾਂਦੋਂ।

ਤੁਸੀਂ ਕਹਿੰਦੇ ਸੌ ਬਾਨ੍ਹਵੇਂ ਗੁਰੂ ਔਣੈ, ਸਾਨੂੰ ਉਹਦਾ ਦੀਦਾਰ ਕਰਾਇਆ ਹੀ ਨਹੀਂ।
ਓਹਨੂੰ ਢੂੰਡਦੇ ਆਪ ਹੀ ਖੁੰਝ ਗਏ ਓ, ਅਜੇ ਤੀਕ ਬੇਦਰਦ ਉਹ ਆਇਆ ਹੀ ਨਹੀਂ।
ਸਦੀਆਂ ਬੀਤ ਗਈਆਂ ਓਦੇ ਹਿਜ਼ਰ ਅੰਦਰ, ਓਹਨੇ ਆਣਕੇ ਦਰਦ ਵੰਡਾਇਆ ਹੀ ਨਹੀਂ।
ਤੁਸੀਂ ਆਪ ਵੀ ਉਨਾਂ ਦੇ ਕੋਲ ਤੁਰ ਗਏ, ਕਿਸੇ ਠਾਕਰ ਦੇ ਪਿਆਰ ਭਰਮਾਯਾ ਹੀ ਨਹੀਂ।
ਅਜੇ ਤੀਕ ਮਾਹੀਆ ਲਾਟਾਂ ਨਿਕਲ ਰਹੀਆਂ, ਤੇਰੇ ਪਿਤਾ ਪਿਆਰੇ ਦੀ ਮੜ੍ਹੀ ਵਿਚੋਂ।
ਅਜੇ ਨਹੀਂ ਸ਼ਹੀਦਾਂ ਦਾ ਖੂਨ ਸੁਕਾ, ਭੈੜੀ ਕੋਟਲੇ ਦੀ ਖੂਨੀ ਰੜੀ ਵਿਚੋਂ।

ਕੀ ਤੂੰ ਸਮਝਿਆ ਅਜ ਦੇ ਸੇਵਕਾਂ ਚੋਂ, ਤੈਨੂੰ ਲਭਦਾ ਯਾਰ ਪੁਰਾਣਾ ਹੀ ਨਹੀਂ ?
ਕੀ ਤੂੰ ਸਮਝਿਆ ਸੰਤ ਗਿਆਨ ਸਿੰਘ ਤੋਂ, ਬਿਨਾ ਕਿਸੇ ਨੇ ਵਾਰਾ ਸੁਨਾਣਾ ਹੀ ਨਹੀਂ ?
ਕੀ ਤੂੰ ਸਮਝਿਆ ਆਲਿਮ ਤੇ ਅਤਰ ਸਿੰਘ ਤੋਂ, ਬਿਨਾ ਕਿਸੇ ਨੇ ਨਾਚ ਵਿਖਾਣਾ ਹੀ ਨਹੀਂ?
ਭੂਰੀ ਵਾਲਿਆਂ ਤੇ ਆਲਾ ਸਿੰਘ ਬਾਝੋਂ, ਤੈਨੂੰ ਕਿਸੇ ਨੇ ਚੌਰ ਝੁਲਾਣਾ ਹੀ ਨਹੀਂ ?
ਤੂੰ ਤਾਂ ਲਾਂਗਰੀ ਰਤਨ ਦੀ ਦਸ਼ਾ ਉਤੇ, ਜ਼ਰਾ ਜਿੰਨਾਂ ਨ ਕੀਤਾ ਧਿਆਨ ਸਤਿਗੁਰ !
ਪਥਰ ਵਾਂਗਰਾਂ ਹੋਇਆ ਵਜ਼ੀਰ ਤੇਰਾ, ਤੈਨੂੰ ਸਮਝਿਆ ਓਸ ਈਮਾਨ ਸਤਿਗੁਰ।

